# ਕਬਿੱਤ ਸਵੈਯੇ ਭਾਈ ਗੁਰਦਾਸ

## ਅਨੁਕ੍ਰਮਣਿਕਾ ਤੇ ਕੋਸ਼

ਓਅੰਕਾਰ ਸਿੰਘ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

# ਕਬਿੱਤ ਸਵੈਯੇ
# ਭਾਈ ਗੁਰਦਾਸ
## ਪਾਠ, ਤੁਕ-ਤਤਕਰਾ, ਅਨੁਕ੍ਰਮਣਿਕਾ ਅਤੇ ਕੋਸ਼

ਲੇਖਕ
ਓਅੰਕਾਰ ਸਿੰਘ







ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

KABIT SAWAYYE BHAI GURDAS
(Text, Line-Index, Concordance cum Dictionary)
ONKAR SINGH

IS BN 81-7380-001-4

1993
ਪਹਿਲੀ ਵਾਰ : 900
ਕੀਮਤ : 220-00 ਰੁਪਏ

ਸਰਦਾਰ ਤੀਰਥ ਸਿੰਘ ਐਮ.ਏ., ਐਲ.ਐਲ.ਐਮ., ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ ਅਤੇ ਮੈ/ਸ. ਫੈਰੀ ਪ੍ਰਿੰਟਰਜ਼, ਪਟਿਆਲਾ ਨੇ ਛਾਪੀ ।

# ਵਿਸ਼ਾ-ਸੂਚੀ

# ਦੋ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਇਕ ਲੰਮੇ ਸਮੇਂ ਤੋਂ ਗੁਰਮਤਿ ਸਾਹਿਤ ਦੇ ਘੇਰੇ ਵਿਚ ਆਉਂਦੀ ਪਾਠ ਸਮੱਗਰੀ ਉਪਲੱਬਧ ਕਰਵਾਉਣ ਲਈ ਕਾਰਜਸ਼ੀਲ ਹੈ। ਪਿਛਲੇ ਕੁਝ ਦਹਾਕਿਆਂ ਵਿਚ ਜਿਥੇ ਇਹ ਵਿਭਾਗ ਅੰਗਰੇਜ਼ੀ ਅਤੇ ਪੰਜਾਬੀ ਦੇ ਪਾਠਕਾਂ ਨੂੰ ਗੁਰਮਤਿ ਸਾਹਿਤ ਨਾਲ ਸੰਬੰਧਿਤ ਬਹੁਤ ਸਾਰੀ ਸਮੱਗਰੀ ਅਨੁਵਾਦਾਂ, ਕੋਸ਼ਾਂ ਅਤੇ ਹੋਰ ਸਾਹਿਤਕ ਰੂਪਾਂ ਵਿਚ ਪੇਸ਼ ਕਰ ਚੁੱਕਾ ਹੈ ਉਥੇ ਉਸੇ ਲੜੀ ਨੂੰ ਅਗਾਂਹ ਤੋਰਦਿਆਂ ਹੋਇਆਂ ਇਹ ਵਿਭਾਗ ਸ. ਓਅੰਕਾਰ ਸਿੰਘ ਵਲੋਂ ਸੰਪਾਦਿਤ ਭਾਈ ਗੁਰਦਾਸ ਜੀ ਦੇ 'ਕਬਿੱਤ ਸਵੈਯੇ' ਇਸ ਪੁਸਤਕ ਵਿਚ ਪਾਠ ਰੂਪ ਵਿਚ ਛਾਪ ਕੇ ਅਧਿਐਨ ਲਈ ਪੇਸ਼ ਕਰ ਰਿਹਾ ਹੈ, ਜੋ ਆਪਣੇ ਆਪ ਵਿਚ ਮਹੱਤਵਪੂਰਨ ਕਾਰਜ ਹੈ।

ਗੁਰਮਤਿ ਸਾਹਿਤ ਦਾ ਅਧਿਐਨ ਕਰਨ ਵਾਲੇ ਵਿਦਵਾਨ ਮੰਨਦੇ ਹਨ ਕਿ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਗੁਰੂ ਸਾਹਿਬਾਂ ਅਤੇ ਭਗਤਾਂ ਦੀ ਬਾਣੀ ਗੁਰਮਤਿ ਸਿਧਾਂਤਾਂ ਦੀ ਲਖਾਇਕ ਹੈ, ਉਥੇ ਭਾਈ ਗਰਦਾਸ ਜਿਹੇ ਗੁਰਸਿੱਖਾਂ ਦੀਆਂ ਰਚਨਾਵਾਂ ਵਿਚ ਇਨ੍ਹਾਂ ਸਿਧਾਂਤਾਂ ਦੀ ਵਿਆਖਿਆ ਕੀਤੀ ਗਈ ਹੈ। ਅਜਿਹੀਆਂ ਵਿਆਖਿਆਤਮਕ ਰਚਨਾਵਾਂ ਦਾ ਦੋ ਪੱਧਰਾਂ ਉਤੇ ਅਧਿਐਨ ਕੀਤਾ ਜਾਣਾ ਚਾਹੀਦਾ ਹੈ । ਇੱਕ ਵਿਸ਼ੇ ਦੇ ਪੱਧਰ ਤੇ ਦੂਜਾ ਸ਼ੈਲੀ ਦੇ ਪੱਧਰ ਤੇ । ਇਥੇ ਇੰਨਾ ਕਹਿਣਾ ਹੀ ਕਾਫ਼ੀ ਹੋਵੇਗਾ ਕਿ ਭਾਈ ਸਾਹਿਬ ਨੇ ਜਿਥੇ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਨਿਤ ਦੇ ਜੀਵਨ ਵਿਚੋਂ ਉਦਾਹਰਣਾਂ ਲੈ ਕੇ ਕੀਤੀ ਹੈ ਉਥੇ ਸ਼ੈਲੀ ਦੇ ਪੱਧਰ ਤੇ ਜਿਸ ਭਾਂਤ ਦੇ ਕਾਵਿ ਰੂਪਾਂ, ਅਲੰਕਾਰਾਂ ਅਤੇ ਭਾਸ਼ਾ ਆਦਿ ਦੀ ਵਰਤੋਂ ਕੀਤੀ ਹੈ, ਉਹ ਇਨ੍ਹਾਂ ਸਿਧਾਂਤਾਂ ਦੀ ਵਿਆਖਿਆ ਵਿਚ ਵਧੇਰੇ ਸਹਾਈ ਹੋਏ ਹਨ ।

ਇਸ ਪੁਸਤਕ ਵਿਚ ਅੰਕਿਤ 'ਕਬਿੱਤ ਸਵੈਯਾਂ' ਵਿਚ ਵੀ ਗੁਰਮਤਿ ਸਿਧਾਂਤਾਂ ਨਾਲ ਸੰਬੰਧਿਤ ਸੰਕਲਪਾਂ ਦੀ ਹੀ ਵਿਆਖਿਆ ਕੀਤੀ ਗਈ ਹੈ ਪਰ ਇਨ੍ਹਾਂ ਦੀ ਭਾਸ਼ਾ ਭਾਈ ਸਾਹਿਬ ਦੀਆਂ ਵਾਰਾਂ ਵਾਲੀ ਪੰਜਾਬੀ ਨਹੀਂ ਸਗੋਂ ਬ੍ਰਜ ਭਾਸ਼ਾ ਹੈ । ਇਹ 'ਕਬਿੱਤ ਸਵੈਯੇ' ਵਿਸ਼ੇ ਅਤੇ ਸ਼ੈਲੀ ਦੇ ਪੱਖੋਂ ਬਹੁਤ ਮਹੱਤਵਪੂਰਨ ਹਨ। ਵਿਦਿਆਰਥੀ ਅਤੇ ਵਿਦਵਾਨ ਭਾਈ ਸਾਹਿਬ ਦੀ ਇਸ ਵਿਆਖਿਆਤਮਕ ਰਚਨਾਂ ਦੇ ਅਧਿਐਨ ਰਾਹੀਂ ਗੁਰਮਤਿ ਸਿਧਾਂਤਾਂ ਨੂੰ ਸਮਝਣ ਸਮਝਾਉਣ ਵਿੱਚ ਅਵਸ਼ ਸਫ਼ਲ ਹੋਣਗੇ, ਅਜਿਹਾ ਮੇਰਾ ਵਿਸ਼ਵਾਸ ਹੈ ।

**ਜੋਗਿੰਦਰ ਸਿੰਘ ਪੁਆਰ (ਡਾ.)**
ਪਰੋ-ਵਾਈਸ ਚਾਂਸਲਰ

# ਭੂਮਿਕਾ

ਭਾਈ ਗੁਰਦਾਸ ਜੀ ਦੇ ਕਬਿੱਤ ਸਵੈਯੇ, ਸਿੱਖ ਧਰਮ ਚਿੰਤਨ ਨੂੰ ਸਮਝਣ ਵਾਸਤੇ ਅਤਿਅੰਤ ਜ਼ਰੂਰੀ ਸ੍ਰੋਤ-ਮਾਧਿਅਮ ਹਨ। ਕਾਰਨ ਇਹ ਹੈ ਕਿ ਇਨ੍ਹਾਂ ਸਵੈਯੀਆਂ ਦੇ ਆਧਾਰ ਤੇ ਸਿੱਖ ਧਰਮ-ਵਿਗਿਆਨ (Theology) ਦੇ ਮੂਲ ਸਰੋਕਾਰਾਂ ਦੀ ਸਹਿਜੇ ਹੀ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ। ਸਿੱਖ ਚਿੰਤਨ, ਸਿੱਖ ਦਰਸ਼ਨ ਅਤੇ ਸਿੱਖ ਰਹਿਤ ਦੇ ਪ੍ਰਸੰਗ ਸਥਾਪਨ ਵਿਚ ਵੀ ਇਹ ਸਵੈਯੇ ਸਹਾਈ ਹੋ ਸਕਦੇ ਹਨ। ਪਰ ਇਥੇ ਸਿੱਖ ਧਰਮ ਵਿਗਿਆਨ ਦੀ ਗੱਲ ਕੀਤੀ ਜਾ ਰਹੀ ਹੈ। ਕਬਿੱਤ ਸਵੈਯੀਆਂ ਦੇ ਪ੍ਰਸੰਗ ਵਿਚ ਕੇਵਲ ਧਰਮ ਵਿਗਿਆਨਕ ਦ੍ਰਿਸ਼ਟੀਕੋਣ ਹੀ, ਭੂਮਿਕਾ ਰਾਹੀਂ ਪ੍ਰਗਟਾਏ ਜਾਣ ਦਾ ਯਤਨ ਹੈ।

ਅਜੇ ਤੱਕ ਸਿੱਖ ਧਰਮ ਵਿਗਿਆਨ ਬਾਰੇ ਜਾਂ ਸਿੱਖ ਧਰਮ ਵਿਗਿਆਨ ਦੀ ਦ੍ਰਿਸ਼ਟੀ ਤੋਂ ਕੋਈ ਵਿਧੀਵਤ ਅਧਿਐਨ ਸਾਹਮਣੇ ਨਹੀਂ ਹੈ। ਧਰਮ ਚਿੰਤਨ ਦੇ ਖੇਤਰ ਵਿਚ ਧਰਮ ਵਿਗਿਆਨ ਦੀ ਸਥਾਪਨਾ ਬਿਨਾਂ, ਕਿਸੇ ਵੀ ਧਰਮ ਅਧਿਐਨ ਦਾ ਸੁਤੰਤਰ ਪ੍ਰਸੰਗ ਸਥਾਪਿਤ ਨਹੀਂ ਕੀਤਾ ਜਾ ਸਕਦਾ। ਸੁਤੰਤਰ ਪ੍ਰਸੰਗ ਨੂੰ ਖੋਰਾ ਇਸ ਹਾਲਤ ਵਿਚ ਹੀ ਲਗਦਾ ਹੈ ਕਿਉਂਕਿ ਲੇਖਕ ਅਕਸਰ ਬਣ ਚੁੱਕੀਆਂ ਧਰਮ ਵਿਗਿਆਨਕ ਧਾਰਨਾਵਾਂ ਤੋਂ ਮੁਕਤ ਨਹੀਂ ਹੋ ਸਕਦੇ। ਇਸ ਹਾਲਤ ਵਿਚ ਈਸਾਈ ਪਿਛੋਕੜ ਵਾਲੇ ਲੇਖਕਾਂ ਦੀਆਂ ਲਿਖਤਾਂ ਵਿਚ, ਈਸਾਈ ਧਰਮ ਵਿਗਿਆਨ ਦੀਆਂ ਧਾਰਨਾਵਾਂ ਜਾਂ ਪ੍ਰਭਾਵ ਆਪਣੇ ਆਪ ਲਿਖਤ ਵਿਚ ਪਰਵੇਸ਼ ਕਰ ਜਾਣਗੇ ਅਤੇ ਇਸਲਾਮੀ ਪ੍ਰਭਾਵ ਵਾਲੇ ਲੇਖਕਾਂ ਦੀਆਂ ਲਿਖਤਾਂ ਵਿਚ ਇਸਲਾਮੀ ਧਰਮ ਵਿਗਿਆਨ ਦੀਆਂ ਧਾਰਨਾਵਾਂ ਜਾਂ ਪ੍ਰਭਾਵ ਸ਼ਾਮਲ ਹੋ ਜਾਣਗੇ। ਇਸਦਾ ਨੁਕਸਾਨ ਸਿੱਖ ਧਰਮ ਨੂੰ ਹੋਇਆ ਹੈ ਅਤੇ ਅਜੇ ਤਕ 'ਸਿੱਖ ਧਰਮ ਵਿਗਿਆਨ' ਦੀ ਗਲ ਨਹੀਂ ਤੁਰੀ। ਸਿੱਖ ਧਰਮ ਵਿਗਿਆਨ ਨਾਲ ਸੰਬੰਧਿਤ ਲਿਖਤਾਂ ਜਾਂ ਲਿਖਤਾਂ ਵਿਚ ਪ੍ਰਾਪਤ ਸਿੱਖ ਧਰਮ ਵਿਗਿਆਨ ਦੇ ਅੰਸ਼ਾਂ ਦੀ ਪਛਾਣ ਨ ਹੋਣ ਕਰਕੇ, ਸਿੱਖ ਲੇਖਕ ਵੀ ਪ੍ਰਾਪਤ ਧਰਮ ਵਿਗਿਆਨਕ ਪ੍ਰਭਾਵਾਂ ਤੋਂ ਮੁਕਤ ਨਹੀਂ ਹੋ ਸਕੇ। ਉਦਾਹਰਣ ਵਜੋਂ ਜਨਮ ਸਾਖੀਆਂ ਵਿਚੋਂ ਸ਼ੁਧ ਸਿੱਖ ਧਰਮ ਵਿਗਿਆਨਕ ਸਰੋਕਾਰਾਂ ਦੀ ਨਿਸ਼ਾਨਦੇਹੀ ਕਰ ਸਕਣੀ ਕਠਿਨ ਹੋਵੇਗੀ। ਮੇਰਾ ਵਿਸਵਾਸ਼ ਹੈ ਕਿ ਭਾਈ ਗੁਰਦਾਸ ਦੀਆਂ ਰਚਨਾਵਾਂ ਜਨਮ ਸਾਖੀਆਂ ਨਾਲੋਂ ਵੀ ਪਹਿਲਾਂ ਦੀਆਂ ਹਨ ਕਿਉਂਕਿ ਜਨਮ ਸਾਖੀਆਂ ਵਿਚ ਪੰਚਮ ਪਾਤਸ਼ਾਹ ਹਜ਼ੂਰ ਦੀ ਬਾਣੀ ਸ਼ਾਮਲ ਹੈ। ਭਾਈ ਗੁਰਦਾਸ ਜੀ ਸਿੱਖ ਸੰਸਾਰ ਦੇ ਪਹਿਲੇ ਵਿਧੀਵਤ ਢੰਗ ਨਾਲ ਸੁਸਿਖਿਅਤ ਸਿੱਖ ਵਿਦਵਾਨ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾਂ ਵਿਚ, ਪੰਚਮ ਪਾਤਸ਼ਾਹ ਤੋਂ ਬਾਅਦ, ਭਾਈ ਗੁਰਦਾਸ ਜੀ ਦਾ ਕੇਂਦਰੀ ਯੋਗਦਾਨ ਹੈ। ਭਾਈ ਗੁਰਦਾਸ ਜੀ ਗੁਰੂ ਗ੍ਰੰਥ ਸਾਹਿਬ ਦੇ ਜਾਗਤ ਜੋਤਿ ਅਤੇ ਜ਼ਾਹਰਾ ਜ਼ਹੂਰ ਹੋਣ ਦੇ ਪ੍ਰਥਮ ਚਸ਼ਮਦੀਦ ਗਵਾਹ ਹਨ। ਸਿੱਖ ਰਹਿਤ ਉਨ੍ਹਾਂ ਦੇ ਸਾਹਮਣੇ ਪਰਪੱਕਤਾ ਗ੍ਰਹਿਣ ਕਰ ਚੁੱਕੀ ਸੀ। ਭਾਈ ਸਾਹਿਬ ਅਕਾਲ ਤਖ਼ਤ ਸਾਹਿਬ ਦੇ ਪਹਿਲੇ ਜਥੇਦਾਰ ਵੀ ਸਨ। ਇਸ ਹਾਲਤ ਵਿਚ ਭਾਈ ਗੁਰਦਾਸ ਦੀਆਂ ਵਾਰਾਂ ਨੂੰ ਤਾਂ ਬਾਣੀ ਵਿਚ ਕੁੰਜੀ ਵਜੋਂ ਮਾਨਤਾ ਪ੍ਰਾਪਤ ਹੋਈ ਹੈ, ਪ੍ਰੰਤੂ ਕਬਿੱਤ ਸਵੈਯੀਆਂ ਬਾਰੇ ਇਸ ਤਰ੍ਹਾਂ ਦੀ ਰਾਇ ਨਹੀਂ ਦਿਤੀ ਜਾ ਸਕਦੀ। ਸਪਸ਼ਟ ਹੈ ਕਿ ਭਾਈ ਗੁਰਦਾਸ ਦੀ ਰਚਨਾਂ ਕਬਿੱਤ ਸਵੈਯੇ ਅਣਗੌਲੇ ਰਹੇ ਹਨ। ਇਸ ਵਿਚੋਂ ਵਿਸ਼ੇਸ਼ ਅਧਿਐਨ ਦੀ ਲੋੜ ਨੇ ਜਨਮ ਲਿਆ ਹੈ। ਇਹ ਕਾਰਜ ਸ. ਓਅੰਕਾਰ ਸਿੰਘ ਨੇ ਸੰਪੰਨ ਕੀਤਾ ਹੈ।

ਜਿਥੋਂ ਤਕ ਧਰਮ ਵਿਗਿਆਨ ਦਾ ਸੰਬੰਧ ਹੈ, ਇਸ ਨੂੰ ਧਰਮ ਚਿੰਤਨ ਦੇ ਪ੍ਰਸੰਗ ਵਿਚ ਅੰਗ੍ਰੇਜ਼ੀ ਸ਼ਬਦ ਥੀਆਲੌਜ਼ੀ (Theology) ਦਾ ਅਨੁਵਾਦ ਪਰਵਾਨ ਕੀਤਾ ਜਾ ਸਕਦਾ ਹੈ ਅਤੇ

ਕੁਝ ਵਿਦਵਾਨਾਂ ਨੇ ਇਸ ਵਾਸਤੇ ਸ਼ਬਦ ਧਰਮ ਮੀਮਾਂਸਾ ਵੀ ਵਰਤਿਆ ਹੈ। ਧਰਮ ਵਿਗਿਆਨ ਵਿਚ ਅਕਾਲ ਪੁਰਖ ਅਤੇ ਸ਼ਬਦ ਇਕੱਠੇ ਹਨ ਜਾਂ ਇਕ ਦੂਜੇ ਦੇ ਪੂਰਕ ਹਨ। ਇਸ ਤਰ੍ਹਾਂ ਧਰਮ ਵਿਗਿਆਨ ਨੂੰ ਅਕਾਲ ਪੁਰਖੀ ਸਿਧਾਂਤ ਜਾਂ ਬਿਬੇਕ ਗਿਆਨ ਜਾਂ ਅਕੱਥ ਦੀ ਕਥਾ ਵੀ ਕਿਹਾ ਜਾ ਸਕਦਾ ਹੈ। ਚਿੰਤਕਾਂ ਵਿਚ ਇਸ ਸ਼ਬਦ ਦੀ ਵਰਤੋਂ ਹੁੰਦੀ ਆਈ ਹੈ। ਅਫਲਾਤੂਨ ਨੇ ਪਹਿਲੀ ਵਾਰ ਧਰਮ ਵਿਗਿਆਨ (Theology) ਸ਼ਬਦ ਦੀ ਵਰਤੋਂ ਦੇਵਤਿਆਂ ਬਾਰੇ ਕਥਾ ਕਹਾਣੀਆਂ ਵਜੋਂ ਕੀਤੀ ਸੀ। ਗੁਰਮਤਿ ਵਿਚ "ਕਥਾ ਕਹਾਣੀ" ਅਤੇ "ਬਾਬਾਣੀਆਂ ਕਹਾਣੀਆਂ" ਨੂੰ ਇਸ ਦ੍ਰਿਸ਼ਟੀ ਤੋਂ ਵੀਚਾਰਿਆ ਜਾ ਸਕਦਾ ਹੈ। ਭਾਈ ਗੁਰਦਾਸ ਜੀ ਦੇ ਕਬਿੱਤ ਸਵੈਯੀਆਂ ਵਿਚ ਆਉਂਦੇ ਸਨਾਤਨੀ ਅਤੇ ਸਿਖਿਆਦਾਇਕ ਬਿੰਬ ਜਾਂ ਮਿਥਿਹਾਸਕ ਤੇ ਇਤਿਹਾਸਕ ਹਵਾਲੇ ਵੀ ਇਸੇ ਪ੍ਰਸੰਗ ਵੱਲ ਸੰਕੇਤ ਪਰਵਾਨ ਕੀਤੇ ਜਾ ਸਕਦੇ ਹਨ। ਅਫਲਾਤੂਨ ਦੇ ਚੇਲੇ ਅਰਸਤੂ ਨੇ ਜੋ ਤਿੰਨ ਵਿਗਿਆਨ ਗਿਣੇ ਹਨ, ਉਨ੍ਹਾਂ ਵਿਚੋਂ ਧਰਮ ਵਿਗਿਆਨ ਇਕ ਹੈ। ਅਰਸਤੂ ਨੇ ਇਸ ਵਿਚ ਗਣਿਤ ਵਿਗਿਆਨ, ਭੌਤਿਕ ਵਿਗਿਆਨ ਅਤੇ ਧਰਮ ਵਿਗਿਆਨ ਨੂੰ ਗਿਣਿਆ ਹੈ। ਇਸ ਸਿਧਾਂਤੀਕਰਣ ਦਾ ਅਰਸਤੂ ਨੇ ਭਾਵੇਂ ਕੋਈ ਉਦਾਹਰਣ ਦੇ ਕੇ ਪੁਸ਼ਟੀ-ਯੁਕਤ ਪ੍ਰਸੰਗ ਸਥਾਪਨ ਨਹੀਂ ਕੀਤਾ ਪਰ ਗੁਰਮਤਿ ਦੇ ਪ੍ਰਸੰਗ ਵਿਚ ਇਨ੍ਹਾਂ ਤਿੰਨਾਂ ਦਾ ਪੁਸ਼ਟੀ ਸਹਿਤ ਪ੍ਰਸੰਗ ਸਥਾਪਨ ਸਹਿਜੇ ਹੀ ਕੀਤਾ ਜਾ ਸਕਦਾ ਹੈ। ਗੁਰਮਤਿ ਚਿੰਤਨ ਵਿਚਲੇ ਬਿਬੇਕ ਅਤੇ ਵੀਚਾਰ ਨਾਲ ਸੰਬੰਧਿਤ ਸਰੋਕਾਰ, ਇਸ ਸੰਸਾਰ ਨੂੰ "ਸਚੇ ਕੀ ਹੈ ਕੋਠੜੀ" ਅਤੇ "ਸਚੇ ਕਾ ਵਿਚਿ ਵਾਸੁ" ਪਰਵਾਨ ਕਰਨ ਦੇ ਬਾਵਜੂਦ, ਅਰਸਤੂ ਵਾਂਗ ਤ੍ਰੈ ਪਖੀ ਪਰਵਾਨ ਨਹੀਂ ਕਰਦੇ। ਸਗੋਂ ਇਨ੍ਹਾਂ ਨੂੰ ਇਕ ਦੀਆਂ ਹੀ ਪਰਤਾਂ ਪਰਵਾਨ ਕਰਦੇ ਹੋਏ ਏਕੱਤ੍ਰਭਾਵੀ ਧਰਮ ਵਿਗਿਆਨ ਦੇ ਆਧਾਰ ਪਰਵਾਨ ਕੀਤਾ ਗਿਆ ਹੈ। ਭਾਈ ਗੁਰਦਾਸ ਗੁਰਮਤਿ ਦੇ ਪਰਵਾਨਤ ਵਾਦੀ ਹੋਣ ਦੇ ਨਾਤੇ, ਇਨ੍ਹਾਂ ਸਾਰੇ ਸਰੋਕਾਰਾਂ ਦਾ ਵਰਣਨ, ਆਪਣੇ ਕਬਿੱਤਾਂ ਵਿਚ ਭਲੀ ਭਾਂਤ ਕਰਦੇ ਹਨ। ਇਥੇ ਇਸ ਦਾ ਵਿਸਥਾਰ ਸੰਭਵ ਨਹੀਂ ਹੈ।

ਕਿਸੇ ਵੀ ਧਰਮ ਦੇ ਧਰਮ ਵਿਗਿਆਨ ਵਿਚ, ਲਏ ਜਾ ਰਹੇ ਧਰਮ ਨਾਲ ਜੁੜੇ ਹੋਏ ਅਕਾਲ ਪੁਰਖੀ ਸੰਕਲਪ ਅਤੇ ਇਨ੍ਹਾਂ ਨਾਲ ਸੰਬੰਧਿਤ ਪਵਿੱਤ੍ਰ-ਪੁਸਤਕੀ ਆਧਾਰ ਅਤੇ ਇਨ੍ਹਾਂ ਦਾ ਇਤਿਹਾਸਕ ਪ੍ਰਕਾਸ਼ਨ ਸ਼ਾਮਲ ਹੁੰਦੇ ਹਨ। ਕੋਸ਼ਗਤ ਵਿਆਖਿਆ ਵਿਚ ਵੀ ਧਰਮ ਵਿਗਿਆਨ ਵਿਚ ਪ੍ਰਭੂ, ਉਸਦਾ ਸੁਭਾ ਅਤੇ ਉਸਦੇ ਗੁਣਾਂ ਤੋਂ ਇਲਾਵਾ ਪ੍ਰਭੂ ਦਾ ਮਾਨਵ ਅਤੇ ਸੰਸਾਰ ਨਾਲ ਸੰਬੰਧ ਸ਼ਾਮਲ ਮੰਨਿਆ ਜਾਂਦਾ ਹੈ। ਜਪੁਜੀ ਸਾਹਿਬ ਦੇ ਮੂਲ ਮੰਤ੍ਰ ਵਿਚੋਂ ਇਸਦਾ ਸਮਰਥਨ ਹੋ ਜਾਂਦਾ ਹੈ। ਸਿਧਾਂਤਕਤਾ ਤਕ ਗੁਰਮਤਿ ਪਹੁੰਚ, ਸਰੀਰਕ ਦਖਲ ਤੋਂ ਮੁਕਤ ਹੋਈ ਸ਼ਬਦ-ਪਹੁੰਚ ਹੈ। ਨਿਤਨੇਮੀ-ਰਹਿਤ ਮਾਨਵ ਨੂੰ ਸ਼ਬਦ ਦੇ ਨੇੜੇ ਕਿਵੇਂ ਲੈ ਜਾਂਦੀ ਹੈ, ਇਸਦਾ ਧਰਮ ਵਿਗਿਆਨਕ ਪ੍ਰਸੰਗ ਭਾਈ ਗੁਰਦਾਸ ਜੀ ਨੇ ਭੰਬਟ, ਪੰਛੀ ਅਤੇ ਭੌਰੇ ਦੇ ਹਵਾਲੇ ਨਾਲ ਸਥਾਪਤ ਕੀਤਾ ਹੋਇਆ ਹੈ। ਇਹ ਤਿੰਨੇ ਅਚੇਤ ਸੰਕਟ ਵਿਚ ਵੀ ਆਪਣੇ ਸੁਚੇਤ ਸਿਰੜ ਸਦਕਾ, ਸੁਰਖਰੂ ਜਾਂ ਸਫਲ ਹੋ ਜਾਂਦੇ ਹਨ। ਇਨ੍ਹਾਂ ਤਿੰਨਾਂ ਦਾ ਅੰਤ, ਚਿੱਤ ਦੀਆਂ ਚੇਸ਼ਟਾਵਾਂ ਦੀ ਭਟਕਨਾਂ ਦੇ ਅੰਤ ਵਜੋਂ ਪਰਵਾਨ ਕਰਦਿਆਂ ਦਸਿਆ ਹੈ ਕਿ ਗੁਰਬਾਣੀ ਦਾ ਨਿਰੰਤਰ ਪਾਠ ਤੇ ਵੀਚਾਰ, ਮਾਨਵ ਨੂੰ ਸ਼ਬਦ ਵਿਚ ਰਸਲੀਨ ਕਰਨ ਤਕ ਲੈ ਜਾਂਦਾ ਹੈ :

ਜੈਸੇ ਦੀਪ ਦੀਪਤ ਪਤੰਗ ਲੋਟਪੋਟ ਹੋਤ
ਕਬਹੂੰ ਕੈ ਜ੍ਵਾਰਾ ਮੈ ਪਰਤ ਜਰ ਜਾਇ ਹੈ।
ਜੈਸੇ ਖਗ ਦਿਨ ਪ੍ਰਤਿ ਚੋਗ ਚੁਗਿ ਆਵੈ ਉਡਿ,
ਕਾਹੂ ਦਿਨ ਫਾਸੀ ਫਸੈ ਬਹੁਰਯੋ ਨ ਆਇ ਹੈ।
ਜੈਸੇ ਅਲ ਕਮਲ ਕਮਲ ਪ੍ਰਤਿ ਖੋਜੈ ਨਿਤ,
ਕਬਹੂੰ ਕਮਲ ਦਲ ਸੰਪਟ ਸਮਾਇ ਹੈ।

ਤੈਸੇ ਗੁਰਬਾਨੀ ਅਵਗਾਹਨ ਕਰਤ ਚਿਤ,
ਕਬਹੂੰ ਮਗਨ ਹ੍ਵੈ ਸਬਦਿ ਉਰਝਾਇ ਹੈ । (੫੯੦)

ਇਸਨੂੰ ਧਰਮ ਵਿਗਿਆਨ ਦੇ ਗੂੜ੍ਹ ਸਰੋਕਾਰਾਂ ਦਾ ਲੋਕਯਾਨਿਕ ਪ੍ਰਗਟਾ ਵੀ ਆਖਿਆ ਜਾ ਸਕਦਾ ਹੈ । ਕਾਰਨ ਇਹ ਹੈ ਕਿ ਲੋਕ ਇਥੇ ਮਾਨਸਿਕਤਾ ਨਾਲ ਪ੍ਰੀਚਿਤ ਬਿੰਬਾਂ ਦੀ ਵਰਤੋਂ ਕੀਤੀ ਹੈ । ਇਹ ਤਾਂ ਸਪਸ਼ਟ ਹੀ ਹੈ ਕਿ ਚਿੰਨ੍ਹ ਜਾਂ ਬਿੰਬ ਗੂੜ੍ਹ ਨੂੰ ਸਰਲ ਕਰਨ ਵਿਚ ਸਹਾਈ ਹੁੰਦੇ ਹਨ ਅਤੇ ਭਾਈ ਗੁਰਦਾਸ ਜੀ ਨੇ ਇਸ ਮਾਧਿਅਮ ਦੀ ਭਰਪੂਰ ਅਤੇ ਉਸਾਰੂ ਵਰਤੋਂ ਕੀਤੀ ਹੈ ।

ਧਰਮ ਵਿਗਿਆਨ ਵਿਚ ਧਾਰਮਿਕ ਵਿਵਹਾਰ ਦਾ ਸਿਧਾਂਤਕ ਪ੍ਰਗਟਾਵਾ ਅਤੇ ਸਿਧਾਂਤਕ ਸਰੋਕਾਰਾਂ ਦਾ ਵਿਵਹਾਰਕ ਪ੍ਰਗਟਾਵਾ ਸ਼ਾਮਲ ਮੰਨੇ ਜਾਂਦੇ ਹਨ । ਇਸ ਕਥਨ ਦਾ ਇਤਿਹਾਸਕ ਪ੍ਰਸੰਗ ਇਹ ਹੋ ਸਕਦਾ ਹੈ ਕਿ 1499 ਈ. ਵਿਚ "ਵੇਈਂ ਨਦੀ ਪਰਵੇਸ਼" ਸਿਧਾਂਤਕ ਪ੍ਰਗਟਾਵਾ ਹੈ ਪਰੰਤੂ 1699 ਈ. ਵਿਚ "ਖਾਲਸਾ ਸਾਜਣ" ਵਿਵਹਾਰਕ ਪ੍ਰਗਟਾਵਾ ਹੈ । ਇਹ ਦੋਵੇਂ ਇਕ ਹੀ ਲੜੀ ਦੇ ਦੋ ਸਿਰੇ ਹਨ ਅਤੇ ਇਨ੍ਹਾਂ ਨੂੰ ਸਮਸੁਰਤਾ ਵਿਚ ਪ੍ਰਗਟਾਉਣ ਲਈ, ਇਕ ਦੂਜੇ ਦੇ ਪੂਰਕ ਪਰਵਾਨ ਕੀਤੇ ਜਾਣਾ ਚਾਹੀਦਾ ਹੈ । ਭਾਈ ਗੁਰਦਾਸ ਜੀ ਦੋਹਾਂ ਦੇ ਵਿਚਕਾਰ ਖੜੇ ਹਨ ਪਰੰਤੂ ਭਾਈ ਗੁਰਦਾਸ ਦੇ ਕਬਿੱਤਾਂ ਵਿੱਚ ਦੋਹਾਂ ਦੇ ਸੰਕੇਤਕ ਦੀਦਾਰੇ ਕੀਤੇ ਜਾ ਸਕਦੇ ਹਨ । ਧਰਮ ਵਿਗਿਆਨੀ ਵਾਸਤੇ ਅਕਾਲ ਪੁਰਖ ਸਤਿ ਸਰੋਕਾਰ ਹੈ ਅਤੇ ਇਸ ਸਰੋਕਾਰ ਦਾ ਮਾਨਵ ਦੇ ਸੰਦਰਭ ਵਿਚ ਪ੍ਰਗਟਾਇਆ ਜਾਣਾ ਵੀ ਸਤਿ ਹੈ । ਫਰਕ ਏਨਾਂ ਹੀ ਹੈ ਕਿ ਮਾਨਵ ਦਾ ਹਥਿਆਰ ਸ਼ਰਧਾ, ਸਮਰਪਣ ਅਤੇ ਸ਼ਰਣ ਹੈ । ਅਕਾਲ ਪੁਰਖ ਦਾ ਹਥਿਆਰ ਵਰਦਾਨ ਜਾਂ ਕਿਰਪਾ ਹੈ । ਇਸਦਾ ਧਰਮ ਵਿਗਿਆਨਕ ਪ੍ਰਸੰਗ ਇਹ ਬਣੇਗਾ ਕਿ ਅਕਾਲ ਪੁਰਖ, ਬੰਦੇ ਜਾਂ ਜਗਿਆਸੂ ਤਕ ਕਿਰਪਾ ਰਾਹੀਂ ਪਹੁੰਚੇਗਾ ਅਤੇ ਬੰਦਾ, ਅਕਾਲ ਪੁਰਖ ਤਕ ਸ਼ਰਧਾ ਅਤੇ ਸਮਰਪਣ ਰਾਹੀਂ ਪਹੁੰਚੇਗਾ । ਇਹ "ਨਾਲਿ ਖਸਮ ਚਲੈ ਅਰਦਾਸ" ਹੈ । ਇਹ ਪ੍ਰਸੰਗ ਭਾਈ ਗੁਰਦਾਸ ਜੀ ਦੇ ਕਬਿੱਤ ਸਵੈਯਾਂ ਵਿਚ ਭਲੀ ਭਾਂਤ ਪ੍ਰਗਟ ਹੋ ਗਿਆ ਹੈ । ਭਾਈ ਸਾਹਿਬ ਨੇ ਜਿਸ ਉਚ ਅਵਸਥਾ ਵਿਚ ਟਿਕੇ ਰਹਿਣ ਦੀ ਪ੍ਰੇਰਨਾ ਕੀਤੀ ਹੈ (661), ਉਹ ਜਨਮ ਤੋਂ ਪ੍ਰਾਪਤ ਨਹੀਂ ਮੰਨੀ ਜਾ ਸਕਦੀ । ਉਸ ਵਾਸਤੇ ਯਤਨ ਕੀਤੇ ਜਾਣ ਦੀ ਲੋੜ ਤੇ ਜ਼ੋਰ ਦਿਤਾ ਹੈ । ਇਹ ਯਤਨ ਮਾਨਵ-ਜਨਮ ਵਿਚ ਹੀ ਸੰਭਵ ਹਨ । ਇਹ ਵੀ ਕਿਹਾ ਜਾ ਸਕਦਾ ਹੈ ਕਿ ਮਾਨਵ-ਜਨਮ ਇਸੇ ਵਾਸਤੇ ਹੈ । ਮਾਨਵ-ਜਨਮ ਘਾਲ ਨਾਲ ਸਫਲ ਹੋ ਸਕਦਾ ਹੈ (580) । ਘਾਲ ਦਾ ਅਰਥ ਅਭਿਆਸ ਪਰਵਾਨ ਕੀਤਾ ਹੈ (590) । ਅਭਿਆਸ ਵਿਚ ਅੰਮ੍ਰਿਤ ਵੇਲੇ ਦੀ ਰਹਿਤ ਸ਼ਾਮਲ ਹੈ (568) । ਇਸੇ ਰਹਿਤ ਵਿਚ ਸਤਿਸੰਗ ਵੀ ਸ਼ਾਮਲ ਹੈ (616) । ਇਹ ਸਾਰਾ ਕੁਝ ਸ਼ਬਦ ਨਾਲ ਸਿੱਧਾ ਸੰਬੰਧ ਸਥਾਪਤ ਕਰਨ ਵਿਚ ਸਹਾਇਤਾ ਕਰਦਾ ਹੈ । ਸ਼ਬਦ ਜਦੋਂ ਮਾਨਵ ਦੇ ਅੰਦਰ ਉਤਰ ਜਾਂਦਾ ਹੈ ਤਾਂ ਸ਼ਬਦ ਵਿਚ ਗੁਰੂ ਅਤੇ ਗੁਰੂ ਵਿਚ ਸ਼ਬਦ ਦੀ ਸੋਝੀ ਹੋ ਜਾਂਦੀ ਹੈ (608) । ਸੋ ਧਰਮ ਇਕ ਤਰਾਂ ਦਾ ਉਸਾਰੂ ਸੁਭਾ ਹੈ ਅਤੇ ਕਿਸੇ ਕਿਸਮ ਦੇ ਲਾਭ ਦਾ ਧਾਰਮਿਕ ਪ੍ਰਸੰਗ ਸੁਭਾ ਅਨੁਸਾਰ ਹੀ ਸਥਾਪਤ ਹੁੰਦਾ ਹੈ (603) । ਸੁਭਾ ਨੂੰ ਗੁਣਾਂ ਦਾ ਅਮਲ ਪਰਵਾਨ ਕੀਤਾ ਗਿਆ ਹੈ । ਗੁਣ ਹੀ ਗੁਰ-ਉਪਦੇਸ਼ ਹਨ, ਗੁਰਬਾਣੀ ਹਨ । ਗੁਣਾਂ ਦੇ ਗ੍ਰਾਹਕ ਹੀ ਨਾਮ-ਸਿਮਰਨ ਵਲ ਰੁਚਿਤ ਹੁੰਦੇ ਹਨ । ਪ੍ਰੇਮ ਅਤੇ ਨਿਮਰਤਾ ਅਜਿਹੇ ਗੁਣ ਹਨ ਜੋ "ਲਿਵ" ਨੂੰ ਪੱਕਿਆਂ ਕਰਦੇ ਹਨ । ਜੁੜੀ ਹੋਈ "ਲਿਵ" ਧਰਮ ਹੈ ਅਤੇ ਟੁੱਟੀ ਹੋਈ "ਲਿਵ" ਦੁਨੀਆਂਦਾਰੀ ਹੈ, ਨਾਸਤਿਕਤਾ ਹੈ । ਲਿਵ ਵਾਲਾ ਹੀ ਮਿਹਰ ਦੀ ਨਜ਼ਰ ਦਾ ਅਧਿਕਾਰੀ ਹੁੰਦਾ ਹੈ । ਸੋ ਮਿਹਰ ਨੂੰ ਸਿੱਖ ਦੀ ਉਤਮ ਪ੍ਰਾਪਤੀ ਪਰਵਾਨ ਕੀਤਾ ਹੋਇਆ ਹੈ (563) । ਭਾਈ ਸਾਹਿਬ ਨੇ ਕਬਿੱਤ ਸਵੈਯਾਂ ਵਿਚ ਗੁਰਬਾਣੀ ਜਾਂ ਸ਼ਬਦ ਗੁਰੂ ਦੀ ਮਹਿਮਾਂ ਦਾ ਬਹੁਤ ਗਾਇਣ ਕੀਤਾ ਹੈ । ਉਹ ਉਦਾਹਰਣਾਂ ਦੇ ਕੇ ਸਮਝਾਉਂਦੇ ਹਨ ਕਿ ਜਿਵੇਂ ਪ੍ਰਾਹੁਣੇ ਦੀ ਸੇਵਾ ਵਾਸਤੇ ਘਰ ਵਿਚ ਸਾਮਾਨ ਜ਼ਰੂਰੀ ਹੈ ਅਤੇ ਸ਼ਿੰਗਾਰ ਵਾਸਤੇ ਗਹਿਣੇ ਜ਼ਰੂਰੀ ਹਨ, ਉਸੇ ਤਰ੍ਹਾਂ ਗੁਰਸਿੱਖ ਨਾਲ ਸਾਂਝ ਪਾਉਣ ਲਈ ਗੁਰਬਾਣੀ ਜ਼ਰੂਰੀ ਹੈ । ਗੁਰਬਾਣੀ ਨੂੰ ਪੋਥੀਆਂ ਦੇ ਰੂਪ ਵਿਚ ਲਿਖਕੇ ਸੰਭਾਲਣ ਦੀ

ਪ੍ਰਗਟ ਸਿਖਿਆ, ਭਾਈ ਸਾਹਿਬ ਨੇ ਦਿਤੀ ਹੋਈ ਹੈ :

ਤੈਸੇ ਗੁਰਬਾਨੀ ਲਿਖ ਪੋਥੀ ਬਾਂਧਿ ਰਾਖੀਅਤ,
ਮਿਲ ਗੁਰਸਿਖ ਪੜਿ ਸੁਨਿ ਲਿਵ ਲਾਈਐ । (੫੬੨)

ਇਸ ਸੰਕੇਤਕ ਸੰਖੇਪ ਰਾਹੀਂ ਇਹ ਪ੍ਰਗਟ ਕਰਨ ਦਾ ਯਤਨ ਕਰ ਰਿਹਾ ਹਾਂ ਕਿ ਧਰਮ ਦੀ ਸਦ-ਸਮਕਾਲੀਨਤਾ ਸਥਾਪਤ ਕੀਤੇ ਬਿਨਾਂ, ਧਰਮ ਅਪ੍ਰਸੰਗਕ ਹੋ ਜਾਂਦਾ ਹੈ । ਅਜਿਹੀ ਲੋੜ ਆਧੁਨਿਕ ਪ੍ਰਸੰਗ ਵਿਚ ਜਾਂ ਆਧੁਨਿਕ ਯੁੱਗ ਵਿਚ ਵਧੇਰੇ ਸੰਭਵ ਹੋ ਗਈ ਹੈ । ਇਸਦਾ ਇਕ ਕਾਰਨ ਤਾਂ ਇਹ ਹੈ ਕਿ ਆਧੁਨਿਕ ਯੁੱਗ ਦੀ ਪ੍ਰਧਾਨ ਸੁਰ, ਤਰਕ ਸੰਗਕਤਾ ਅਤੇ ਵਿਗਿਆਨਕ ਪਹੁੰਚ ਵਿਚ ਵਧ ਰਿਹਾ ਵਿਸ਼ਵਾਸ ਹੈ । ਇਸ ਨਾਲ ਧਾਰਮਿਕ ਬੰਧਨਾਂ ਦੀ ਮੁਥਾਜੀ ਨੇ ਧਰਮ ਵਿਰੋਧੀਆਂ ਨੂੰ ਹੋਰ ਵੀ ਹਲਾਸ਼ੇਰੀ ਦਿਤੀ ਹੈ । ਨਤੀਜੇ ਵਜੋਂ ਧਰਮ ਨੂੰ ਧਰਮ ਵਿਗਿਆਨ ਦੀ ਥਾਂ ਅਵਿਗਿਆਨਕ ਸਰੋਕਾਰਾਂ ਤਕ ਸੀਮਿਤ ਕਰ ਦਿਤਾ ਗਿਆ ਹੈ । ਸਿੱਟੇ ਵਜੋਂ ਇਕ ਵਰਗ ਨੂੰ ਧਰਮ, ਖੁਸ਼ਕ ਨੈਤਿਕਤਾ ਅਤੇ ਬੇਲੋੜੇ ਸੁਧਾਰਾਂ ਦਾ ਮੁਦਈ ਲਗਣ ਲਗ ਪਿਆ ਹੈ । ਇਹ ਧਰਮ ਦਾ ਠੀਕ ਪ੍ਰਸੰਗ ਨਹੀਂ ਹੈ ਅਤੇ ਇਸ ਹਾਲਤ ਵਿਚ ਧਰਮ ਦੇ ਬੌਧਿਕ ਆਧਾਰਾਂ ਦੀ ਉਸਾਰੀ ਅਤੇ ਧਰਮ ਵਿਗਿਆਨਕ ਸਰੋਕਾਰਾਂ ਦੀ ਨਿਸ਼ਾਨਦੇਹੀ ਜ਼ਰੂਰੀ ਹੋ ਗਈ ਹੈ । ਸਿੱਖ ਚਿੰਤਨ ਦੇ ਪ੍ਰਸੰਗ ਵਿਚ ਧਰਮ ਪ੍ਰਾਭੌਤਿਕ ਸਰੋਕਾਰਾਂ ਨਾਲ ਜੁੜਿਆ ਹੋਇਆ ਕਲਪਨਿਕ ਜਾਂ ਅੰਨ੍ਹਾਂ ਵਿਸਵਾਸ਼ ਬਿਲਕੁਲ ਨਹੀਂ ਸੀ । ਸਿੱਖ ਧਰਮ ਵਿਚ ਕਿਸੇ ਕਿਸਮ ਦੇ ਉਲਾਰ ਜਾਂ ਅਗਿਆਨ ਨੂੰ ਕੋਈ ਸਥਾਨ ਪ੍ਰਾਪਤ ਨਹੀਂ ਹੈ । "ਦੀਜੈ ਬੁਧ ਬਿਬੇਕਾ...", "ਛਿਅ ਘਰ ਛਿਅ ਗੁਰ ਛਿਅ ਉਪਦੇਸ...", "ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ" ਅਤੇ "ਬੇਦ ਕਤੇਬ ਕਹਹੁ ਮਤ ਝੂਠੇ..." ਸਿਖ ਧਰਮ ਵਿਗਿਆਨ ਦੇ ਸਦਾ ਸਜਰੇ ਅਤੇ ਸਦ-ਕਾਲੀਨ ਸਰੋਕਾਰ ਪਰਵਾਨ ਕੀਤੇ ਜਾ ਸਕਦੇ ਹਨ । ਭਾਈ ਗੁਰਦਾਸ ਜੀ ਇਨ੍ਹਾਂ ਤੋਂ ਪ੍ਰੇਰਿਤ ਹਨ ਅਤੇ ਇਨ੍ਹਾਂ ਦੇ ਪਰਚਾਰਕ ਵੀ ਹਨ ।

ਇਸ ਦੇ ਬਾਵਜੂਦ ਸਹੂਲਤ ਮੁੱਖੀ ਪਹੁੰਚ ਅਤੇ ਵਿਗਿਆਨਕ ਉਲਾਰ ਦੇ ਬੋਲਬਾਲੇ ਵਿਚੋਂ ਧਰਮ ਅਸਥਾਨ ਅਤੇ ਧਾਰਮਿਕ ਬੰਧਨਾਂ ਵਿਰੁਧ ਵਿਦਰੋਹ ਸਾਹਮਣੇ ਹੈ । ਅਜਿਹਾ ਪੱਛਮ ਵਿਚ ਚੋਰ ਚਿਰ ਪਹਿਲਾਂ ਵਾਪਰ ਚੁਕਾ ਸੀ ਅਤੇ ਇਸ ਨੂੰ ਜਾਗ੍ਰਿਤ (Enlighten) ਦੀ ਸੰਗਿਆ ਪ੍ਰਾਪਤ ਹੋਈ ਸੀ । ਇਸਦੇ ਵਿਰੋਧ ਵਿਚ ਸੋਚਣ ਵਾਲਿਆਂ ਨੂੰ ਰੋਮਾਂਚਕ (Romantic) ਆਖਿਆ ਗਿਆ ਸੀ । ਇਹ ਵਿਕੋਲਿਤਰੀਆਂ ਆਵਾਜ਼ਾਂ ਸਨ ਅਤੇ ਕਿਸੇ ਸਦ-ਸੇਧ ਦਾ ਆਧਾਰ ਨ ਬਣ ਸਕੀਆਂ ਕਿਉਂਕਿ ਇਨ੍ਹਾਂ ਦਾ ਸ੍ਰੋਤ ਨਿਸ਼ਚਤ ਨਹੀਂ ਸੀ । ਭਾਰਤ ਵਿਚ ਅਜਿਹੇ ਯਤਨ ਇਸ ਤਰ੍ਹਾਂ ਨਹੀਂ ਹੋਏ ਕਿਉਂਕਿ ਇਥੇ ਸ੍ਰੋਤ ਸਪਸ਼ਟ ਸਨ । ਭਾਰਤੀ ਧਰਮ ਚਿੰਤਨ ਦੀਆਂ ਜੜ੍ਹਾਂ ਵੇਦਾਂ ਵਿਚ ਹਨ ਅਤੇ ਵੇਦਾਂ ਨੂੰ ਅਪੌਰਸ਼ਯ ਕਿਰਤ ਮੰਨਣ ਕਰਕੇ ਬਾਣੀ (Revolution) ਪਰਵਾਨ ਕੀਤਾ ਜਾਂਦਾ ਹੈ । ਵੇਦਾਂ ਵਿਚ ਵਰਣਿਤ ਦੇਵਤਿਆਂ ਨੇ ਆਮ ਲੋਕਾਂ ਦੇ ਜੀਵਨ ਵਿਚ ਜਦੋਂ ਪਰਵੇਸ਼ ਕੀਤਾ ਤਾਂ ਉਨ੍ਹਾਂ ਦੇ ਬੁੱਤਾਂ ਦੀ ਮੰਦਰਾਂ ਵਿਚ ਪੂਜਾ ਹੋਣ ਲਗ ਪਈ ਅਤੇ ਇਹ ਅਸੀਮ ਤੋਂ ਸੀਮਿਤ ਹੋ ਗਏ । ਦੇਵਤੇ ਕਿਸੇ ਇਕ ਪਰਤ ਦੇ ਪ੍ਰਤੀਨਿਧ ਹੋ ਗਏ, ਜਿਵੇਂ ਕਿ ਇੰਦਰ ਮੀਂਹ ਦਾ ਦੇਵਤਾ ਰਹਿ ਗਿਆ । ਅਗਨੀ ਦੇਵਤਾ ਨੂੰ ਯੱਗਾਂ ਤਕ ਸੀਮਿਤ ਮੰਨ ਲਿਆ ਗਿਆ । ਬ੍ਰਹਮਾ ਸ੍ਰਿਸ਼ਟੀ ਕਰਤਾ ਹੋਣ ਕਰਕੇ ਪਰਜਾਪਤੀ ਹੋ ਗਿਆ । ਵੇਖਣਾ ਇਹ ਹੈ ਕਿ ਇਨ੍ਹਾਂ ਦੇਵਤਿਆਂ ਨੇ ਧਰਮ ਵਿਚ ਵਿਸ਼ਵਾਸ ਰਖਣ ਵਾਲਿਆਂ ਦੇ ਨਿੱਤ ਜੀਵਨ ਨੂੰ ਕਿਵੇਂ, ਕਿੰਨਾਂ ਅਤੇ ਕਿਸ ਸੇਧ ਵਿਚ ਪ੍ਰਭਾਵਿਤ ਕੀਤਾ ? ਇਹ ਸਿਧ ਹੈ ਕਿ ਸਿਖ ਧਰਮ ਦੀ ਆਮਦ ਤਕ ਭਾਰਤੀ ਧਰਮ ਚਿੰਤਨ ਖੜੋਤਮੁੱਖੀ ਹੋ ਗਿਆ ਸੀ ਅਤੇ ਧਰਮ ਵਰਦਾਨ ਦੀ ਥਾਂ ਸਰਾਪ ਹੋ ਗਿਆ ਸੀ ।

ਸਿੱਖ ਧਰਮ ਨੇ ਧਰਮ ਦੀ ਸਤਿਤਾ ਦਾ ਪ੍ਰਸੰਗ ਸਥਾਪਨ ਕੀਤਾ ਅਤੇ ਸਿੱਟੇ ਵਜੋਂ ਸੁਤੰਤਰ ਸਿਖ ਸਾਹਮਣੇ ਚਿੰਤਨ ਆਇਆ । ਭਾਈ ਗੁਰਦਾਸ ਜੀ ਨੇ ਸਿੱਖ ਚਿੰਤਨ ਦੀ ਤਾਜ਼ਗੀ ਨੂੰ ਸੰਭਾਲਣ ਤੇ ਪ੍ਰਗਟਾਉਣ ਵਿਚ ਮੋਢੀਆਂ ਵਾਲੇ ਕਰਤੱਵ ਦੀ ਪਾਲਨਾਂ ਕੀਤੀ । ਗੁਰੂ ਅਮਰਦਾਸ ਜੀ ਦੇ ਸਮੇਂ ਉਹ ਗੁਰੂ-ਚਰਨਾਂ

ਨਾਲ ਜੁੜ ਗਏ ਸਨ। ਗੁਰੂ ਰਾਮਦਾਸ ਜੀ ਦੇ ਸਮੇਂ ਉਨ੍ਹਾਂ ਨੇ ਪ੍ਰਾਪਤ ਵਿਦਿਅਕ ਮਾਧਿਅਮਾਂ ਰਾਹੀਂ ਆਪਣੇ ਆਪ ਨੂੰ ਸਿਖ ਮਿਸ਼ਨਰੀ ਵਜੋਂ ਪਰਪੱਕ ਕੀਤਾ। ਗੁਰੂ ਅਰਜਨ ਦੇਵ ਜੀ ਦੇ ਸਮੇਂ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾਂ ਵਾਸਤੇ ਕੇਂਦਰੀ ਭੂਮਿਕਾ ਨਿਭਾਈ। ਗੁਰੂ ਹਰਿਗੋਬਿੰਦ ਜੀ ਦੇ ਸਮੇਂ ਉਹ ਅਕਾਲ ਤਖ਼ਤ ਸਾਹਿਬ ਦੇ ਪਹਿਲੇ ਤੇ ਮੌਢੀ ਜਥੇਦਾਰ ਸਥਾਪਤ ਹੋਏ। ਕਹਿਣ ਦਾ ਭਾਵ ਇਹ ਹੈ ਕਿ ਸਿੱਖ ਜੀਵਨ ਜਾਚ ਦੀਆਂ ਜਿਨ੍ਹੀਆਂ ਪਰਤਾਂ ਦਾ ਅਮਲੀ ਤਜਰਬਾ ਉਨ੍ਹਾਂ ਨੂੰ ਹਾਸਲ ਸੀ, ਉਹ ਅਦੁੱਤੀ ਹੈ। ਇਸ ਹਾਲਤ ਵਿਚ ਉਨ੍ਹਾਂ ਦੀ ਰਚਨਾਂ ਨੂੰ ਸਿਖ ਧਰਮ ਵਿਗਿਆਨ ਦਾ ਪ੍ਰਮਾਣਿਕ ਆਧਾਰ ਅਤੇ ਭਾਈ ਸਾਹਿਬ ਜੀ ਨੂੰ ਪਹਿਲਾ ਸਿਖ ਧਰਮ ਵਿਗਿਆਨੀ ਪਰਵਾਨ ਕੀਤਾ ਗਿਆ ਹੈ ਅਤੇ ਕੀਤਾ ਹੀ ਜਾਣਾ ਚਾਹੀਦਾ ਹੈ।

ਇਸ ਚਰਚਾ ਨਾਲ ਇਸ ਨਤੀਜੇ ਤੇ ਪਹੁੰਚਿਆ ਜਾ ਸਕਦਾ ਹੈ ਕਿ ਸਿੱਖ ਧਰਮ ਵਿਗਿਆਨ ਦੀ ਨਿਸ਼ਾਨਦੇਹੀ ਵਾਸਤੇ ਕਬਿੱਤ ਸਵੈਯੇ ਸ੍ਰੋਤ ਸਾਹਿਤ ਦਾ ਦਰਜਾ ਰਖਦੇ ਹਨ। ਇਸਦਾ ਆਧਾਰ ਇਹ ਹੈ ਕਿ ਕਬਿੱਤ ਸਵੈਯਾਂ ਵਿਚ ਭਾਈ ਸਾਹਿਬ ਦੇ ਉਸ ਕੋਮਲ ਅਤੇ ਸਦਾ ਸੱਜਰੇ ਅਨੁਭਵ ਨੂੰ ਅਭਿਵਿਅਕਤੀ ਪ੍ਰਾਪਤ ਹੋਈ ਹੈ, ਜਿਹੜਾ ਉਨ੍ਹਾਂ ਨੇ ਗੁਰੂ ਚਰਨਾ ਦੀ ਨਿਕਟਤਾ ਅਤੇ ਕ੍ਰਿਪਾ ਦਆਰਾ ਪ੍ਰਾਪਤ ਕੀਤਾ ਸੀ। ਇਸ ਹਾਲਤ ਵਿਚ ਗੁਰੂ-ਚਿੰਤਨ ਅਤੇ ਸਿੱਖ-ਚਿੰਤਨ ਅਤੇ ਸਿੱਖ-ਰਹਿਤ ਤ੍ਰਿੰਨੇ ਹੀ ਕਬਿੱਤਾਂ ਵਿਚ ਲਿਪੀਅੰਤ੍ਰਿਤ ਹੋ ਗਏ ਹਨ। ਸਿੱਖ ਅਕਾਦਮਿਕਤਾ ਵਿਚ ਇਨ੍ਹਾਂ ਕਬਿੱਤਾਂ ਦੀ ਘੱਟ ਵਰਤੋਂ ਹੋਣ ਦੇ ਬਹੁਤ ਸਾਰੇ ਕਾਰਣਾਂ ਵਿਚੋਂ ਕੁਝ ਇਸ ਪ੍ਰਕਾਰ ਦਸੇ ਜਾ ਸਕਦੇ ਹਨ :

1. ਬੋਲੀ ਬ੍ਰਜ ਭਾਸ਼ਾ ਹੋਣ ਕਰਕੇ ਸ਼ਬਦ ਕੋਸ਼ ਜਾਂ ਸ਼ਬਦਾਰਥ ਬਿਨਾਂ ਸਮਝਣੀ ਮੁਸ਼ਕਲ ਹੈ। ਅਜਿਹੀ ਸਹੂਲਤ ਆਮ ਪ੍ਰਾਪਤ ਨਹੀਂ ਹੈ।
2. ਸਵੈਯਾਂ ਦਾ ਅਨੁਕ੍ਰਮਣਿਕਾ ਅਤੇ ਤੁਕ ਤਤਕਰਾ ਨ ਹੋਣ ਕਰਕੇ ਹਵਾਲਿਆਂ ਦੀ ਪੜਤਾਲ ਤੇ ਗਵਾਹੀ ਮੁਸ਼ਕਲ ਹੈ। ਇਸ ਵਾਸਤੇ ਅਕਾਦਮਿਕਤਾ ਤੋਂ ਇਹ ਦੂਰ ਹੀ ਰਹੇ।
3. ਸਵੈਯਾਂ ਦਾ ਮੂਲ ਪਾਠ ਵੀ ਇਕ ਥਾਂ ਪ੍ਰਾਪਤ ਨਹੀਂ ਹੈ। ਜੋ ਮਿਲਦਾ ਹੈ ਉਸਦੀ ਪ੍ਰਮਾਣਿਕਤਾ ਸ਼ੱਕੀਆ ਹੋ ਗਈ ਹੈ।

ਇਸ ਘਾਟ ਦੀ ਪੂਰਤੀ ਵਾਸਤੇ ਮੂਲ ਪਾਠ, ਤੁਕ ਤਤਕਰਾ, ਸ਼ਬਦ ਕੋਸ਼ ਅਤੇ ਅਨੁਕ੍ਰਮਣਿਕਾ ਤਿਆਰ ਕਰਨ ਦੀ ਯੋਜਨਾ ਵਿਭਾਗ ਵਲੋਂ ਬਣਾਈ ਗਈ ਸੀ ਅਤੇ ਵਿਭਾਗ ਦੀ ਏ.ਸੀ.ਡੀ. ਨੇ ਇਸ ਨੂੰ ਪਰਵਾਨ ਕੀਤਾ ਸੀ। ਇਹ ਕੰਮ ਮੇਰੀ ਅਗਵਾਈ ਵਿਚ ਸ੍ਰ. ਓਅੰਕਾਰ ਸਿੰਘ ਨੂੰ ਸੌਂਪਿਆ ਗਿਆ ਸੀ। ਅਗਵਾਈ ਦੀ ਸੀਮਾਂ ਸੁਝਾਅ ਦੇਣ ਤਕ ਹੀ ਰਹੀ ਹੈ ਅਤੇ ਇਸ ਕਾਰਜ ਵਿਚ ਡਾ. ਗੁਰਚਰਨ ਸਿੰਘ ਵੀ ਸਮਾਂ ਦੇਂਦੇ ਰਹੇ ਹਨ। ਮਿਹਨਤ ਦਾ ਸਾਰਾ ਕੰਮ ਸ੍ਰ. ਓਅੰਕਾਰ ਸਿੰਘ ਨੇ ਇਕੱਲਿਆਂ ਕੀਤਾ ਹੈ। ਪਲਿਉਂ ਖਰਚ ਕਰਕੇ ਉਸਨੇ ਮੂਲ ਪਾਠ ਦੀ ਕਾਪੀ ਤਿਆਰ ਕੀਤੀ ਹੈ। ਅਜਿਹਾ ਕਰਦਿਆਂ ਢੇਰ ਖਰੜਿਆਂ ਨੂੰ ਵਾਚਿਆ ਵਿਚਾਰਿਆ ਹੈ। ਸ੍ਰ. ਓਅੰਕਾਰ ਸਿੰਘ ਦੀ ਮਿਹਨਤ ਨੂੰ ਸੰਭਾਲਣ ਅਤੇ ਇਸ ਕੰਮ ਦੀ ਲੋੜ ਨੂੰ ਧਿਆਨ ਵਿਚ ਰਖਦਿਆਂ, 'ਨਾਨਕ ਪ੍ਰਕਾਸ਼ ਪਤ੍ਰਿਕਾ' ਦੇ ਜੂਨ ਅੰਕ ਨੂੰ "ਕਬਿੱਤ ਸਵੈਯੇ ਵਿਸ਼ੇਸ਼ ਅੰਕ" ਵਜੋਂ ਛਾਪਿਆ ਗਿਆ ਹੈ। ਏਸੇ ਨੂੰ ਪੁਸਤਕ ਰੂਪ ਦਿਤਾ ਜਾ ਰਿਹਾ ਹੈ। ਇਸ ਪੁਸਤਕ ਵਿਚ ਮੂਲ ਪਾਠ, ਤੁਕ ਤਤਕਰਾ, ਸ਼ਬਦ ਕੋਸ਼ ਅਤੇ ਅਨੁਕ੍ਰਮਣਿਕਾ ਛਾਪਿਆ ਜਾ ਰਿਹਾ ਹੈ। ਇਹ ਸਾਰੇ ਪੱਖ ਅਸਲ ਵਿਚ ਇੱਕ ਹੀ ਅਧਿਐਨ ਦੇ ਭਾਗ ਹਨ। ਇਸ ਨਾਲ ਵਿਭਾਗ ਦੀ ਮੂਲ ਜ਼ਿੰਮੇਵਾਰੀ "ਸ੍ਰੋਤ ਸਾਹਿਤ ਉਤਪਾਦਨ" ਨਿਭ ਗਈ ਹੈ। ਇਹ ਜ਼ਿੰਮੇਵਾਰੀ ਨਿਭਾਉਣ ਵਿਚ ਸ੍ਰ. ਓਅੰਕਾਰ ਸਿੰਘ ਦੇ ਯੋਗਦਾਨ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਥੋੜ੍ਹੀ ਹੈ। ਦਫਤਰੀ ਕੰਮ ਨਿਭਾਉਂਦਿਆਂ, ਇਸ ਕੰਮ ਨੂੰ ਸੰਪੂਰਨ ਕਰਨ ਵਾਸਤੇ ਕੀਤੀ ਮਿਹਨਤ ਦੀ ਉਦਾਹਰਣ, ਸ਼ਾਇਦ ਹੀ ਕਿਸੇ ਵਿਦਿਅਕ ਅਦਾਰੇ

ਵਿਚ ਪ੍ਰਾਪਤ ਹੋਵੇ । ਮੈਨੂੰ ਇਸ ਨਵੀਂ ਪਈ ਪਿਰਤ ਦੀ ਬਹੁਤ ਖੁਸ਼ੀ ਹੈ । ਇਸ ਅਕਾਦਮਿਕ ਪ੍ਰਾਪਤੀ ਦਾ ਸਿਹਰਾ ਸ੍ਰ. ਓਅੰਕਾਰ ਸਿੰਘ ਦੇ ਸਿਰ ਬੰਨ੍ਹਣ ਦਾ ਫ਼ਖ਼ਰ ਹੀ ਮੇਰੀ ਪ੍ਰਾਪਤੀ ਹੈ । ਇਹ ਕੰਮ ਓਅੰਕਾਰ ਸਿੰਘ ਨੇ ਸਿਹਤ ਦੀ ਕੀਮਤ ਦੇ ਕੇ ਸਿਰੇ ਚਾੜ੍ਹਿਆ ਹੈ ਪਰ ਕਦੇ ਸ਼ਿਕਵਾ ਨਹੀਂ ਕੀਤਾ । ਇਸ ਸੇਵਾ ਦਾ ਫ਼ਲ ਉਸਨੂੰ ਗੁਰੂ ਦੇਵੇਗਾ । ਡਾ. ਜੋਗਿੰਦਰ ਸਿੰਘ ਪੁਆਰ ਪਰੋ-ਵਾਇਸ ਚਾਂਸਲਰ ਸਾਹਿਬ ਭਾਸ਼ਾ ਅਤੇ ਵਿਆਕਰਣ ਦੇ ਵਿਸ਼ੇਸ਼ਗ ਹਨ । ਇਸ ਪੁਸਤਕ ਵਾਸਤੇ ਦੋ ਸ਼ਬਦ ਲਿਖਕੇ ਉਨ੍ਹਾਂ ਨੇ ਇਸ ਪੁਸਤਕ ਦੀ ਸ਼ੋਭਾ ਵਧਾਈ ਹੈ । ਵਿਭਾਗ ਉਨ੍ਹਾਂ ਦਾ ਇਸ ਹੱਲਾਸ਼ੇਰੀ ਲਈ ਧੰਨਵਾਦ ਕਰਦਾ ਹੈ । ਇਸ ਪ੍ਰਾਜੈਕਟ ਦੀ ਸਫਲਤਾ ਵਿਚ ਡਾ. ਗੁਰਚਰਨ ਸਿੰਘ ਜੀ ਦੇ ਸੁਝਾਅ ਅਤੇ ਡਾ. ਹਜ਼ਾਰਾ ਸਿੰਘ ਦੀ ਕਲਾਕਾਰੀ ਦਾ ਵਿਸ਼ੇਸ਼ ਯੋਗਦਾਨ ਹੈ ਅਤੇ ਇਸਦਾ ਸ਼ੁਕਰੀਆ ਕਰਨਾ ਬਣਦਾ ਹੈ। ਮੈਂ ਆਸ ਕਰਦਾ ਹਾਂ ਕਿ ਵਿਦਵਾਨ ਅਤੇ ਵਿਦਿਆਰਥੀ ਇਸ ਪੁਸਤਕ ਬਾਰੇ ਆਪਣੀ ਨਿਸ਼ੰਗ ਰਾਇ ਮੇਰੇ ਤਕ ਪੁੱਜਦੀ ਕਰ ਦੇਣਗੇ । ਮੈਂ ਆਪਣੇ ਸਹਿਯੋਗੀਆਂ ਨਾਲ ਰਲ ਕੇ ਸ੍ਰੋਤ ਸਾਹਿਤ ਦੇ ਪ੍ਰਾਜੈਕਟ ਨੂੰ ਸੁਆਰਨ ਵਾਸਤੇ ਹਮੇਸ਼ਾਂ ਤਤਪਰ ਰਹਿਣ ਲਈ ਵਚਨਬੱਧ ਹਾਂ ।

**ਬਲਕਾਰ ਸਿੰਘ**
ਪ੍ਰੋਫੈਸਰ ਅਤੇ ਮੁਖੀ
ਡੀਨ, ਫਕੈਲਟੀ ਆਫ਼ ਰਿਲੀਜਨ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਲੇਖਕ ਵਲੋਂ

ਸਿੱਖ ਚਿੰਤਨ ਅਤੇ ਸਿੱਖ ਸਭਿਆਚਾਰ ਦਾ ਆਧਾਰ ਤੇ ਮੂਲ ਸਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਿੱਖ ਧਰਮ ਵਿਚ 'ਸ਼ਬਦ ਗੁਰੂ' ਪਰਵਾਨਿਆ ਗਿਆ ਹੈ ਜਿਸ ਨੂੰ ਬਕਾਇਦਾ ਗੁਰੂ ਗੋਬਿੰਦ ਸਿੰਘ ਜੀ ਨੇ 1708 ਈ. ਵਿਚ ਜੋਤੀ ਜੋਤ ਸਮਾਉਣ ਸਮੇਂ ਗੁਰਿਆਈ ਦੀ ਪਦਵੀ ਦਿੱਤੀ।[1]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਸਾਏ ਮੂਲ ਸਿੱਧਾਂਤਾਂ ਦੀ ਵਿਆਖਿਆ ਵਿਚ ਸਿੱਖ ਚਿੰਤਨ ਨਾਲ ਸੰਬੰਧਿਤ ਗੌਣ ਸਰੋਤਾਂ ਦਾ ਭਰਪੂਰ ਯੋਗਦਾਨ ਹੈ। ਇਨ੍ਹਾਂ ਗੌਣ ਸਰੋਤਾਂ ਵਿਚ ਭਾਈ ਗੁਰਦਾਸ ਜੀ ਦੀ ਰਚਨਾ ਨੂੰ ਪ੍ਰਥਮਤਾ ਤੇ ਪ੍ਰਮੁੱਖਤਾ ਹਾਸਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਿੱਖ ਗੁਰੂ ਸਾਹਿਬਾਨ ਤੇ ਹੋਰ ਬਾਣੀਕਾਰਾਂ ਵਲੋਂ ਦਰਸਾਏ ਗੁਰਮਤਿ ਸਿੱਧਾਂਤ ਸੂਤਰ ਰੂਪ ਅਤੇ ਸੰਕਲਪਾਤਮਕ ਸ਼ਬਦਾਵਲੀ ਵਿਚ ਹੋਣ ਕਰਕੇ ਨਿਸ਼ਚਿਤ ਹੀ ਆਮ ਲੋਕਾਂ ਨੂੰ ਸਮਝਣ ਵਿਚ ਕੁਝ ਕਠਿਨਾਈ ਪੇਸ਼ ਆਉਂਦੀ ਹੋਵੇਗੀ। ਉਂਝ ਵੀ ਹਰ ਉੱਭਰਦੀ ਸੰਸਥਾ ਨੂੰ ਵਿਸ਼ਵਾਸ ਦੀ ਭਾਵਨਾ ਨੂੰ ਦ੍ਰਿੜ੍ਹ ਤੇ ਪਰਿਪੱਕ ਕਰਨ ਲਈ ਵੀ ਸਿੱਧਾਂਤਾਂ ਦੇ ਸਪੱਸ਼ਟੀਕਰਣ ਦੀ ਲੋੜ ਪੈਂਦੀ ਹੈ। ਭਾਈ ਗੁਰਦਾਸ ਦਾ ਲੇਖਕ ਦੇ ਰੂਪ ਵਿਚ ਮਹੱਤਵ ਹੀ ਗੁਰਮਤਿ ਪਰੰਪਰਾ ਨੂੰ ਸੰਸਥਾਗਤ ਰੂਪ ਵਿਚ ਸਥਾਪਿਤ ਕਰਨ ਲਈ ਸਿੱਖ ਇਤਿਹਾਸ, ਸਿੱਖ ਸਮਾਜ, ਸਿੱਖ ਰਹਿਤ-ਮਰਯਾਦਾ, ਸਿੱਖ ਵਿਸ਼ਵਾਸ਼ ਆਦਿ ਦਾ ਤਰਕ-ਮਈ ਵਿਸ਼ਲੇਸ਼ਣ ਕਰਕੇ ਸਿੱਖ ਧਰਮ ਨੂੰ ਇਕ ਸੰਸਥਾਗਤ ਸਰੂਪ ਵਿਚ ਉਲੀਕਣ ਦੇ ਯਤਨ ਵਿਚ ਹੈ। ਗਿਆਨੀ ਲਾਲ ਸਿੰਘ ਅਨੁਸਾਰ, "ਵੇਦਾਂ ਨੂੰ ਸਮਝ ਗੋਚਰਾ ਕਰਨ ਲਈ ਰਿਸ਼ੀ ਵੇਦ ਵਿਆਸ ਨੇ ਵਿਆਖਿਆ ਵਿਸਤਾਰ ਕੀਤਾ ਅਤੇ ਅੰਜ਼ੀਲ ਦੀ ਵਿਆਖਿਆ ਸੇਂਟਪਾਲ ਤੇ ਸੇਂਟਪੀਟਰ ਨੇ ਕੀਤੀ ਅਤੇ ਕੁਰਾਨ ਦੀਆਂ ਹਦੀਸਾਂ ਅਬੂ ਹਰੈਰਾ ਤੇ ਹਜ਼ਰਤ ਐਸ਼ਾ ਨੇ ਲਿਖੀਆਂ। ਜੋ ਮਾਣ ਤੇ ਸਥਾਨ ਇਨ੍ਹਾਂ ਵਿਅਕਤੀਆਂ ਨੂੰ ਪੁਰਾਣੇ ਸਾਹਿਤ ਦੀ ਵਿਆਖਿਆ ਤੋਂ ਪ੍ਰਾਪਤ ਹੋਇਆ ਹੈ, ਉਹੋ ਹੀ ਮਾਣ ਤੇ ਸਥਾਨ ਗੁਰਮਤਿ ਸਾਹਿਤ ਦੇ ਵਿਆਖਿਆਕਾਰ ਭਾਈ ਗੁਰਦਾਸ ਜੀ ਨੂੰ ਪ੍ਰਾਪਤ ਹੈ।[2]

ਪਰ ਮੇਰੀ ਜਾਚੇ ਸਥਿਤੀ ਇਸ ਨਾਲੋਂ ਅਲੱਗ ਹੈ। ਇਹ ਵਿਆਖਿਆ ਸੰਬੰਧਿਤ ਧਰਮਾਂ ਦੇ ਵਿਸ਼ਵਾਸੀਆਂ ਤੱਕ ਸੀਮਤ ਹੈ ਜਦੋਂ ਕਿ ਭਾਈ ਗੁਰਦਾਸ ਇਸ ਸੀਮਾਂ ਤੋਂ ਅਗੇ ਲੰਘ ਜਾਂਦੇ ਹਨ। ਕਬਿੱਤ ਸਵੈਯਾਂ ਵਿਚ ਸਿਧਾਂਤਕ ਪ੍ਰਕਾਸ਼ਨ ਹੈ ਅਤੇ ਸਿਖ ਸਿਧਾਂਤ ਵਿਸ਼ਵਾਰਥੀ ਸਰੋਕਾਰਾਂ ਨੂੰ ਕੇਂਦਰੀਅਤਾ ਪਰਦਾਨ ਕਰਦਾ ਹੈ। ਇਸੇ ਲਈ ਭਾਈ ਗੁਰਦਾਸ ਨੂੰ ਸੀਮਾਂ ਵਿਚ ਪਰਵਾਨ ਨਹੀਂ ਕੀਤਾ।

## ਜੀਵਨ ਤੇ ਸ਼ਖਸੀਅਤ

ਮੱਧ ਕਾਲੀਨ ਪੰਜਾਬੀ ਕਵੀਆਂ ਦੇ ਜੀਵਨ ਬਾਰੇ ਪ੍ਰਮਾਣੀਕ ਸਮੱਗਰੀ ਬਹੁਤ ਘੱਟ ਮਿਲਦੀ ਹੈ। ਭਾਈ ਗੁਰਦਾਸ ਜੀ ਦੇ ਜੀਵਨ ਸੰਬੰਧੀ ਤੱਥ ਵੀ ਬਹੁਤ ਘੱਟ ਮਿਲਦੇ ਹਨ।

ਭਾਈ ਗੁਰਦਾਸ ਦੀ ਜਨਮ ਮਿਤੀ ਸੰਬੰਧੀ ਵਿਦਵਾਨਾਂ ਦਾ ਵੱਖੋ ਵੱਖਰਾ ਮੱਤ ਹੈ। ਭਾਈ ਵੀਰ ਸਿੰਘ ਭਾਈ ਗੁਰਦਾਸ ਦਾ ਜਨਮ 1600 ਤੋਂ 1610 ਬਿ. (1543 ਤੋਂ 1553 ਈ) ਵਿਚਾਲੇ ਹੋਇਆ ਮੰਨਦੇ ਹਨ।[3] ਪ੍ਰੋ. ਸਰਦੂਲ ਸਿੰਘ ਨੇ 1615 ਬਿ. (1558 ਈ.) ਵਿਚ ਭਾਈ ਗੁਰਦਾਸ ਦਾ ਜਨਮ ਮੰਨਿਆ ਹੈ।[4] ਡਾ. ਗੰਡਾ ਸਿੰਘ, ਪ੍ਰੋ. ਸਾਹਿਬ ਸਿੰਘ, ਡਾ. ਰਤਨ ਸਿੰਘ ਜੱਗੀ ਆਦਿ ਭਾਈ ਸਾਹਿਬ ਦਾ ਜਨਮ ਗੋਇੰਦਵਾਲ ਵਿਚ 1608 ਬਿ. (ਸੰਨ 1551 ਈ.)

ਵਿਚ ਹੋਇਆ ਮੰਨਦੇ ਹਨ ।[5] ਭਾਈ ਕੇਸਰ ਸਿੰਘ ਛਿੱਬਰ ਅਨੁਸਾਰ ਭਾਈ ਗੁਰਦਾਸ ਜੀ ਦੇ ਪਿਤਾ ਦਾ ਨਾਂ ਈਸ਼ਰ ਦਾਸ ਸੀ ।[6] ਆਪਦੇ ਪਿਤਾ ਸ੍ਰੀ ਗੁਰੂ ਅਮਰਦਾਸ ਸਾਹਿਬ ਦੇ ਛੋਟੇ ਭਰਾ ਸਨ ਜੋ ਪਿੰਡ 'ਬਾਸਰਕੀ ਗਿਲਾਂ' (ਜ਼ਿਲ੍ਹਾ ਅੰਮ੍ਰਿਤਸਰ) ਦੇ ਵਸਨੀਕ ਸਨ । ਜਦੋਂ ਗੁਰੂ ਅੰਗਦ ਸਾਹਿਬ ਦੇ ਹੁਕਮ ਅਨੁਸਾਰ ਗੁਰੂ ਅਮਰਦਾਸ ਜੀ 'ਬਾਸਰਕੀ' ਤੋਂ ਗੋਇੰਦਵਾਲ ਆ ਕੇ ਵਸੇ ਉਦੋਂ ਆਪਦੇ ਛੋਟੇ ਭਰਾ ਵੀ ਆਪਦੇ ਨਾਲ ਹੀ ਇਥੇ ਆ ਗਏ । ਭਾਈ ਸਾਹਿਬ ਦਾ ਬਚਪਨ ਗੋਇੰਦਵਾਲ ਵਿਚ ਹੀ ਗੁਜ਼ਰਿਆ ਅਤੇ ਇਥੇ ਹੀ ਗੁਰੂ ਅਮਰਦਾਸ ਸਾਹਿਬ ਦੀ ਛੱਤਰ ਛਾਇਆ ਹੇਠ ਮੁੱਢਲੀ ਵਿਦਿਆ ਪ੍ਰਾਪਤ ਕਰਕੇ ਨਾਮ ਦੇ ਰਸੀਏ ਬਣ ਗਏ ਅਤੇ ਇਨ੍ਹਾਂ ਦੀ ਸਤਿਗੁਰੂ ਵਿਚ ਸ਼ਰਧਾ ਵੱਧਦੀ ਗਈ ।[7] 1574 ਈ. ਵਿਚ ਜਦੋਂ ਗੁਰੂ ਰਾਮਦਾਸ ਸਾਹਿਬ ਗੁਰਤਾ ਗੱਦੀ ਤੇ ਬਿਰਾਜਮਾਨ ਹੋਏ ਤਾਂ ਇਨ੍ਹਾਂ ਦਿਨਾਂ ਵਿਚ ਹੀ ਗੁਰੂ ਅਮਰਦਾਸ ਸਾਹਿਬ ਦੀ ਆਗਿਆ ਅਨੁਸਾਰ ਆਪ ਆਗਰੇ, ਲਖਨਊ, ਰਾਜਸਥਾਨ, ਬੁਰਹਾਨਪੁਰ ਆਦਿ ਸ਼ਹਿਰਾਂ ਵਲ ਗੁਰਮਤਿ ਪ੍ਰਚਾਰ ਹਿੱਤ ਦੌਰੇ ਤੇ ਗਏ ।[8] ਇਸ ਦੌਰੇ ਸਮੇਂ ਹੀ ਉਨ੍ਹਾਂ ਨੂੰ ਗੁਰੂ ਰਾਮਦਾਸ ਸਾਹਿਬ ਦੇ ਜੋਤੀ ਜੋਤ ਸਮਾਉਣ ਦੀ ਖਬਰ ਮਿਲੀ ਅਤੇ ਓਦੋਂ ਹੀ ਆਪ ਗੁਰੂ ਅਰਜਨ ਦੇਵ ਪਾਸ ਰਾਮਦਾਸਪੁਰ ਆ ਕੇ ਟਿਕ ਗਏ ।[9]

ਗੁਰੂ ਅਰਜਨ ਪਾਤਸ਼ਾਹ ਦੀ ਹਜ਼ੂਰੀ ਵਿਚ ਰਹਿੰਦਿਆਂ ਭਾਈ ਗੁਰਦਾਸ ਜੀ ਸਹਿਜੇ ਸਹਿਜੇ ਉਸਰ ਰਹੇ ਸਿੱਖ ਸਿਧਾਂਤਾਂ ਅਤੇ ਪਰੰਪਰਾਵਾਂ ਨੂੰ ਬਹੁਤ ਨੇੜਿਉਂ ਹੋਕੇ ਗਹਿਰ ਗੰਭੀਰ ਦ੍ਰਿਸ਼ਟੀ ਨਾਲ ਵਾਚਦੇ ਰਹੇ । ਗੁਰੂ ਘਰ ਦੇ ਦੋਖੀਆਂ ਦੀਆਂ ਨਜ਼ਰਾਂ ਸੱਚ ਦੇ ਪ੍ਰਕਾਸ਼ ਨੂੰ ਸਹਿਣ ਕਰਨ ਤੋਂ ਅਸਮਰਥ ਸਨ ਕਿਉਂਕਿ ਜਿਹੜੀਆਂ ਨਿਗਾਹਾਂ ਹਨ੍ਹੇਰੇ ਵਿਚ ਰਹਿਣ ਦੀਆਂ ਆਦੀ ਹੋਣ ਉਨ੍ਹਾਂ ਲਈ ਪ੍ਰਕਾਸ਼ ਨਾਲ ਸਮਸੂਰ ਹੋਣਾ ਬਹੁਤ ਕਠਿਨ ਹੁੰਦਾ ਹੈ ਗੁਰੂ ਘਰ ਦੇ ਅੰਦਰੋਂ ਗੁਰੂ ਅਰਜਨ ਦੇਵ ਜੀ ਦਾ ਸਕਾ ਭਰਾ ਤੇ ਉਸਦੇ ਸੰਗੀ ਸਾਥੀ ਇਸ ਵਿਚ ਸ਼ਾਮਲ ਸਨ । ਪ੍ਰਿਥੀ ਚੰਦ ਸ਼ੁਰੂ ਤੋਂ ਹੀ ਲਾਲਚੀ, ਈਰਖਾਲੂ ਅਤੇ ਗੁਰੂ ਰਾਮਦਾਸ ਜੀ ਦਾ ਜੇਠਾ ਪੁੱਤਰ ਹੋਣ ਕਰਕੇ ਆਪਣੇ ਆਪ ਨੂੰ ਗੁਰਗੱਦੀ ਦਾ ਹੱਕਦਾਰ ਜਾਣ ਕੇ ਹੰਕਾਰੀ ਸੁਭਾਅ ਦਾ ਮਾਲਕ ਸੀ ਅਤੇ ਪਹਿਲਾਂ ਹੀ ਗੁਰੂ ਰਾਮਦਾਸ ਜੀ ਵਲੋਂ 'ਮੀਣਾ' ਕਹਿਕੇ ਤ੍ਰਿਸਕਾਰਿਆ ਜਾ ਚੁੱਕਾ ਸੀ ।[10]

ਬਾਹਰੋਂ ਸਮੇਂ ਦਾ ਹਾਕਮ ਬਾਦਸ਼ਾਹ ਜਹਾਂਗੀਰ ਇਸ ਪ੍ਰਕਾਸ਼ ਨੂੰ 'ਝੂਠ ਦੀ ਦੁਕਾਨ' ਕਹਿਕੇ ਮੰਨਣ ਤੋਂ ਇਨਕਾਰੀ ਸੀ ।[11] ਇਵੇਂ ਇਹ ਸਮਾਂ ਅਤਿਅੰਤ ਚੁਣੌਤੀਆਂ ਭਰਪੂਰ ਅਤੇ ਸੰਘਰਸ਼ਮਈ ਸੀ । ਭਾਈ ਸਾਹਿਬ ਇਸ ਸਾਰੇ ਸਮੇਂ ਦੌਰਾਨ ਗੁਰੂ ਘਰ ਨੂੰ ਭਰਪੂਰ ਸਹਿਯੋਗ ਦਿੰਦੇ ਰਹੇ ਅਤੇ ਵਿਰੋਧੀਆਂ ਵਲੋਂ ਚਲੀਆਂ ਜਾਂਦੀਆਂ ਚਾਲਾਂ ਨੂੰ ਅਸਫਲ ਬਨਾਉਣ ਲਈ ਯਤਨਸ਼ੀਲ ਰਹੇ । ਹਰਿਮੰਦਰ ਸਾਹਿਬ ਦੀ ਉਸਾਰੀ ਵਿਚ ਵੀ ਆਪਨੇ ਭਰਪੂਰ ਹਿੱਸਾ ਪਾਇਆ । ਭਾਈ ਸੰਤੋਖ ਸਿੰਘ 'ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਇਸ ਦਾ ਜ਼ਿਕਰ ਕਰਦਿਆਂ ਲਿਖਦੇ ਹਨ :

"ਭਾਉ ਭਗਤਿ ਕੇ ਭੌਨ ਹੁਲਾਸ ॥ ਕਰਹਿ ਕਾਰ ਭਾਈ ਗੁਰਦਾਸ ॥

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੨ ਅੰਸੂ ੪੦, ਪੰਨਾ ੧੯੦੯)

ਉਪਰੋਕਤ ਸੇਵਾ ਕਰਦਿਆਂ ਭਾਈ ਸਾਹਿਬ ਨੇ ਗੁਰੂ ਘਰ ਵਿਚ ਵਿਦਵਤਾ ਪੱਖੋਂ ਵੀ ਆਪਣੀ ਵਿਸ਼ੇਸ਼ ਥਾਂ ਬਣਾ ਲਈ ਸੀ । ਇਸ ਸੰਬੰਧੀ ਭਾਈ ਵੀਰ ਸਿੰਘ ਜੀ ਲਿਖਦੇ ਹਨ : "ਭਾਈ ਗੁਰਦਾਸ ਜੀ ਦੇ ਸਦਾ ਰਹਿਣ ਵਾਲੇ ਦੋ ਸੇਵਾ ਦੇ ਕੰਮ ਸਨ : ਇਕ ਇਹ ਸ੍ਰੀ ਗੁਰੂ ਜੀ ਨਾਲ ਬੈਠ ਕੇ ਗੁਰਬਾਣੀ ਦੇ ਇਕੱਤ੍ਰ ਤੇ ਸੰਕਲਤ ਕਰਨ ਵਿਚ ਸੇਵਾ ਕਰਨੀ ਤੇ ਸਾਰੀ ਬਾਣੀ ਆਪਣੀ ਹੱਥੀਂ ਲਿਖਣੀ । ਦੂਸਰਾ ਕੰਮ ਉਨ੍ਹਾਂ ਦੀ ਆਪਣੀ ਬਾਣੀ ਹੈ, ਜੋ ਗੁਰਸਿੱਖੀ ਦੇ ਅਸੂਲਾਂ ਅਤੇ ਗੁਰਬਾਣੀ ਦੇ ਭਾਵਾਂ ਨੂੰ ਸਮਝਣ ਲਈ ਸਚਮੁੱਚ ਕੁੰਜੀ ਦਾ ਕੰਮ ਦਿੰਦੀ ਹੈ ।[12] ਇਉਂ ਆਪ ਦੀ ਰਚਨਾ ਵਿਚੋਂ ਥਾਂ ਥਾਂ ਤੋਂ ਗੁਰਬਾਣੀ ਦੇ ਝਲਕਾਰੇ ਮਿਲਦੇ ਹਨ ।

ਹਰਿਮੰਦਰ ਸਾਹਿਬ ਦੀ ਸਥਾਪਨਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵਰਗੀਆਂ

ਅਹਿਮ ਘਟਨਾਵਾਂ ਵਿਚੋਂ ਉਠੀਆਂ ਤੇਜਸ੍ਵੀ ਕਿਰਨਾਂ ਨਾਲ ਸਿੱਖ ਲਹਿਰ ਦੇ ਵਿਰੋਧੀਆਂ ਦੀਆਂ ਅੱਖਾਂ ਚੁੰਧਿਆ ਉਠੀਆਂ। ਪ੍ਰਿਥੀ ਚੰਦ ਤੇ ਚੰਦੂ ਆਦਿ ਦੀ ਮਿਲੀ ਭੁਗਤ ਨਾਲ ਜਹਾਂਗੀਰ ਦੇ ਹੁਕਮ ਅਧੀਨ ਗੁਰੂ ਅਰਜਨ ਪਾਤਸ਼ਾਹ ਨੂੰ (1606 ਈ:) ਲਾਹੌਰ ਵਿਚ ਧਾਰਮਿਕ ਆਗੂ ਦੇ ਤੌਰ ਤੇ ਨਿਤ ਵਧਦੇ ਪ੍ਰਤਾਪ ਦੀ ਈਰਖਾ ਕਰਕੇ ਸ਼ਹੀਦ ਕਰ ਦਿੱਤਾ ਗਿਆ।[13]

ਗੁਰੂ ਅਰਜਨ ਦਵ ਜੀ ਦੀ ਸ਼ਹੀਦੀ ਉਪਰੰਤ ਬਾਬਾ ਬੁਢਾ ਜੀ ਅਤੇ ਭਾਈ ਗੁਰਦਾਸ ਜੀ ਦੀ ਜ਼ਿੰਮੇਵਾਰੀ ਗੁਰੂ ਘਰ ਪ੍ਰਤੀ ਹੋਰ ਵੀ ਵਧੇਰੇ ਹੋ ਗਈ। ਉਨ੍ਹਾਂ ਦੀ ਬਜ਼ੁਰਗੀ ਅਤੇ ਵਿਦਵਤਾ ਨੂੰ ਪ੍ਰਮੁੱਖ ਰਖਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ, ਜਿਸ ਦਾ ਨਾਂ ਉਸ ਵੇਲੇ ਅਕਾਲ ਬੁੰਗਾ ਸੀ, ਦਾ ਪਹਿਲਾ ਸੇਵਾਦਾਰ ਹੋਣ ਦਾ ਮਾਣ ਭਾਈ ਗੁਰਦਾਸ ਜੀ ਨੂੰ ਬਖ਼ਸ਼ਿਆ ਗਿਆ।[14]

ਗੁਰੂ ਹਰਿਗੋਬਿੰਦ ਸਾਹਿਬ ਜਦੋਂ ਬਾਦਸ਼ਾਹ ਜਹਾਂਗੀਰ ਦੇ ਬੁਲਾਵੇ 'ਤੇ ਦਿੱਲੀ ਗਏ, ਉਨ੍ਹਾਂ ਦੀ ਗ਼ੈਰ ਹਾਜ਼ਰੀ ਵਿਚ ਗੁਰੂ ਘਰ ਦੀ ਸਮੁੱਚੀ ਸੇਵਾ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨੂੰ ਸੌਂਪੀ ਗਈ।[15]

ਇਨ੍ਹਾਂ ਦਿਨਾਂ ਵਿਚ ਹੀ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੇ ਪਰਸਪਰ ਸਲਾਹ ਕਰਕੇ ਸ੍ਰੀ ਚੌਂਕੀ ਸਾਹਿਬ ਜੀ ਦੀ ਸਵਾਰੀ ਚੜ੍ਹਾਉਣੀ ਆਰੰਭ ਕੀਤੀ ਜੋ ਅੱਜ ਤੱਕ ਭਾਈ ਸਾਹਿਬ ਅਤੇ ਬਾਬਾ ਜੀ ਦੀ ਯਾਦਗਾਰ ਦਾ ਪੱਕਾ ਨਮੂਨਾ ਹੈ ਜੋ ਰਾਤ ਨੂੰ ਰਹਿਰਾਸ ਸਾਹਿਬ ਦੇ ਭੋਗ ਪਿੱਛੋਂ ਰੋਜ਼ ਚੜ੍ਹਦੀ ਹੈ।[16]

ਗੁਰੂ ਹਰਿਗੋਬਿੰਦ ਸਾਹਿਬ ਵੇਲੇ ਵੀ ਆਪ ਬਾਹਰ ਕਾਬਲ, ਕਾਂਸ਼ੀ, ਬਨਾਰਸ ਆਦਿ ਥਾਵਾਂ ਤੇ ਪ੍ਰਚਾਰ ਦੌਰਿਆਂ ਲਈ ਜਾਂਦੇ ਰਹੇ। ਡਾ. ਗੰਡਾ ਸਿੰਘ ਅਨੁਸਾਰ "ਕਾਬਲ ਤੇ ਕਾਂਸ਼ੀ ਆਦਿ ਥਾਵਾਂ ਤੋਂ ਭਾਈ ਸਾਹਿਬ ਦੇ ਪ੍ਰਚਾਰ ਦੀ ਮੰਗ ਹੋਣੀ ਸ਼ੁਰੂ ਹੋਈ ਤਾਂ ਗੁਰੂ ਜੀ ਨੇ ਭਾਈ ਗੁਰਦਾਸ ਨੂੰ ਪਹਿਲਾਂ ਕਾਬਲ ਤੇ ਫਿਰ ਹੋਰਨਾਂ ਥਾਵਾਂ ਤੇ ਜਾਣ ਲਈ ਕਿਹਾ। ਉਥੇ ਕਾਬਲ ਵਿਚ ਭਾਈ ਸਾਹਿਬ ਦੇ ਪ੍ਰਚਾਰ ਦਾ ਇਹ ਅਸਰ ਹੋਇਆ ਕਿ ਉਥੋਂ ਦੀਆਂ ਸੰਗਤਾਂ ਨੇ ਆਪਦੇ ਨਾਂ ਦਾ ਇਕ ਗੁਰਦੁਆਰਾ ਵੀ ਬਣਵਾਇਆ।[17]

ਗੁਰੂ ਹਰਿਗੋਬਿੰਦ ਸਾਹਿਬ ਦੀ ਹਜ਼ੂਰੀ ਵਿਚ ਬਤੀਤ ਕੀਤੇ ਸਮੇਂ ਦਾ ਇਤਿਹਾਸਿਕ ਵੇਰਵਾ ਲਿਖਦਿਆਂ ਤਕਰੀਬਨ ਸਾਰੇ ਇਤਿਹਾਸਕਾਰਾਂ ਅਤੇ ਵਿਦਵਾਨਾਂ ਨੇ ਭਾਈ ਸਾਹਿਬ ਨਾਲ ਉਨ੍ਹਾਂ ਵਲੋਂ ਆਪਣੀਆਂ ਵਾਰਾਂ ਵਿਚ ਉਚਾਰੀ ਪੰਕਤੀ "ਜੋ ਗੁਰ ਸਾਂਗ ਵਰਤਦਾ ਸਿੱਖ ਸਿਦਕ ਨਾ ਹਾਰੇ।" ਦੇ ਆਧਾਰ ਤੇ ਇਕ ਸਾਖੀ ਘੋੜੇ ਖਰੀਦਣ ਸੰਬੰਧੀ ਜੋੜਨ ਦੀ ਕੋਸ਼ਿਸ਼ ਕੀਤੀ। ਇਸ ਸਾਖੀ ਨੂੰ ਪਹਿਲੀ ਵਾਰੀ ਪ੍ਰੋ. ਸਾਹਿਬ ਸਿੰਘ ਨੇ ਆਪਣੀ ਪੁਸਤਕ 'ਸਿੱਖ ਸਿਦਕ ਨਾ ਹਾਰੇ' ਦੇ ਪਹਿਲੇ ਲੇਖ ਵਿਚ ਭਾਈ ਸਾਹਿਬ ਦੀ ਰਚਨਾ ਅਤੇ ਇਤਿਹਾਸਕ ਤੱਥਾਂ ਦੇ ਆਧਾਰ ਤੇ ਵਿਸ਼ਲੇਸ਼ਣ ਕਰਦਿਆਂ ਨਿਰਆਧਾਰ ਤੇ ਮਨੋਕਲਪਿਤ ਦੱਸਿਆ। ਗਹੁ ਨਾਲ ਵਾਚਿਆਂ ਅੰਦਰੂਨੀ ਅਧਿਐਨ ਤੋਂ ਵੀ ਇਹ ਵਾਰਤਾ ਯੋਗ ਨਹੀਂ ਜਾਪਦੀ।

ਬਚਪਨ ਤੋਂ ਲੈ ਕੇ ਬੁਢਾਪੇ ਤੱਕ ਦਾ ਹਰ ਪਲ ਗੁਰੂ ਦੀ ਛੱਤਰ ਛਾਇਆ ਹੇਠ, ਗੁਰੂ ਸਿਧਾਂਤਾਂ ਦੇ ਅਮਲ, ਵਿਆਖਿਆਂ ਤੇ ਪ੍ਰਚਾਰ ਵਲ ਰੁਚਿਤ ਭਾਈ ਗੁਰਦਾਸ ਜੀ ਵਰਗੇ ਮਹਾਨ ਵਿਦਵਾਨ ਦੇ ਜੀਵਨ ਨਾਲ ਅਜਿਹੀਆਂ ਕਹਾਣੀਆਂ ਜੋੜਨੀਆਂ ਸਾਰਥਕ ਵੀ ਨਹੀਂ ਜਾਪਦੀਆਂ।

ਗੁਰੂ ਅਮਰਦਾਸ ਜੀ ਤੋਂ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਤੱਕ ਚਾਰ ਗੁਰੂ ਸਾਹਿਬਾਨ ਦੀ ਹਜ਼ੂਰੀ ਵਿਚ ਰਹਿਣ ਦਾ ਮਾਣ ਆਪਨੂੰ ਪ੍ਰਾਪਤ ਹੋਇਆ। ਇਸੇ ਲਈ ਉਨ੍ਹਾਂ ਦੀ ਸਾਰੀ ਰਚਨਾ ਗੁਰਮਤਿ ਦਰਸ਼ਨ ਨਾਲ ਸਮਸੂਰ ਹੈ। ਭਾਈ ਸਾਹਿਬ ਨੇ ਆਪਣਾ ਸਾਰਾ ਜੀਵਨ ਗੁਰਸਿੱਖੀ ਦਾ ਪ੍ਰਚਾਰ ਕਰਦਿਆਂ ਸਿੱਖ ਸੰਗਤਾਂ ਵਿਚ ਗੁਰਮਤਿ ਸਿੱਧਾਂਤਾਂ ਨੂੰ ਦ੍ਰਿੜ੍ਹ ਕਰਾਉਂਦਿਆਂ ਤੇ ਗੁਰੂ ਘਰ ਦੀ ਅਨਿਨ ਸੇਵਾ ਕਰਦਿਆਂ ਗੁਜ਼ਾਰਿਆ। ਇਸੇ ਅਣਥਕ ਸੇਵਾ ਵਿਚ ਲੀਨ ਸ਼ਾਇਦ ਭਾਈ

ਸਾਹਿਬ ਨੂੰ ਗ੍ਰਿਹਸਤ ਪ੍ਰਵੇਸ਼ ਦਾ ਖਿਆਲ ਨਹੀਂ ਆਇਆ ।[18] ਪ੍ਰੋ. ਸਾਹਿਬ ਸਿੰਘ ਜੀ ਨੇ ਲਿਖਿਆ ਹੈ, 'ਭਾਈ ਗੁਰਦਾਸ ਜੀ ਨੇ ਵਿਵਾਹ ਨਹੀਂ ਸੀ ਕਰਾਇਆ ਇਸ ਕਰਕੇ ਆਪਦੀ ਸੰਤਾਨ ਨਹੀਂ ਹੈ ।'[19] ਇਸਦੇ ਬਾਵਜੂਦ ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਸਿੱਖੀ ਦੇ 'ਗ੍ਰਿਹਸਤ ਧਰਮ' ਦੇ ਮੂਲ ਸਿੱਧਾਂਤ ਦੀ ਪ੍ਰੋੜ੍ਹਤਾ ਕੀਤੀ ਹੈ । (ਵਿਸਤਾਰ ਅਗੇ ਉਨ੍ਹਾਂ ਦੇ ਕਬਿੱਤਾਂ ਦੇ ਆਧਾਰ ਤੇ ਦਿਤਾ ਗਿਆ ਹੈ ।)

ਭਾਈ ਸਾਹਿਬ ਜੀ ਤਕਰੀਬਨ 78 ਕੁ ਸਾਲ ਦੀ ਆਯੂ ਭੋਗ ਕੇ ਸ੍ਰੀ ਗੋਇੰਦਵਾਲ ਸਾਹਿਬ ਵਿਖੇ 11 ਅਸੂ ਸੰਮਤ 1686 (ਸਤੰਬਰ 1629 ਈ.) ਨੂੰ ਪਰਮ ਜੋਤ ਵਿਚ ਸਮਾ ਗਏ । ਗਿਆਨੀ ਗਿਆਨ ਸਿੰਘ ਅਤੇ ਪ੍ਰੋ. ਸਾਹਿਬ ਸਿੰਘ ਨੇ ਭਾਈ ਸਾਹਿਬ ਦੇ ਚਲਾਣੇ ਦਾ ਇਹੀ ਸੰਨ ਲਿਖਿਆਂ ਹੈ ।[20] ਭਾਈ ਕਾਨ੍ਹ ਸਿੰਘ ਜੀ ਨੇ ਭਾਈ ਸਾਹਿਬ ਦਾ ਦੇਹਾਂਤ ਭਾਦਰੋਂ ਸੁਦੀ 8 ਸੰਮਤ 1694 ਬਿ. (1637 ਈ) ਮੰਨਿਆ ਹੈ ।[21] ਡਾ. ਰਤਨ ਸਿੰਘ ਜੱਗੀ ਇਸ ਸੰਨ ਨੂੰ ਹੀ ਵਧੇਰੇ ਸਹੀ ਮੰਨਦੇ ਹਨ ।[22]

ਭਾਈ ਗੁਰਦਾਸ ਜੀ ਦਾ ਜੀਵਨ ਮਨੋਰਥ ਗੁਰਮਤਿ ਦਾ ਢਾਡੀ ਹੋਣਾ ਸੀ । ਗੁਰੂ ਦੀ ਸਦ—ਹਜ਼ੂਰੀ ਆਪਦੀ ਸ਼ਖਸੀਅਤ ਦਾ ਉਚੱਤਮ ਗੁਣ ਸੀ ਜਿਸ ਕਾਰਨ ਗੁਰਮਤਿ ਚਿੰਤਨ ਦੀਆਂ ਬੁਲੰਦੀਆਂ ਦੇ ਪ੍ਰਤੱਖ ਦੀਦਾਰੇ ਆਪਦੀ ਸਮੁੱਚੀ ਰਚਨਾ ਵਿਚੋਂ ਹੁੰਦੇ ਹਨ । ਆਪ ਨਿਮਰਤਾ, ਪਿਆਰ, ਸੱਚ, ਦ੍ਰਿੜ੍ਹਤਾ, ਅਤੇ ਗਹਿਰ ਗੰਭੀਰ ਬਿਰਤੀ ਦੇ ਮਾਲਕ ਸਨ । ਬ੍ਰਹਮਗਿਆਨੀ, ਮਹਾਂਕਵੀ, ਮਹਾਂਵਿਦਵਾਨ, ਅਤੇ ਇਖਲਾਕ ਦੇ ਪੁਤਲੇ ਸਨ ।[23] ਇਹ ਤੱਥ ਉਨ੍ਹਾਂ ਬਾਰੇ ਉਪਲੱਬਧ ਅੰਦਰਲੀਆਂ ਅਤੇ ਬਾਹਰਲੀਆਂ ਗਵਾਹੀਆਂ ਤੋਂ ਭਲੀ ਭਾਂਤ ਸਪਸ਼ਟ ਹਨ ।

ਸਿੱਟੇ ਵਜੋਂ ਕਿਹਾ ਜਾ ਸਕਦਾ ਹੈ ਕਿ ਭਾਈ ਸਾਹਿਬ ਨਾ ਕੇਵਲ ਗੁਰਬਾਣੀ ਦੇ ਵਿਆਖਿਆਕਾਰ ਤੇ ਗੁਰਬਾਣੀ ਸਿੱਧਾਂਤਾਂ ਦੇ ਪ੍ਰਚਾਰਕ ਸਨ ਸਗੋਂ ਉਹ ਲੋਕ ਜੀਵਨ ਬਾਰੇ ਜਨ-ਗਿਆਨ ਦੇ ਇਕ ਚਲਦੇ ਵਿਰਦੇ ਮਹਾਂਕੋਸ਼ ਸਨ । ਉਨ੍ਹਾਂ ਦਾ ਗਿਆਨ ਬਹੁਪੱਖੀ ਸੀ, ਉਨ੍ਹਾਂ ਕੋਲ ਸ਼ਬਦਾਂ ਦਾ ਅਥਾਹ ਭੰਡਾਰ ਅਤੇ ਆਪਣੀ ਗੱਲ ਦੀ ਸਪਸ਼ਟੱਤਾ ਲਈ ਦ੍ਰਿਸ਼ਟਾਂਤਾਂ ਦਾ ਅਮੁੱਕ ਖਜ਼ਾਨਾ ਸੀ, ਵਿਸ਼ਾਲ ਕਲਪਨਾ ਅਤੇ ਬੁੱਧੀ ਸੀ, ਭਾਸ਼ਾਵਾਂ ਦਾ ਡੂੰਘਾ ਅਧਿਐਨ ਸੀ । ਉਨ੍ਹਾਂ ਨੇ ਇਰਦ ਗਿਰਦ ਦੀ ਹਰ ਚੀਜ਼ ਨੂੰ ਇੰਨੀ ਨੀਝ ਨਾਲ ਦੇਖਿਆ ਸੀ ਕਿ ਉਸਦਾ ਬਿੰਬ ਉਨ੍ਹਾਂ ਦੀ ਕਵਿਤਾ ਵਿਚ ਸਾਕਾਰ ਰੂਪ ਧਾਰਨ ਕਰ ਗਿਆ । ਸਚਮੁੱਚ ਸਿੱਖ ਜਗਤ ਦੇ ਉਹ ਮਹਾਨ ਸਾਹਿੱਤਕਾਰ ਸਨ ।

**ਰਚਨਾ**

ਲਗਪਗ ਸਾਰੇ ਵਿਦਵਾਨ ਇਸ ਮੱਤ ਨਾਲ ਸਹਿਮਤ ਹਨ ਕਿ ਭਾਈ ਗੁਰਦਾਸ ਜੀ ਦੀ ਅਮੋਲ ਰਚਨਾ ਦਾ ਬਹੁਤ ਸਾਰਾ ਹਿੱਸਾ ਸਮੇਂ ਦੇ ਨਿਰਦਈ ਹੱਥਾਂ ਨੇ ਸਾਡੇ ਪਾਸੋਂ ਖੋਹ ਲਿਆ ਹੈ । ਪ੍ਰੋ. ਸਰਦੂਲ ਸਿੰਘ ਆਪਣੀ ਪੁਸਤਕ 'ਭਾਈ ਗੁਰਦਾਸ' ਵਿਚ ਲਿਖਦੇ ਹਨ ਕਿ, "ਆਪਨੇ ਵੇਦਾਂਤ ਅਤੇ ਨਿਆਇ ਸ਼ਾਸਤਰਾਂ ਦਾਂ ਤਰਜ਼ਮਾ ਠੇਠ ਪੰਜਾਬੀ ਵਾਰਤਕ ਅਤੇ ਛੰਦਾਬੰਦੀ ਵਿਚ ਕੀਤਾ ਸੀ । ਅਫਸੋਸ ਹੈ ਉਹ ਸਾਡੇ ਤੱਕ ਪਹੁੰਚ ਨਹੀਂ ਸਕਿਆ । ਕੁੱਝ ਸਾਲ ਹੋਏ ਰਿਖੀਕੇਸ਼ ਵਿਚ ਨਿਰਮਲ ਮਹਾਂ ਮੰਡਲ ਦੇ ਅਖਾੜੇ ਦੇ ਨਿਰਮਲੇ ਮਹਾਤਮਾ ਨੇ ਵਿਚਾਰ ਕਰਦਿਆਂ ਕਿਹਾ ਸੀ ਕਿ ਭਾਈ ਸਾਹਿਬ ਜੀ ਦਾ ਸੁਖੈਨ ਪੰਜਾਬੀ ਬੋਲੀ ਵਿਚ ਟੀਕਾ, ਟਿੱਪਣੀਆਂ ਸਹਿਤ ਸ਼ਾਸਤਰਾਂ ਦਾ ਤਰਜ਼ਮਾ ਆਨੰਦਪੁਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਲਾਇਬ੍ਰੇਰੀ ਵਿਚ ਮੌਜੂਦ ਸੀ ।[25] ਪਰ ਹੁਣ ਅਜਿਹੀ ਕੋਈ ਲਿਖ਼ਤ ਇਸ ਲਾਇਬ੍ਰੇਰੀ ਵਿਚ ਉਪਲਬੱਧ ਨਹੀਂ ਹੈ ।

ਇਸ ਦੇ ਬਾਵਜੂਦ ਵਿਦਵਾਨਾਂ ਦੀ ਖੋਜ ਅਨੁਸਾਰ ਜੋ ਰਚਨਾ ਉਪਲੱਬਧ ਹੈ ਉਹ ਤਿੰਨ ਪ੍ਰਕਾਰ ਦੀ ਹੈ :

1. ਵਾਰਾਂ (ਪੰਜਾਬੀ ਵਿਚ) ਜਿਨ੍ਹਾਂ ਦੀ ਗਿਣਤੀ 40 ਮੰਨੀ ਜਾਂਦੀ ਹੈ ।
2. ਸੰਸਕ੍ਰਿਤ ਦੇ 6 ਸਲੋਕ ਜੋ ਕਿ ਮਹਾਂਕਵੀ ਸੰਤੋਖ ਸਿੰਘ ਦੀ ਦੁਆਰਾ ਰਚਿਤ "ਸ੍ਰੀ ਗੁਰ

ਪ੍ਰਤਾਪ ਸੂਰਜ ਗ੍ਰੰਥ' ਦੀ ਰਾਸਿ 7, ਅੰਸੂ 3, ਅੰਕ 45 ਦੇ ਬਾਅਦ ਲਿਖੇ ਮਿਲਦੇ ਹਨ ।[26]

3. ਕਬਿੱਤ ਸਵੈਯੇ (ਬ੍ਰਜ ਵਿਚ) ਜੋ ਗਿਣਤੀ ਵਿਚ 675 ਉਪਲੱਬਧ ਹਨ ।

**ਵਾਰਾਂ**

ਭਾਈ ਗੁਰਦਾਸ ਜੀ ਦੁਆਰਾ ਰਚਿਤ ਵਾਰਾਂ ਭਾਈ ਸਾਹਿਬ ਦੀ ਮੱਧ-ਕਾਲੀਨ ਪੰਜਾਬੀ ਸਾਹਿਤ ਨੂੰ ਤੇ ਵਿਸ਼ੇਸ਼ ਕਰਕੇ ਗੁਰਮਤਿ ਸਾਹਿਤ ਨੂੰ ਇਕ ਅਦੁੱਤੀ ਦੇਣ ਹਨ । ਆਪ ਤੋਂ ਪਹਿਲਾਂ ਇਤਨੀ ਠੇਠ ਤੇ ਨਿਰੋਲ ਪੰਜਾਬੀ ਦੀ ਏਨੀ ਰਚਨਾ ਹੋਰ ਕਿਸੇ ਪੰਜਾਬੀ ਕਵੀ ਦੀ ਨਹੀਂ ਮਿਲਦੀ ।[27] ਡਾ. ਜੀਤ ਸਿੰਘ ਸੀਤਲ ਲਿਖਦੇ ਹਨ ਕਿ, "ਇਨ੍ਹਾਂ ਵਾਰਾਂ ਦੀ ਬੋਲੀ ਟਕਸਾਲੀ ਪੰਜਾਬੀ ਦੇ ਵਧੇਰੇ ਨੇੜੇ ਹੈ ਅਤੇ ਮੱਧਕਾਲੀਨ ਪੰਜਾਬੀ ਭਾਸ਼ਾ ਦਾ ਉਤਮ ਰੂਪ ਦਰਸਾਂਦੀ ਹੈ । ਇਨ੍ਹਾਂ ਉਤੇ ਹਿੰਦੀ, ਬ੍ਰਜ, ਲਹਿੰਦੀ ਜਾਂ ਫ਼ਾਰਸੀ ਦਾ ਕੋਈ ਪ੍ਰਭਾਵ ਪਿਆ ਨਹੀਂ ਮਿਲਦਾ ਇਉਂ ਜਾਪਦਾ ਹੈ ਕਿ ਉਸ ਸਮੇਂ ਤੱਕ ਪੰਜਾਬੀ ਆਪਣਾ ਨਿਆਰਾ ਤੇ ਅੱਡਰਾ ਰੂਪ ਧਾਰਨ ਕਰ ਚੁੱਕੀ ਸੀ ਤੇ ਇਕ ਸਵਤੰਤਰ ਭਾਸ਼ਾ ਬਣ ਚੁੱਕੀ ਸੀ ।[28]

ਵਿਸ਼ੇ ਪੱਖੋਂ ਵਾਰਾਂ ਦਾ ਮੁੱਖ ਆਸ਼ਾ ਸਿੱਖੀ ਸਿਧਾਂਤਾਂ ਅਤੇ ਸਿੱਖ ਰਹਿਤ ਦੀ ਵਿਆਖਿਆ ਕਰਨਾ ਹੈ । ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "ਭਾਈ ਸਾਹਿਬ ਦੀ ਬਾਣੀ ਅਤੀ ਮਨੋਹਰ ਔਰ ਸਿੱਖ ਧਰਮ ਦੇ ਨਿਯਮਾਂ ਦਾ ਭੰਡਾਰ ਹੈ । ਇਹ ਆਖਣਾ ਕੁਛ ਅਤਿ ਉਕਤਿ ਨਹੀਂ ਹੋਊ ਕਿ ਸਿੱਖੀ ਦਾ ਰਹਤਨਾਮਾ ਭਾਈ ਸਾਹਿਬ ਦੀ ਬਾਣੀ ਤੋਂ ਵੱਧਕੇ ਹੋਰ ਕੋਈ ਨਹੀਂ । ਸ੍ਰੀ ਗੁਰੂ ਅਰਜਨ ਸਾਹਿਬ ਦਾ ਬਚਨ ਹੈ ਕਿ ਭਾਈ ਗੁਰਦਾਸ ਦੀ ਬਾਣੀ ਪੜ੍ਹਨ ਤੋਂ ਸੱਚੀ ਸਿੱਖੀ ਪ੍ਰਾਪਤ ਹੁੰਦੀ ਹੈ ਅਰ ਏਹ ਬਾਣੀ ਗੁਰਬਾਣੀ ਦਾ ਟੀਕਾ ਰੂਪ ਹੈ ।[29] ਭਾਸ਼ਾ ਅਤੇ ਅਧਿਆਤਮਕ ਮਹੱਤਵ ਦੇ ਨਾਲ ਨਾਲ ਇਤਿਹਾਸਿਕ ਅਤੇ ਰਾਜਨੀਤਿਕ ਦ੍ਰਿਸ਼ਟੀ ਤੋਂ ਵੀ ਇਨ੍ਹਾਂ ਦੀ ਵਿਲੱਖਣਤਾ ਹੈ ।[30]

ਵਾਰਾਂ ਦੀ ਗਿਣਤੀ ਪੱਖੋਂ ਵੀ ਵਿਦਵਾਨਾਂ ਦੀ ਇਕ ਸੰਮਤੀ ਨਹੀਂ । ਪੁਰਾਤਨ ਹੱਥ ਲਿਖਤ ਖਰੜਿਆਂ ਵਿਚ ਕਈ ਥਾਂ ਇਨ੍ਹਾਂ ਦੀ ਗਿਣਤੀ 39 ਹੈ ਅਤੇ ਕਈ ਖਰੜਿਆਂ ਵਿਚ 40 ਹੈ । ਬਹੁਤੇ ਵਿਦਵਾਨਾਂ ਨੇ 40ਵੀਂ ਵਾਰ ਨੂੰ ਵੀ ਰੂਪਾਂਤਕ ਅਤੇ ਵਿਚਾਰਾਤਮਕ ਪਖੋਂ ਬਾਕੀ ਵਾਰਾਂ ਨਾਲ ਸਾਂਝ ਹੋਣ ਕਰਕੇ ਭਾਈ ਗੁਰਦਾਸ ਦੀ ਰਚਨਾ ਹੀ ਪਰਵਾਨ ਕੀਤਾ ਹੈ । ਵਿਸਤਾਰ ਲਈ ਵੇਖੋ ਹਵਾਲਾ ਨੰਬਰ (31) ।

**ਸਲੋਕ (ਸੰਸਕ੍ਰਿਤ)**

ਜਿਵੇਂ ਪਹਿਲਾਂ ਕਿਹਾ ਗਿਆ ਹੈ ਕਿ ਭਾਈ ਸਾਹਿਬ ਦਾ ਭਾਸ਼ਾਵਾਂ ਬਾਰੇ ਗਿਆਨ ਵਿਸ਼ਾਲ ਸੀ । ਭਾਈ ਸਾਹਿਬ ਦੁਆਰਾ ਅਨੁਸ਼ਟੁਪ ਛੰਦ ਵਿਚ ਰਚੇ ਇਹ ਛੇ ਸੰਸਕ੍ਰਿਤ ਸਲੋਕ ਭਾ. ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਦਰਜ ਹਨ । ਭਾਈ ਸੰਤੋਖ ਸਿੰਘ ਜੀ ਅਨੁਸਾਰ ਇਹ ਸਲੋਕ ਭਾਈ ਗੁਰਦਾਸ ਜੀ ਨੇ ਆਪਣੇ ਕਾਂਸ਼ੀ ਦੇ ਗੁਰਮਤਿ ਪ੍ਰਚਾਰ ਦੌਰੇ ਸਮੇਂ ਉਥੋਂ ਦੇ ਪੰਡਤਾਂ ਨਾਲ ਵਿਚਾਰ ਚਰਚਾ ਸਮੇਂ ਵਾਹਿਗੁਰੂ ਨਾਮ ਦੀ ਉਚਿੱਤਤਾ ਦਰਸਾਉਣ ਪ੍ਰਥਾਇ ਉਚਾਰੇ । ਇਨ੍ਹਾਂ ਸਲੋਕਾਂ ਵਿਚ ਭਾਈ ਗੁਰਦਾਸ ਦੀ ਪ੍ਰਦਰਸ਼ਿਤ ਵਿਦਵਤਾ ਨੂੰ ਵੇਖ ਪੰਡਿਤ ਦੰਗ ਰਹਿ ਗਏ । ਭਾਸ਼ਾ ਪੰਡਿਤ ਵਜੋਂ ਉਨ੍ਹਾਂ ਦੀ ਮਾਨਤਾ ਹੋਈ ਪਰ ਇਸ ਦੇ ਬਾਵਜੂਦ ਉਹ ਲੋਕ ਭਾਸ਼ਾ ਤੋਂ ਦੂਰ ਨਹੀਂ ਗਏ ।[32]

**ਕਬਿਤ ਸਵੈਯੇ**

ਵਾਰਾਂ ਉਪਰੰਤ ਭਾਈ ਸਾਹਿਬ ਦੀ ਮਹੱਤਵਪੂਰਨ ਰਚਨਾ 'ਕਬਿੱਤ ਸਵੈਯੇ' ਹਨ । ਮੁੱਖ ਰੂਪ ਵਿਚ ਹੁਣ ਤੱਕ ਵਿਦਵਾਨਾਂ ਦੁਆਰਾ ਪ੍ਰਾਪਤ ਖੋਜ ਅਨੁਸਾਰ 675 ਕਬਿੱਤ ਸਵੈਯੇ ਉਪਲੱਬਧ ਹਨ । ਇਨ੍ਹਾਂ ਵਿਚੋਂ 1940 ਤੋਂ ਪਹਿਲਾਂ ਬਾਜ਼ਾਰ ਵਿਚ ਛਪੀਆਂ ਜੋ ਪੁਸਤਕਾਂ ਪ੍ਰਾਪਤ ਸਨ, ਉਨ੍ਹਾਂ ਵਿਚ ਕਬਿੱਤ ਸਵੈਯਾਂ ਦੀ ਗਿਣਤੀ 556 ਹੀ ਸੀ । (ਇਨ੍ਹਾਂ ਵਿਚੋਂ ਤਕਰੀਬਨ 100 ਕੁ ਸਾਲ

ਪੁਰਾਣੀ ਇਕ ਪੁਸਤਕ ਨਾਲ ਪਾਠ ਸੰਪਾਦਨ ਵੇਲੇ ਮਿਲਾਨ ਵੀ ਕੀਤਾ ਗਿਆ ਹੈ।) 'ਗੁਰ ਬਿਲਾਸ 'ਪਾਤਸ਼ਾਹੀ 6' ਦੇ ਕਰਤਾ ਸੋਹਣ ਕਵਿ ਅਤੇ ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਇਨ੍ਹਾਂ ਦੀ ਗਿਣਤੀ 556 ਹੀ ਦਰਸਾਈ ਹੈ।[33] ਪਰੰਤੂ ਹੱਥ ਲਿਖਤ ਖਰੜਿਆਂ ਵਿਚ ਇਨ੍ਹਾਂ ਦੀ ਗਿਣਤੀ ਵਿਚ ਅੰਤਰ ਹੈ। ਜਿਵੇਂ ਖਾਲਸਾ ਕਾਲਜ ਵਿਚ ਪਏ ਹੱਥ ਲਿਖਤ ਖਰੜੇ ਵਿਚ 569 ਕਬਿੱਤ ਸਵੈਯੇ ਦਰਜ ਮਿਲਦੇ ਹਨ। ਇਸੇ ਤਰ੍ਹਾਂ ਭਾਈ ਵੀਰ ਸਿੰਘ ਵਲੋਂ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਅਧਿਐਨ ਸਮੇਂ ਇਹ ਨੁਕਤਾ ਹੋਰ ਵਧੇਰੇ ਪ੍ਰਬਲ ਰੂਪ ਵਿਚ ਉਭਰਿਆ ਕਿ ਕਬਿੱਤ ਸਵੈਯਾਂ ਦੀ ਗਿਣਤੀ 556 ਤੋਂ ਅਧਿਕ ਹੋਣ ਦੀ ਸੰਭਾਵਨਾ ਹੈ। ਭਾਈ ਵੀਰ ਸਿੰਘ ਨੂੰ 1940 ਦੇ ਕਰੀਬ ਇਕ ਹੱਥ ਲਿਖਤ ਖਰੜਾ ਪ੍ਰਾਪਤ ਹੋਇਆ, ਜਿਸ ਵਿਚ 556 ਕਬਿਤਾਂ ਤੋਂ ਅਗੇ 673 ਤੱਕ ਸਵੈਯੇ ਅੰਕਿਤ ਸਨ। ਫਿਰ ਉਨ੍ਹਾਂ ਨੂੰ ਇਕ ਹੋਰ ਪੋਥੀ ਪ੍ਰਾਪਤ ਹੋਈ ਜਿਸ ਵਿਚ ਭਾਈ ਗੁਰਦਾਸ ਦੇ 21 ਕਬਿਤ ਸਵੈਯੇ ਸਨ ਜਿਨ੍ਹਾਂ ਵਿਚੋਂ 15 ਤਾਂ ਪਹਿਲਾਂ ਹੀ ਪ੍ਰਾਪਤ 556 ਕਬਿੱਤ ਸਵੈਯਾਂ ਨਾਲ ਮੇਲ ਖਾਂਦੇ ਸਨ ਤੇ 4 ਬਾਅਦ ਵਿਚ ਪ੍ਰਾਪਤ ਹੋਏ ਖਰੜੇ ਨਾਲ ਮੇਲ ਖਾਂਦੇ ਸਨ ਅਤੇ ਦੋ ਐਸੇ ਸਨ ਜੋ ਦੋਹਾਂ ਵਿਚੋਂ ਕਿਸੇ ਨਾਲ ਵੀ ਮੇਲ ਨਹੀਂ ਸਨ ਖਾਂਦੇ। ਇਉਂ ਭਾਈ ਵੀਰ ਸਿੰਘ ਨੇ ਇਨ੍ਹਾਂ ਦੋਹਾਂ ਨੂੰ ਅਖੀਰ ਵਿਚ ਰਖਕੇ 119 ਪਦਾਂ ਨੂੰ 'ਕਬਿੱਤ ਭਾਈ ਗੁਰਦਾਸ : ਦੂਸਰਾ ਸਕੰਧ' ਦੇ ਨਾਂ ਹੇਠ ਪਹਿਲੀ ਵਾਰ ਅਕਤੂਬਰ 1940 ਵਿਚ ਪ੍ਰਕਾਸ਼ਿਤ ਕੀਤਾ। ਜਿਨ੍ਹਾਂ ਵਿਚ ਪਹਿਲੇ ਸਕੰਧ ਦੇ 556 ਸਵੈਯੇ ਰਲਾ ਕੇ ਕੁਲ ਜੋੜ 675 ਹੋ ਗਿਆ ਹੈ। ਪ੍ਰਾਪਤ ਕਬਿੱਤਾਂ ਵਿਚ ਕੁਝ ਕੁ ਸ਼ਬਦਾਂ ਦੇ ਅੰਤਰ ਨਾਲ ਮੇਲ ਖਾਂਦੇ ਹਨ ਜਿਨ੍ਹਾਂ ਦਾ ਵੇਰਵਾ ਨਿਮਨ ਅਨੁਸਾਰ ਹੈ :

"ਸਵੈਯਾ ਨੰ: 371 ਤੇ 563; 405 ਤੇ 604; 414 ਤੇ 605; 410, 367 ਤੇ 606; 507 ਤੇ 639; 522 ਤੇ 641; 534 ਤੇ 608; 535 ਤੇ 609; 556 ਤੇ 671 ਇਨ੍ਹਾਂ ਪ੍ਰਾਪਤ ਪਦਾਂ ਵਿਚ 648 ਕਬਿੱਤ, 3 ਸਵੈਯੇ, 8 ਦੋਹਰੇ, 8 ਸੋਰਠੇ ਅਤੇ 8 ਛੰਦ ਹਨ। ਇਨ੍ਹਾਂ ਦੇ ਅਧਿਕ ਰੂਪ ਕਬਿੱਤ ਹੋਣ ਕਰਕੇ ਹੀ ਕਈ ਵਾਰੀ ਇਨ੍ਹਾਂ ਲਈ 'ਕਬਿਤ ਭਾਈ ਗੁਰਦਾਸ' ਦਾ ਨਾਂ ਵਧੇਰੇ ਉਚਿੱਤ ਮੰਨਿਆ ਜਾਂਦਾ ਹੈ।[34]

ਇਹ ਕਬਿੱਤ ਕਦੋਂ ਅਤੇ ਕਿਥੇ ਲਿਖੇ ਗਏ ? ਇਸ ਬਾਰੇ ਵਿਦਾਵਾਨਾਂ ਵਿਚ ਦੋ ਰਾਵਾਂ ਪ੍ਰਚਲਿਤ ਹਨ। ਪਹਿਲੀ ਅਨੁਸਾਰ ਇਹ ਕਬਿੱਤ ਸਵੈਯੇ ਭਾਈ ਸਾਹਿਬ ਦੇ ਮੁੱਢਲੇ ਸਮੇਂ ਦੀ ਰਚਨਾ ਹਨ ਅਤੇ ਵਾਰਾਂ ਪ੍ਰੌੜ੍ਹ ਅਵਸਥਾ ਵਿਚ ਲਿਖੀਆਂ ਗਈਆਂ ਹਨ। ਡਾ. ਤਾਰਨ ਸਿੰਘ ਇਸਦੀ ਪ੍ਰੋੜ੍ਹਤਾ ਕਰਦੇ ਹੋਏ ਲਿਖਦੇ ਹਨ ਕਿ ਭਾਈ-ਸਾਹਿਬ ਦੇ "ਕਬਿੱਤ ਸਵੈਯੇ...ਐਸੀ ਰਚਨਾ ਹੈ ਜਿਥੇ ਭਾਈ ਸਾਹਿਬ ਦੀ ਪ੍ਰਤਿਭਾ ਦਾ ਸੂਰਜ ਪਹਿਲਾਂ ਪੂਰੀ ਸ਼ੋਭਾ ਨਾਲ ਚਮਕਿਆ, ਜਿਸ ਰਚਨਾ ਦਾ ਦ੍ਰਿਸ਼ਟੀਕੋਣ ਬੜਾ ਵਿਸ਼ਾਲ ਸੀ, ਜਿਸ ਵਿਚ ਭਾਈ ਸਾਹਿਬ ਦਾ ਮੰਤਵ ਬੜਾ ਸੰਤੁਲਿਤ ਤੇ ਨਿਰਪੱਖ ਸੀ, ਜਿਸਦੀ ਦਿਲਚਸਪੀ ਸਾਰੇ ਭਾਰਤ ਲਈ ਸੀ ਤੇ ਹੈ ਤੇ ਜਿਸ ਰਚਨਾ ਦੇ ਵਿਚਾਰਾਂ, ਅਲੰਕਾਰਾਂ ਤੇ ਤਜ਼ਰਬਿਆਂ ਨੂੰ ਹੀ ਮੁੜ ਭਾਈ ਸਾਹਿਬ ਨੇ ਪੰਜਾਬੀ ਰਚਨਾ ਵਾਰਾਂ ਵਿਚ ਬੰਨ੍ਹਿਆ ਹੈ।[35] ਇਸ ਧਾਰਨਾ ਦੇ ਦੂਸਰੇ ਵਿਦਵਾਨ ਡਾ. ਸੀਤਾ ਰਾਮ ਬਾਹਰੀ ਹਨ ਜਿਨ੍ਹਾਂ ਨੇ ਆਪਣੇ ਖੋਜ ਪੱਤਰ, "ਭਾਈ ਗੁਰਦਾਸ ਦੀ ਬੋਲੀ ਤੇ ਸ਼ੈਲੀ" ਵਿਚ ਪਹਿਲੀਆਂ ਦਸ ਵਾਰਾਂ ਦੀ ਭਾਸ਼ਾ ਅਤੇ ਪ੍ਰਤੀਕਾਂ ਆਦਿ ਦੇ ਅਤੇ ਹੋਰ ਵਿਸ਼ਲੇਸ਼ਣਾਂ ਦੇ ਆਧਾਰ ਤੇ ਭਾਈ ਸਾਹਿਬ ਦੀ ਮੁੱਢਲੀ ਰਚਨਾ 'ਕਬਿੱਤ ਸਵੈਯਾਂ' ਨੂੰ ਮੰਨਿਆ।[36]

ਮੁੱਢਲੇ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ, "ਇਹ ਰਚਨਾ ਭਾਈ ਸਾਹਿਬ ਦੀਆਂ ਵਾਰਾਂ ਤੋਂ ਪਿੱਛਲੀ ਹੈ। ਕਾਂਸ਼ੀ, ਆਗਰੇ ਆਦਿਕ ਅਸਥਾਨਾਂ ਵਿਚ ਰਹਿਣ ਕਰਕੇ ਭਾਈ ਗੁਰਦਾਸ ਜੀ ਨੂੰ ਹਿੰਦੀ ਭਾਸ਼ਾ ਦੀ ਰਚਨਾ ਚੰਗੀ ਤਰ੍ਹਾਂ ਆ ਗਈ ਸੀ।[37] ਭਾਈ ਵੀਰ ਸਿੰਘ, ਪ੍ਰੋ. ਸਾਹਿਬ ਸਿੰਘ ਅਤੇ ਡਾ. ਰਤਨ ਸਿੰਘ ਜੱਗੀ ਇਸੇ ਮੱਤ ਦੀ ਪ੍ਰੋੜ੍ਹਤਾ ਕਰਦੇ ਹਨ। ਡਾ. ਜੱਗੀ ਨੇ ਆਪਣੇ ਮੱਤ ਦਾ ਆਧਾਰ ਸਥਾਨ ਦੀ ਥਾਂ ਰਚਨਾ ਵਿਚਲੇ ਵਿਚਾਰਾਂ ਨੂੰ ਬਣਾਇਆ ਹੈ।[38]

ਇਹੀ ਮੱਤ ਵਧੇਰੇ ਪ੍ਰਵਾਨਿਤ ਹੈ ।

ਨਿਸ਼ਕਰਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਭਾਈ ਸਾਹਿਬ ਨੇ ਇਹ ਰਚਨਾ ਉਦੋਂ ਕੀਤੀ ਜਦੋਂ ਆਪਣੇ ਪ੍ਰਚਾਰ ਦੌਰਿਆਂ ਸਮੇਂ ਗੈਰ ਪੰਜਾਬੀ-ਭਾਸ਼ੀਆਂ ਦੇ ਸੰਪਰਕ ਵਿਚ ਸਨ ਅਤੇ ਗੁਰੂ ਚਰਨਾਂ ਤੋਂ ਵਿਯੋਗੇ ਹੋਏ ਸਨ ।

**ਵਿਸ਼ਲੇਸ਼ਣਾਤਮਕ ਵਿਵੇਚਨ**

ਇਹ ਠੀਕ ਹੈ ਕਿ ਭਾਈ ਸਾਹਿਬ ਜੀ ਦੁਆਰਾ ਰਚਿਤ ਕਬਿੱਤ ਸਵੈਯੇ ਗੁਰਮਤਿ ਸਾਹਿਤ ਵਿਚ ਆਮ ਸ਼ਰਧਾਲੂਆਂ ਦੀ ਜ਼ੁਬਾਨ ਤੇ ਮੁਹਾਵਰੇ ਵਾਂਗ ਉਤਨੇ ਮਕਬੂਲ ਨਹੀਂ ਹੋ ਸਕੇ ਜਿਤਨੀਆਂ ਕਿ ਭਾਈ ਸਾਹਿਬ ਦੁਆਰਾ ਰਚਿਤ ਵਾਰਾਂ ਹਨ । ਇਸਦੇ ਕਈ ਕਾਰਨ ਹਨ ਜਿਨ੍ਹਾਂ ਵਿਚੋਂ ਪ੍ਰਮੁੱਖ ਭਾਸ਼ਾ ਦਾ ਬੰਧਨ ਹੋ ਸਕਦਾ ਹੈ, ਪਰ ਇਹ ਗੱਲ ਭਲੀਭਾਂਤ ਸਪੱਸ਼ਟ ਹੈ ਕਿ ਗੁਰਮਤਿ ਦੇ ਬ੍ਰਹਿਮੰਡੀ ਗਗਨ ਮੰਡਲਾਂ ਦੇ ਜੋ ਦੀਦਾਰੇ ਭਾਈ ਸਾਹਿਬ ਨੇ ਕਬਿੱਤ ਸਵੈਯਾਂ ਵਿਚ ਕਰਵਾਏ ਹਨ ਉਹ ਸ਼ਾਇਦ ਵਾਰਾਂ ਵਿਚ ਨਹੀਂ ਹੋ ਸਕੇ ਜਾਂ ਇਉਂ ਕਹਿ ਸਕਦੇ ਹਾਂ ਕਿ ਵਾਰਾਂ ਵਿਚ ਇਹ ਲੋੜ ਨਹੀਂ ਸੀ । ਗੁਰਮਤਿ ਸਿੱਧਾਂਤ ਤੇ ਗੁਰਮਤਿ ਦਰਸ਼ਨ ਦਾ ਜੋ ਨਿਖ਼ਾਰ ਭਾਈ ਸਾਹਿਬ ਨੇ ਕਬਿੱਤ ਸਵੈਯਾਂ ਵਿਚ ਕੀਤਾ ਹੈ ਉਹ ਅਦੁੱਤੀ ਤੇ ਅਕੱਥਨੀਯ ਹੈ । ਇਨ੍ਹਾਂ ਕਬਿੱਤਾਂ ਵਿਚ ਅਨੁਭਵ ਦੀਆਂ ਗਹਿਰਾਈਆਂ ਤੇ ਬਿਰਹਾ ਦੀਆਂ ਚੋਟਾਂ ਅਤੇ ਗੁਰਮਤਿ ਦੀਆਂ ਗੂਹਜ ਰਮਜ਼ਾਂ ਨੂੰ ਖੋਲ੍ਹਿਆ ਗਿਆ ਹੈ । ਡਾ. ਰਤਨ ਸਿੰਘ ਜੱਗੀ ਅਨੁਸਾਰ "ਖੋਜ ਕਰਨ ਵਾਲਿਆਂ ਲਈ ਭਾਈ ਗੁਰਦਾਸ ਦੀ ਅੰਤਰ-ਆਤਮਾ ਦੇ ਸੰਵੇਦਨਾਤਮਕ ਪੱਖ ਦਾ ਦਰਸ਼ਨ ਇਨ੍ਹਾਂ 'ਕਬਿੱਤਾਂ' ਵਿਚ ਹੀ ਸੰਭਵ ਹੈ। ਬਿਰਹੋਂ ਦੀ ਭਾਵਨਾ ਦਾ ਸਫਲ ਪ੍ਰਗਟਾਵਾ ਵੀ ਇਨ੍ਹਾਂ ਕਬਿਤਾਂ ਰਾਹੀਂ ਸਹੀ ਢੰਗ ਨਾਲ ਹੋ ਸਕਿਆ ਹੈ ।[39] ਪ੍ਰੋ. ਗੰਡਾ ਸਿੰਘ ਜੀ ਕਬਿੱਤ ਸਵੈਯਾਂ ਬਾਰੇ ਆਪਣੇ ਇਕ ਲੇਖ ਵਿਚ ਲਿਖਦੇ ਹਨ :

Kabit Swayyas are the poetical dissertation in the fundamental principles of Sikhism and present a most scholarly treatment of the subject.

(ਕਬਿਤ ਸਵੈਯੇ ਸਿੱਖ ਚਿੰਤਨ ਦੇ ਮੁੱਢਲੇ ਸਿਧਾਂਤਾਂ ਦਾ ਕਾਵਿਕ ਖੋਜ-ਨਿਬੰਧ ਹਨ ਅਤੇ ਇਹ ਵਿਸ਼ੇ ਦਾ ਅਤਿਅੰਤ ਵਿਦਵਤਾਪੂਰਨ ਅਧਿਐਨ ਪੇਸ਼ ਕਰਦੇ ਹਨ ।)[40]

ਭਾਈ ਸਾਹਿਬ ਜੀ ਦੇ ਕਬਿੱਤ ਸਵੈਯੇ ਸਿੱਖ ਚਿੰਤਨ ਨੂੰ ਇਕ ਨਿਸ਼ਚਿਤ ਜੁਗਤ ਰਾਹੀਂ ਪਰਗਟ ਕਰਦੇ ਹਨ । ਇਹ ਉਹੋ ਜੁਗਤ ਹੈ ਜੋ ਗੁਰੂ ਨੇ ਪਰਦਾਨ ਕੀਤੀ ਸੀ ਅਤੇ ਭਾਈ ਸਾਹਿਬ ਇਸਦੀਆਂ ਗਹਿਰਾਈਆਂ ਦੇ ਭੇਤੀ ਹਨ । ਇਸ ਜਗਤ ਬਾਰੇ ਹੋਈ ਨਿਸ਼ਾਨਦੇਹੀ ਨੂੰ ਸੰਖੇਪ ਰੂਪ ਵਿਚ ਸਾਹਮਣੇ ਲਿਆਉਣਾ ਇਸ ਪੁਸਤਕ ਦਾ ਮੁੱਖ ਮਨੋਰਥ ਹੈ ।

ਹਰ ਸੰਸਥਾਪਿਤ ਧਰਮ ਦਾ ਮੁੱਢ ਕਿਸੇ ਵਿਅੱਕਤੀਗਤ ਸ਼ਖਸੀਅਤ ਰਾਹੀਂ ਬੰਨ੍ਹਿਆ ਜਾਂਦਾ ਹੈ । ਇਵੇਂ ਹੀ ਗੁਰੂ ਨਾਨਕ ਸਾਹਿਬ ਦੀ ਆਮਦ ਨਾਲ ਸਿੱਖ ਧਰਮ ਦਾ ਮੁੱਢ ਬੱਝਾ । ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਤੱਕ ਸਿੱਖ ਧਰਮ ਵੱਖ ਵੱਖ ਪਹਿਲੂਆਂ ਤੋਂ ਵਿਕਾਸ ਕਰਦਾ ਹੋਇਆ ਸਥਾਪਤੀ ਦੀ ਸ਼ਕਲ ਧਾਰਨ ਕਰ ਰਿਹਾ ਸੀ । ਹਰਿਮੰਦਰ ਦੀ ਉਸਾਰੀ ਅਤੇ ਆਦਿ ਗ੍ਰੰਥ ਦੀ ਸੰਪਾਦਨਾ ਇਸ ਸਥਾਪਤੀ ਵਲ ਅਹਿਮ ਕਦਮ ਸਨ ।

ਛੇਵੇਂ ਪਾਤਸ਼ਾਹ ਵੇਲੇ ਤੱਕ ਸਿੱਖ ਧਰਮ ਨੂੰ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਪੱਖ ਤੋਂ ਅਨੇਕ ਪ੍ਰਕਾਰ ਦੀਆਂ ਚੁਨੌਤੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ । ਕਿਉਂਕਿ ਸੱਚ ਦਾ ਸੂਰਜ ਚੜ੍ਹਨ ਵੇਲੇ ਬਹੁਤ ਸਾਰਿਆਂ ਨੂੰ ਇਹ ਰਾਸ ਨਹੀਂ ਆਇਆ ਕਰਦਾ ਅਤੇ ਇਹ ਸੁਭਾਵਿਕ ਵੀ ਹੈ । ਸਿੱਖ ਧਰਮ ਦੀਆਂ ਕਦਰਾਂ ਕੀਮਤਾਂ ਦਾ ਮੂੰਹ ਮੁਹਾਂਦਰਾ ਵੀ ਇਸ ਬਿਰਤੀ ਦੇ ਧਾਰਨੀ ਲੋਕਾਂ ਨੇ ਆਪਣੀ ਸੋਚ ਅਨੁਸਾਰ ਲੱਭਣ ਦਾ ਯਤਨ ਕੀਤਾ ਤੇ ਸਿੱਖ ਚਿੰਤਨ ਦੇ ਸਰੂਪ ਨੂੰ ਖੋਰਾ ਲਾਉਣ ਲਈ ਪਿਰਤ ਨਾਲ ਹੀ ਤੁਰ ਪਈ । ਪਹਿਲੇ ਯਤਨਾਂ ਵਿਚ ਗੁਰੂ ਸਾਹਿਬਾਨ ਦੇ ਮੁਕਾਬਲੇ ਤੇ

ਮਿਹਰਬਾਨ ਆਦਿ ਵਲੋਂ ਗੁਰਬਾਣੀ ਦੇ ਸਮਾਨਾਂਤਰ ਕਾਵਿ ਦੀ ਰਚਨਾ ਆਰੰਭ ਹੋਈ ਅਤੇ ਜਨਮ-ਸਾਖੀ ਸਾਹਿਤ ਨੇ ਗੁਰੂ ਸਾਹਿਬਾਨ ਦੀਆਂ ਜੀਵਨੀਆਂ ਅਤੇ ਉਨ੍ਹਾਂ ਵਲੋਂ ਦਰਸਾਏ ਸਿੱਧਾਂਤਾਂ ਨੂੰ ਪੌਰਾਣਿਕ ਰੰਗਣ ਦੇ ਕੇ ਪੇਸ਼ ਕਰਨ ਦੇ ਯਤਨ ਕੀਤੇ। ਨਿਰਸੰਦੇਹ ਵਿਆਖਿਆਕਾਰੀ ਦੀ ਪੱਧਰ ਲੇਖਕ ਜਿਡੀ ਰਹਿ ਸਕਦੀ ਹੈ ਪਰ ਨਿਰਮਲ ਤੇ ਸਮਰਪਿਤ ਮਾਨਸਿਕਤਾ ਕਈ ਵਾਰੀ ਵਡੇ ਨਤੀਜਿਆਂ ਦੇ ਰਾਹ ਖੋਲ੍ਹ ਦਿੰਦੀ ਹੈ।

ਅਸੀਂ ਸਭ ਜਾਣਦੇ ਹਾਂ ਕਿ ਸਿੱਖ ਧਰਮ ਵਕਤੀ ਹਾਲਾਤ ਦੀ ਉਪਜ ਨਹੀਂ ਸਗੋਂ ਇਸ ਨੇ ਤਾਂ ਵਿਲੱਖਣ ਸਿੱਧਾਂਤਕ ਜੁਗਤ ਰਾਹੀਂ ਇਤਿਹਾਸ ਦੀ ਨਵ ਸਿਰਜਣਾ ਦਾ ਰਾਹ ਖੋਲ੍ਹ ਦਿੱਤਾ ਹੈ। ਗੁਰਬਾਣੀ ਤੇ ਆਧਾਰਿਤ ਸਾਰੇ ਸੰਕਲਪ ਆਪਣੇ ਪ੍ਰਕਾਸ਼ ਤੇ ਪ੍ਰਭਾਵ ਵਿਚ ਬਿਲਕੁਲ ਸੁਤੰਤਰ ਹਨ। ਇਨ੍ਹਾਂ ਸੰਕਲਪਾਂ ਨੂੰ ਕਿਸੇ ਪ੍ਰਾਪਤ ਧਰਮ ਚਿੰਤਨ ਦੀ ਨਿਰੰਤਰਤਾ ਜਾਂ ਸਮਨਵੈ ਦੇ ਪ੍ਰਸੰਗ ਵਿਚ ਵੇਖੇ ਜਾਣ ਦੀ ਕੋਈ ਮਜ਼ਬੂਰੀ ਨਹੀਂ। ਸਿੱਖ ਧਰਮ ਇਲਹਾਮੀ (Revealed) ਧਰਮ ਹੈ। ਇਲਹਾਮੀ ਧਰਮ ਸੁਤੰਤਰ ਹੁੰਦਾ ਹੈ। ਸਿੱਖ ਗੁਰੂ ਸਾਹਿਬਾਨ ਨੂੰ 'ਪਾਰਬ੍ਰਹਮ' ਦੇ ਹਜ਼ੂਰ ਜੋ ਸੱਚ ਦਾ ਪ੍ਰਗਟਾਅ ਹੋਇਆ ਉਸਨੂੰ ਹੀ ਉਨ੍ਹਾਂ ਨੇ ਬਾਣੀ ਵਿਚ ਨਿਰੂਪਣ ਕੀਤਾ।

ਇਸ ਅਨੁਭਵ ਬਾਰੇ ਉਨ੍ਹਾਂ ਦੇ ਗੁਰਬਾਣੀ ਵਿਚ ਕਾਫ਼ੀ ਸੰਕੇਤ ਹਨ :

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥
(ਰਾਗ ਸੂਹੀ ਮਹਲਾ ੧ ਗੁਰੂ ਗ੍ਰੰਥ ਪੰ. ੭੬੩)

ਧੁਰ ਕੀ ਬਾਣੀ ਆਈ। ਤਿਨਿ ਸਗਲੀ ਚਿੰਤ ਮਿਟਾਈ ॥
(ਸੋਰਠਿ ਮਹਲਾ ੫ ਗੁਰੂ ਗ੍ਰੰਥ ਪੰ. ੬੨੮)

ਪੱਛਮ ਵਿਚ ਧਰਮ ਨੂੰ ਵਿਗਿਆਨਿਕ ਪਹੁੰਚ ਨਾਲ ਨਿਖੇੜਨ ਦੇ ਯਤਨ ਹੋਏ ਹਨ। ਹਿੰਦੂ ਧਰਮ, ਈਸਾਈ ਧਰਮ, ਬੁੱਧ ਧਰਮ ਤੇ ਇਸਲਾਮ ਧਰਮ ਦੀ ਅਵਿਗਿਆਨਕ ਪਹੁੰਚ ਬਾਰੇ ਸੰਸਾਰ ਵਿਚ ਸਮੇਂ ਸਮੇਂ ਬਹੁਤ ਸਾਰੇ ਵਾਵਰੋਲੇ ਉਠਦੇ ਰਹੇ ਹਨ। ਜਦੋਂ ਧਰਮੀ ਅਖਵਾਉਣ ਵਾਲਿਆਂ ਲਈ ਹੀ ਧਰਮ ਨੂੰ ਯੋਗ ਤਰੀਕੇ ਨਾਲ ਸਮਝਣਾ ਕਠਿਨ ਹੋ ਜਾਏ ਤਾਂ ਧਰਮ ਰਾਹੀਂ ਸੱਚ ਦੀ ਸਥਾਪਤੀ ਨਹੀਂ ਹੋ ਸਕਦੀ। ਝੂਠ, ਭਰਮ ਤੇ ਛਲਾਵਿਆਂ ਦੇ ਪਰਦੇ ਹੇਠ ਸੱਚ ਛਿਪ ਜਾਂਦਾ ਹੈ। ਅਜਿਹੇ ਸਮੇਂ ਸਮਾਜ "ਗਿਆਨ ਵਿਹੂਣੀ" ਸਥਿਤੀ ਦਾ ਸ਼ਿਕਾਰ ਬਣ ਜਾਂਦਾ ਹੈ। ਫਿਰ ਮਾਰਕਸ ਵਰਗੇ ਧਰਮ ਨੂੰ ਅਫ਼ੀਮ ਕਹਿੰਦੇ ਹਨ[41] ਅਤੇ ਸਲੀਮ ਰਸ਼ਦੀ ਵਰਗੇ ਧਰਮ ਬਾਰੇ "ਸ਼ੈਤਾਨ ਦੇ ਗੀਤ" ਵਰਗੀਆਂ ਪੁਸਤਕਾਂ ਲਿਖਣ ਵਲ ਰੁਚਿੱਤ ਹੁੰਦੇ ਹਨ।[42]

ਅਜਿਹੀ ਸਥਿਤੀ ਵਿਚ ਧਰਮ ਨਾਲ ਸੰਬੰਧਿਤ ਸਤਿ ਸਰੂਪ ਤੱਥਾਂ ਨੂੰ ਵਿਵੇਕ, ਤਰਕ ਅਤੇ ਵਿਗਿਆਨਿਕ ਢੰਗ ਨਾਲ ਨਿਧਾਰਨ ਦੇ ਯਤਨ ਸਥਿਰ ਰੱਖ ਸਕਦੇ ਹਨ। ਭਾਈ ਗੁਰਦਾਸ ਜੀ ਨੇ ਇਸੇ ਰੌਸ਼ਨੀ ਵਿਚ ਰਚਿਤ ਆਪਣੇ ਕਬਿੱਤ ਸਵੈਯਾਂ ਦੁਆਰਾ ਸਿੱਖ ਸਿਧਾਂਤਾਂ ਤੇ ਸਿੱਖ ਦਰਸ਼ਨ ਨੂੰ ਸਥਾਪਤ ਕਰਨ ਦਾ ਯਤਨ ਕੀਤਾ ਹੈ।

ਗੁਰਬਾਣੀ ਅਨੁਸਾਰ ਮਾਨਵ ਜੀਵਨ ਦਾ ਆਦਰਸ਼ ਹੈ ਪੂਰਨਤਾ ਪ੍ਰਾਪਤ ਕਰਨੀ। ਇਸ ਪੂਰਨਤਾ ਲਈ ਮਨੁੱਖੀ ਜਨਮ 'ਬਰੀਆ' ਹੈ। ਇਹ ਰੱਬ ਵਲੋਂ ਮਨੁੱਖ ਨੂੰ ਮਿਲੀ ਹੋਈ ਸਜ਼ਾ ਨਹੀਂ ਜਿਵੇਂ ਕਿ ਸਾਮੀ (Semetic) ਧਰਮ ਕਹਿੰਦੇ ਹਨ।[43] ਨਾ ਹੀ ਜੀਵਨ ਨਿਰਾ ਦੁੱਖਾਂ ਦਾ ਘਰ ਹੈ ਜਿਵੇਂ ਮਹਾਤਮਾ ਬੁੱਧ ਨੇ ਐਲਾਨਿਆ।[44] ਸਗੋਂ ਪੂਰਨਤਾ ਲਈ 'ਹਰਿਨਾਮ' ਜਪਣ ਤੇ ਨਿਰਮਲ ਕਰਮ ਕਰਨ ਦਾ ਅਉਸਰ ਹੈ। ਭਾਰਤ ਵਿਚ ਬ੍ਰਾਹਮਣਵਾਦੀ ਸੋਚ ਨੇ ਇਸ ਅਉਸਰ ਨੂੰ ਆਪਣੀ ਮਲਕੀਅਤ ਬਨਾਉਣ ਦੀ ਕੋਸ਼ਿਸ਼ ਵਿਚ ਮਨੁੱਖੀ ਜੀਵਨ ਨੂੰ ਨਿਰਮਲ ਕਰਮਾਂ ਦੇ ਅਖਾੜੇ ਦੀ ਬਜਾਇ ਜਨਮ ਨਾਲ ਜੋੜਕੇ ਪ੍ਰਸਤੁਤ ਕਰਨ ਦੇ ਯਤਨ ਕੀਤੇ ਅਤੇ ਉਨ੍ਹਾਂ ਨਿਰਮਲ ਕਰਮਾਂ ਨੂੰ ਕੇਵਲ ਨਿਰਜਿੰਦ ਰੀਤਾਂ ਦਾ ਰੂਪ ਦੇ ਦਿੱਤਾ।

## ਗੁਰੂ

ਸਿੱਖ ਧਰਮ ਅਨੁਸਾਰ ਮਨੁੱਖੀ ਜੀਵਨ ਯਾਤਰਾ 'ਗੁਰਪ੍ਰਸਾਦਿ ਤੋਂ ੧ੳ' ' ਤੱਕ ਦੀ ਹੈ। ਜਿਸਦਾ ਮੂਲ ਧੁਰਾ 'ਸ਼ਬਦ' ਹੈ ਤੇ ਇਸ ਦੀ ਜੁਗਤਿ 'ਸਿੱਧ ਗੋਸ਼ਟਿ' ਵਿਚ ਦਰਸਾਈ ਹੈ। ਇਹ ਜੁਗਤ ਸੁਰਤਿ ਨੂੰ ਸ਼ਬਦ ਦੀ ਸਾਣ ਤੇ ਤਿੱਖਾ ਕਰਦਿਆਂ ਚੜ੍ਹਦੀ ਕਲਾ ਵਿਚ ਨਿਵਾਸ ਕੀਤਿਆਂ ਹੀ ਪ੍ਰਾਪਤ ਹੋਣੀ ਹੈ। ਇਸ ਉਚ ਆਦਰਸ਼ ਦੀ ਪ੍ਰਕਾਸ਼ਮਾਨਤਾ ਲਈ ਸੁਭਾਵਿਕ ਹੀ ਸਾਧਕ ਨੂੰ ਪੂਰਨ ਬ੍ਰਹਮ ਸਤਿਗੁਰੂ ਦੀ ਰਹਿਨੁਮਾਈ ਦੀ ਲੋੜ ਹੈ ਅਥਵਾ ਗੁਰੂ ਜਗਿਆਸੂ ਵਾਸਤੇ ਪਾਰਬ੍ਰਹਮ ਹੈ। ਗੁਰਬਾਣੀ ਵਿਚ ਗੁਰੂ ਨੂੰ ਪਾਰਬ੍ਰਹਮ ਦਾ ਹੀ ਰੂਪ ਦਰਸਾਇਆ ਹੈ ;

ਗੁਰ ਗੋਬਿੰਦੁ ਗੋਬਿੰਦੁ ਗੁਰੂ ਹੈ ਨਾਨਕ ਭੇਦ ਨ ਭਾਈ ॥

(ਆਸਾ ਮਹਲਾ ੪, ਗੁਰੂ ਗ੍ਰੰਥ ਪੰ. ੪੪੨)

ਅਸਲ ਵਿਚ ਇਸ ਸੰਸਾਰ ਵਿਚ ਗੁਰੂ ਪਰਮਾਤਮਾ ਦਾ ਸਥੂਲ ਰੂਪ ਹੈ, ਉਸ ਦਾ ਪ੍ਰਤੀਨਿਧ ਹੈ।[45] ਆਪਣੀ ਸਾਰੀ ਰਚਨਾ ਵਿਚ ਭਾਈ ਸਾਹਿਬ ਸਿੱਖ ਚਿੰਤਨ ਦੇ ਇਸ ਕੇਂਦਰੀ ਸਿਧਾਂਤ ਦੇ ਵਿਸਤਾਰ ਨੂੰ ਅਨੇਕਾਂ ਜੁਗਤੀਆਂ, ਤਰਕਾਂ, ਦ੍ਰਿਸ਼ਟਾਂਤਾਂ, ਲੌਕਿਕ ਉਦਾਹਰਣਾਂ ਅਤੇ ਵਿਵਹਾਰਿਕ ਤੱਥਾਂ ਦੇ ਮਾਧਿਅਮ ਰਾਹੀਂ ਨਿਰੂਪਣ ਕਰਦੇ ਹਨ। ਭਾਈ ਸਾਹਿਬ ਆਪਣੀ ਰਚਨਾ ਵਿਚ ਪਰਮਾਤਮਾ ਦੇ ਸਰੂਪ ਦਾ ਕੇਵਲ ਕਿਤੇ ਕਿਤੇ ਸੰਕੇਤ ਮਾਤਰ ਹੀ ਜ਼ਿਕਰ ਕਰਦੇ ਹਨ ਪਰੰਤੂ ਸਤਿਗੁਰੂ ਨੂੰ ਨਿਰਗੁਣ ਬ੍ਰਹਮ ਸਤਾ ਦਾ ਸਾਖਿਆਤ ਸਰਗੁਣ ਸਰੂਪ ਸਿੱਧ ਕਰਨ ਦਾ ਯਤਨ ਵਧੇਰੇ ਕੀਤਾ ਹੈ ;

ਗੁਰ ਪਰਮੇਸਰੁ ਇਕ ਹੈ ਸਚਾ ਸਾਹੁ ਜਗਤ ਬਣਜਾਰਾ।

(ਵਾਰਾਂ ਭਾਈ ਗੁਰਦਾਸ ੧/੧੭)

ਕਬਿਤ ਸਵੈਯਾਂ ਵਿਚ ਇਸ ਦਾ ਵਿਸਤਾਰ ਇਉਂ ਕਰਦੇ ਹਨ :

ਨਿਰਗੁਨ ਸਰਗੁਨ ਕੈ ਅਲਖ ਅਲਖ ਅਬਿਗਤ ਗਤਿ, ਪੂਰਨ ਬ੍ਰਹਮ ਗੁਰ ਰੂਪ ਪ੍ਰਗਟਾਏ ਹੈ।
ਸਰਗੁਨ ਸ੍ਰੀ ਗੁਰ ਦਰਸ ਕੈ ਧਿਆਨ ਰੂਪ, ਅਕੁਲ ਅਕਾਲ ਗੁਰ ਸਿਖਨੁ ਦਿਖਾਏ ਹੈ।
ਨਿਰਗੁਨ ਸ੍ਰੀਗੁਰ ਸਬਦ ਅਨਹਦ ਧੁਨਿ, ਸਬਦਬੇਧੀ ਗੁਰ ਸਿਖਨੁ ਸੁਨਾਏ ਹੈ।
ਚਰਨ ਕਮਲ ਮਕਰੰਦ ਨਿਹਕਾਮ ਧਾਮ, ਗੁਰੁਸਿਖ ਮਧੁਕਰ ਗਤਿ ਲਪਟਾਏ ਹੈ ॥

(ਕਬਿੱਤ ੩੬)

ਪਾਰਬ੍ਰਹਮ ਪਰਮਾਤਮਾ ਉਸ ਬੀਜ ਦੇ ਸਮਾਨ ਹੈ ਜਿਸ ਵਿਚ ਵੱਡ ਆਕਾਰੀ ਬ੍ਰਿਖ ਸੂਖਮ ਰੂਪ ਵਿਚ ਵਿਦਮਾਨ ਹੁੰਦਾ ਹੈ ਪਰੰਤੂ ਉਸ ਲੁਪਤ ਨੂੰ ਸਤਿਗੁਰੂ ਦੇ ਮਾਧਿਅਮ ਰਾਹੀਂ ਸਾਕਾਰ ਰੂਪ ਵਿਚ ਮਾਣਿਆ ਜਾ ਸਕਦਾ ਹੈ। ਉਹ ਬ੍ਰਿਖ ਰੂਪ ਸਤਿਗੁਰੂ ਤੋਂ ਹੀ ਫਿਰ ਫ਼ਲ ਰੂਪੀ ਗੁਰਸਿੱਖ ਪ੍ਰਗਟ ਹੁੰਦੇ ਹਨ। ਭਾਈ ਸਾਹਿਬ ਇਸ ਨੂੰ ਇਉਂ ਦਰਸਾਉਂਦੇ ਹਨ :

ਪੂਰਨ ਬ੍ਰਹਮ ਗੁਰ ਬਿਰਖ ਬਿਥਾਰ ਧਾਰ, ਮੂਲਕੰਦ ਸਾਖਾ ਪਤ੍ਰ ਅਨਿਕ ਪ੍ਰਕਾਰ ਹੈ।
ਤਾਮੈ ਨਿਜ ਰੂਪ ਗੁਰਸਿਖ ਫਲ ਕੌ ਪ੍ਰਗਾਸ, ਬਾਸਨਾ ਸੁਬਾਸ ਅਉ ਸ੍ਵਾਦ ਉਪਕਾਰ ਹੈ।
ਚਰਨ ਕਮਲ ਮਕਰੰਦ ਰਸ ਰਸਿਕ ਹੁਇ, ਚਾਖੇ ਚਰਨਾਂਮ੍ਰਿਤ ਸੰਸਾਰ ਕੋ ਉਧਾਰ ਹੈ।
ਗੁਰਮੁਖਿ ਮਾਰਗ ਮਹਾਤਮ ਅਕਥ ਕਥਾ, ਨੇਤ ਨੇਤ ਨੇਤ ਨਮੋ ਨਮੋ ਨਮਸਕਾਰ ਹੈ।

(ਕਬਿੱਤ ੩੮)

ਉਪਰੋਕਤ ਤੱਥਾਂ ਤੋਂ ਸਪੱਸ਼ਟ ਹੈ ਕਿ ਗੁਰੂ ਪਰਮਾਤਮਾ ਦੇ ਸਰਗੁਣ ਸਰੂਪ ਦਾ ਲਖਾਇਕ ਹੈ ਪਰੰਤੂ ਗੁਰੂ ਦਾ ਪ੍ਰਮਾਣੀਕ ਰੂਪ ਕੇਵਲ ਸ਼ਬਦ ਗੁਰੂ ਹੈ ਜਿਸਦਾ ਵਿਸਤਾਰ ਵਿਸ਼ਲੇਸ਼ਣ, ਆਦਿ—ਗੁਰੂ, ਗੁਰੂ ਨਾਨਕ ਸਾਹਿਬ ਨੇ ਸਿਧ ਗੋਸ਼ਟਿ ਵਿਚ ਹੀ ਕਰ ਦਿੱਤਾ ਸੀ। ਭਾਈ ਗੁਰਦਾਸ ਜੀ ਇਸ ਪ੍ਰਤੀ ਪੂਰਨ ਭਾਂਤ ਚੇਤੰਨ ਸਨ। ਉਨ੍ਹਾਂ ਅਨੁਸਾਰ ਗੁਰੂ ਦੀ ਮੂਰਤ ਤਥਾ ਸਰੂਪ ਉਸ ਦਾ ਸ਼ਬਦ ਹੈ :

(xviii) ਕਬਿੱਤ ਸਵੈਯੇ ਭਾਈ ਗੁਰਦਾਸ

ਗੁਰ ਮੂਰਤਿ ਗੁਰ ਸਬਦੁ ਹੈ ਸਾਧ ਸੰਗਤਿ ਮਿਲਿ ਅੰਮ੍ਰਿਤ ਵੇਲਾ ।

(ਵਾਰਾਂ ਭਾਈ ਗੁਰਦਾਸ ੨੪/੧੧)

ਗੁਰੂ ਤਾਂ ਆਪਣੇ ਸ਼ਬਦ ਵਿਚ ਹੀ ਵਿਦਮਾਨ ਹੈ ਜਿਵੇਂ ਫਲ ਅੰਦਰਲੇ ਬੀਜ ਵਿਚ ਦਰਖਤ ਹੁੰਦਾ ਹੈ, ਸੁਗੰਧੀ ਚੰਦਨ ਦਾ ਹੀ ਰੂਪ ਹੁੰਦੀ ਹੈ ਤੇ ਪ੍ਰਚੰਡ ਅਗਨੀ ਆਪਣੇ ਅਦਿੱਖ ਰੂਪ ਵਿਚ ਲਕੜ ਅੰਦਰ ਨਿਵਾਸ ਕਰਦੀ ਹੈ ਇਵੇਂ ਸਤਿਗੁਰੂ ਸ਼ਬਦ ਰੂਪ ਹੁੰਦੇ ਹਨ :

ਜੈਸੇ ਫਲ ਸੈ ਬਿਰਖ ਬਿਰਖੁ ਸੈ ਹੋਤ ਫਲ, ਅਤਿਭੁਤਿ ਗਤਿ ਕਛੁ ਕਹਨੁ ਨ ਆਵੈ ਜੀ ।
ਜੈਸੇ ਬਾਸੁ ਬਾਵਨ ਮੈ ਬਾਵਨ ਹੈ ਬਾਸੁ ਬਿਖੈ, ਬਿਸਮ ਚਰਿਤ੍ਰ ਕੋਊ ਮਰਮੁ ਨ ਪਾਵੈ ਜੀ ।
ਕਾਸਟਿ ਮੈ ਅਗਨਿ ਅਗਨਿ ਮੈ ਕਾਸਟਿ ਹੈ, ਅਤਿ ਅਸਚਰਜੁ ਹੈ ਕਉਤਕ ਕਹਾਵੈ ਜੀ ।
ਸਤਿਗੁਰ ਮੈ ਸਬਦ ਸਬਦ ਮੈ ਸਤਿਗੁਰ ਹੈ, ਨਿਰਗੁਨ ਗਿਆਨ ਧਿਆਨ ਸਮਝਾਵੈ ਜੀ ।

(ਕਬਿੱਤ ੫੩੪)

ਸਮੁੱਚੇ ਸਿੱਖ ਸਭਿਆਚਾਰ ਵਿਚ ਗੁਰੂ ਨੂੰ ਕੇਂਦਰੀਅਤਾ ਪ੍ਰਾਪਤ ਹੈ । ਗੁਰੂ ਦੇ ਸਿਧਾਂਤ ਤੋਂ ਬਿਨਾਂ ਤਾਂ ਸਿੱਖ ਮੱਤ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ।[46] ਇਸੇ ਲਈ ਭਾਈ ਸਾਹਿਬ ਦੇ ਸਵੈਯਾਂ ਦਾ ਮੂਲ ਤਾਤਪਰਜ ਸਤਿਗੁਰੂ ਰੂਪ ਵਿਚ ਆਵਤਰਿਤ ਪਾਰਬ੍ਰਹਮ ਦੇ ਸਰੂਪ ਦਾ ਪ੍ਰਗਟਾਅ ਹੈ :

ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ, ਮਾਨਸ ਅਉਤਾਰ ਧਾਰਿ ਦਰਸ ਦਿਖਾਏ ਹੈ ।
ਜਾਕੇ ਓਅੰਕਾਰ ਕੇ ਅਕਾਰ ਹੈ ਨਾਨਾ ਪ੍ਰਕਾਰ, ਸ੍ਰੀਮੁਖ ਸ਼ਬਦ ਗੁਰ ਸਿਖਨੁ ਸੁਨਾਏ ਹੈ ।
ਜਗ ਭੋਗ ਨਈਬੇਦ ਜਗਤ ਭਗਤ ਜਾਹਿ, ਅਸਨ ਬਸਨ ਗੁਰਸਿਖਨ ਲਡਾਏ ਹੈ ।
ਨਿਗਮ ਸੇਖਾਦਿ ਕਥਤ ਨੇਤ ਨੇਤ ਕਰਿ, ਪੂਰਨ ਬ੍ਰਹਮ ਗੁਰਸਿਖਨੁ ਲਖਾਏ ਹੈ ।

(ਕਬਿੱਤ ੩੫)

**ਗੁਰਮੁੱਖ**

ਜਿਵੇਂ ਕਿ ਉਪਰ ਜ਼ਿਕਰ ਕੀਤਾ ਹੈ ਮਨੁੱਖੀ ਆਦਰਸ਼ 'ਪੂਰਨਤਾ' ਦੀ ਪ੍ਰਾਪਤੀ ਹੈ ਤੇ ਮਨੁਖਾ ਜੀਵਨ ਇਸ ਲਈ 'ਬਰੀਆ' ਹੈ । ਗੁਰਮਤਿ ਵਿਚ ਪੂਰਨਤਾ ਦੀ ਪ੍ਰਾਪਤੀ ਦਾ ਪਾਤਰ ਗੁਰਮੁੱਖ ਹੈ । ਡਾ. ਰਤਨ ਸਿੰਘ ਜੱਗੀ ਅਨੁਸਾਰ, "ਇਹ ਇਕ ਧਰਮੇ ਸਮਾਜਿਕ ਪਦਵੀ ਹੈ ਅਤੇ ਇਸ ਪਦਵੀ ਦਾ ਅਧਿਕਾਰੀ ਉਹ ਵਿਅਕਤੀ ਹੈ ਜੋ ਆਪਣਾ ਜੀਵਨ ਗੁਰੂ ਦੀ ਸਿੱਖਿਆ ਅਨੁਸਾਰ ਬਤੀਤ ਕਰਦਾ ਹੈ । ਗੁਰੂ ਨਾਨਕ ਨੇ ਗੁਰੂ ਦਾ ਸਰਬ ਪ੍ਰਮੁੱਖ ਕਰਤੱਵ ਮਨੁੱਖ ਨੂੰ ਦੈਵੀ ਗੁਣ ਪ੍ਰਦਾਨ ਕਰਨਾ ਮੰਨਿਆ ਹੈ। ਅਸਲ ਵਿਚ ਇਹ ਦੈਵੀ ਗੁਣ ਹੀ 'ਗੁਰਮੁੱਖਤਾ' ਹੈ ਅਤੇ ਇਸ ਦਾ ਅਧਿਕਾਰੀ ਵਿਅਕਤੀ ਗੁਰਮੁੱਖ ਹੈ ।[47] ਸਿੱਖ ਗੁਰੂਆਂ ਦਾ ਆਦਰਸ਼ ਕਿਉਂਕਿ ਉੱਚੀਆਂ ਸੁੱਚੀਆਂ ਧਰਮੀ ਤੇ ਸਦਾਚਾਰੀ ਕਦਰਾਂ ਕੀਮਤਾਂ ਵਾਲੇ ਸਮਾਜ ਦੀ ਉਸਾਰੀ ਸੀ ਇਸ ਲਈ ਗੁਰਮੁੱਖ ਹੀ ਅਜਿਹੇ ਸਮਾਜ ਦਾ ਧੁਰਾ ਬਣ ਸਕਦਾ ਹੈ । ਗੁਰਮੁੱਖ ਦਾ ਦੈਵੀ ਗੁਣ ਕੋਈ ਪਰਲੋਕ ਦਾ ਅਜੂਬਾ ਨਹੀਂ ਸਗੋਂ ਇਸੇ ਮਾਤ ਲੋਕ ਵਿਚ ਹੀ ਇਸਦਾ ਵਿਕਾਸ ਹੁੰਦਾ ਹੈ ।[48] ਕੇਵਲ ਮੁਰਗਾਬੀ ਵਾਂਗ ਜਲ ਵਿਚ ਖੰਭਾਂ ਨੂੰ ਭਿਜਣ ਤੋਂ ਬਚਾਉਣ ਦੀ ਲੋੜ ਹੈ, ਕੰਵਲ ਵਾਂਗ ਨਿਰਲੇਪਤਾ ਬਣਾਈ ਰਖਣ ਦੀ ਆਵਸ਼ਕਤਾ ਹੈ । ਇਸ ਸਾਰੇ ਸਿੱਧਾਂਤ ਦਾ ਭਾਈ ਸਾਹਿਬ ਨੇ ਆਪਣੀ ਰਚਨਾ ਵਿਚ ਵਿਸਤਾਰ ਸਹਿਤ ਵਿਵੇਚਨ ਕੀਤਾ ਹੈ । ਮਨ, ਬਚਨ ਤੇ ਕਰਮ ਵਿਚ ਇਕਸਾਰਤਾ ਆਉਣੀ ਇਸ ਲਈ ਪਹਿਲੀ ਸ਼ਰਤ ਹੈ ।

ਗੁਰਮੁਖਿ ਮਨ ਬਚ ਕਰਮ ਇਕਤ੍ਰ ਭਏ
ਪੂਰਨ ਪਰਮਪਦ ਪ੍ਰੇਮ ਪ੍ਰਗਟਾਏ ਹੈ ।

(ਕਬਿੱਤ ੫੩.੧)

ਮਨ ਬਚ ਕਰਮ ਦੀ ਸਮਸੂਰਤਾ ਲਈ ਸਦਗੁਣ ਧਾਰਨੀ ਹੋਕੇ ਸਾਧਸੰਗਤ ਦੇ ਮਿਲਾਪ ਰਾਹੀਂ ਸਬਦ ਸੁਰਤਿ ਦੀ ਇਕਾਗਰਤਾ ਲੋੜੀਂਦੀ ਹੈ :

ਗੁਰਮੁਖਿ ਸਾਧਸੰਗੁ ਸਬਦਸੁਰਤਿ ਲਿਵ, ਪੂਰਨ ਬ੍ਰਹਮ ਸਰਬਾਤਮ ਕੈ ਜਾਨੀਐ ।
ਸਹਜ ਸੁਭਾਇ ਰਿਦੈ ਭਾਵਨੀ ਭਗਤਿ ਭਾਇ, ਬਿਹਸਿ ਮਿਲਨ ਸਮ ਦਰਸ ਧਿਆਨੀਐ ।
ਨਿਮ੍ਰਤਾ ਨਿਵਾਸ ਦਾਸ ਦਾਸਨ ਦਾਸਾਨ ਮਤਿ ਮਧੁਰ ਬਚਨ ਮੁਖ ਬੇਨਤੀ ਬਖਾਨੀਐ ।
ਪੂਜਾ ਪ੍ਰਾਨ ਗਿਆਨ ਗੁਰ ਆਗਿਆਕਾਰੀ ਅਗ੍ਰਭਾਗ, ਆਤਮ ਅਵੇਸ ਪਰਮਾਤਮ ਨਿਧਾਨੀਐ ।

(ਕਬਿੱਤ ੧੩੭)

ਸ਼ਬਦ ਸੁਰਤਿ ਦੀ ਇਕਾਗਰਤਾ ਨਾਲ ਚੜ੍ਹਦੀ ਕਲਾ ਵਿਚ ਨਿਵਾਸ ਕਰਦਿਆਂ ਅੰਤਰ ਆਤਮੇ ਪਰਮਾਤਮਾ ਨਾਲ ਇਕਸੁਰ ਹੋਇਆਂ ਗੁਰਮੁੱਖ ਦੇ ਸਰੂਪ ਵਿਚ ਕਿਵੇਂ ਦਾ ਨਿਖਾਰ ਆਉਂਦਾ ਹੈ, ਭਾਈ ਸਾਹਿਬ ਇਸਦਾ ਅਤਿ ਸੁੰਦਰ ਚਿੱਤਰ ਖਿਚਦੇ ਹਨ :

ਨਿਹਕਾਮ ਨਿਹਕ੍ਰੋਧ ਨਿਰਲੋਭ ਨਿਰਮੋਹ ਨਿਹਮੇਵ ਨਿਹਟੇਵ ਨਿਰਦੋਖ ਵਾਸੀ ਹੈ ।
ਨਿਰਲੇਪ ਨਿਰਬਾਨ ਨਿਰਮਲ ਨਿਰਬੈਰ ਨਿਰਬਿਘਨਾਇ ਨਿਰਾਲੰਬ ਅਬਿਨਾਸੀ ਹੈ ।
ਨਿਰਾਹਾਰ ਨਿਰਾਧਾਰ ਨਿਰੰਕਾਰ ਨਿਰਬਿਕਾਰ ਨਿਹਚਲ ਨਿਭ੍ਰਾਂਤਿ ਨਿਰਭੈ ਨਿਰਾਸੀ ਹੈ ।
ਨਿਹਕਰਮ ਨਿਹਭਰਮ ਨਿਹਸਰਮ ਨਿਹਸ੍ਵਾਦ ਨਿਰਬਿਵਾਦ ਨਿਰੰਜਨ ਸੁੰਨਿ ਮੈ ਸੰਨਿਆਸੀ ਹੈ ।

(ਕਬਿੱਤ ੧੬੮)

ਅਜਿਹੀ ਅਵਸਥਾ ਦੇ ਧਾਰਨੀ ਗੁਰਮੁੱਖ ਦਾ ਹਰ ਕਰਮ ਗੁਰੂ ਦੇ ਹੁਕਮ ਦਾ ਅਨੁਸਾਰੀ ਹੁੰਦਾ ਹੈ । ਉਸ ਦਾ ਉਠਣਾ, ਬੈਠਣਾ, ਵੇਖਣਾ, ਚਲਣਾ, ਸੁਨਣਾ ਸਭ ਸਕਾਰਥੇ ਹੁੰਦੇ ਹਨ । ਕਿਉਂਕਿ ਇਹ ਸਭ ਪ੍ਰਕ੍ਰਿਆਵਾਂ ਪੂਰਨਤਾ ਦੀ ਪ੍ਰਾਪਤੀ ਲਈ ਹੁੰਦੀਆਂ ਹਨ :

ਸਫਲ ਜਨਮ ਗੁਰਮੁਖਿ ਹੁਇ ਜਨਮ ਜੀਤਿਓ ਚਰਨ ਸਫਲ ਗੁਰ ਮਾਰਗ ਰਵਨ ਕੈ ।
ਲੋਚਨ ਸਫਲ ਗੁਰ ਦਰਸਾ ਵਲੋਕਨ ਕੈ ਮਸਤਕ ਸਫਲ ਰਜ ਪਦ ਗਵਨ ਕੈ ।
ਹਸਤ ਸਫਲ ਨਮ ਸਤਗੁਰ ਬਾਣੀ ਲਿਖੇ ਸੁਰਤਿ ਸਫਲ ਗੁਰ ਸਬਦ ਸ੍ਰਵਨ ਕੈ ।
ਸੰਗਤਿ ਸਫਲ ਗੁਰਸਿਖ ਸਾਧ ਸੰਗਮ ਕੈ ਪ੍ਰੇਮ ਨੇਮ ਗੰਮਿਤਾ ਤ੍ਰਿਕਾਲ ਤ੍ਰਿਭਵਨ ਕੈ ।

(ਕਬਿੱਤ ੯੧)

ਅਜਿਹੇ ਸਹਿਜ ਧਾਰਨੀ ਵਾਲੇ ਗੁਰਮੁਖਾਂ ਦੀ ਝਲਕ ਨਾਲ ਹੀ ਸਤਿਗੁਰ ਨਿਹਾਲ ਨਿਹਾਲ ਹੋ ਉਠਦੇ ਹਨ ਤੇ ਉਸ ਨੂੰ ਇਲਾਹੀ ਨੂਰ ਨਾਲ ਸਰਸ਼ਾਰ ਕਰਨ ਲਈ ਤਤਪਰ ਹੋ ਜਾਂਦੇ ਹਨ :

ਚਰਨ ਸਰਨਿ ਗੁਰ ਏਕ ਪੈਡਾ ਜਾਇ ਚਲ ਸਤਿਗੁਰ ਕੋਟਿ ਪੈਡਾ ਆਗੇ ਹੋਇ ਲੇਤ ਹੈ ।
ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ ਸਿਮਰਨ ਤਾਹਿ ਬਾਰੰਬਾਰ ਗੁਰਹੇਤ ਹੈ ।
ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗਿ ਰਾਖੈ ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ ।
ਸਤਿਗੁਰ ਦਇਆਨਿਧਿ ਮਹਿਮਾ ਅਗਾਧਿ ਬੋਧਿ ਨਮੋ ਨਮੋ ਨਮੋ ਨੇਤ ਨੇਤ ਨੇਤ ਹੈ ।

(ਕਬਿੱਤ ੧੧੧)

**ਸਾਧਨਾ ਮਾਰਗ**

'ਗੋਬਿੰਦ ਮਿਲਣ' ਲਈ ਭਾਰਤੀ ਚਿੰਤਕਾਂ ਨੇ ਅਨੇਕਾਂ ਮਾਰਗ ਪਰਵਾਨ ਕੀਤੇ ਹਨ । ਇਨ੍ਹਾਂ ਵਿਚੋਂ ਰਾਜ ਯੋਗ, ਮੰਤਰ ਯੋਗ, ਕਰਮ ਯੋਗ, ਹਠ ਯੋਗ, ਗਿਆਨ ਯੋਗ ਅਤੇ ਭਗਤੀ ਯੋਗ ਨੂੰ ਪ੍ਰਮੁੱਖਤਾ ਹਾਸਲ ਹੈ ।[49] ਇਨ੍ਹਾਂ ਵਿਚੋਂ ਉਤਮ ਸਥਾਨ ਭਗਤੀ ਯੋਗ ਨੂੰ ਹੀ ਪ੍ਰਾਪਤ ਹੈ ਅਤੇ ਭਗਤੀ ਯੋਗ ਵਿਆਖਿਆ ਦੀ ਦ੍ਰਿਸ਼ਟੀ ਤੋਂ ਪਰਮਾਤਮਾ ਅਤੇ ਸਤਿ ਦੀ ਸਹੀ ਢੂੰਡ ਹੈ । ਇਹ ਜਗਿਆਸਾ ਹੀ ਹੈ ਜਿਹੜੀ ਇਕੋ ਹੀ ਸਮੇਂ ਸ਼ੁਰੂ ਹੋ ਕੇ ਨਿਰੰਤਰ ਚਲਦੀ ਰਹਿੰਦੀ ਹੈ ਅਤੇ ਫਿਰ ਪ੍ਰੇਮ ਦੇ ਰੂਪ ਵਿਚ ਸਮਾਪਤ ਹੁੰਦੀ ਹੈ ।[50]

ਗੁਰੂ ਨਾਨਕ ਦੇਵ ਜੀ ਨੇ ਗੁਰਮਤਿ ਵਿਚ ਪ੍ਰਭੂ ਪ੍ਰਾਪਤੀ ਲਈ ਕੇਵਲ ਇਕੋ ਸਾਧਨ ਨੂੰ ਪ੍ਰਵਾਨਗੀ ਬਖ਼ਸ਼ੀ ਹੈ, "ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ ।"[51] ਸਿੱਖ ਗੁਰੂ ਸਾਹਿਬਾਨ ਨੇ ਪ੍ਰਭੂ ਪ੍ਰਾਪਤੀ ਦੇ ਮਾਰਗ ਉਤੇ ਕਿਸੇ ਤਰ੍ਹਾਂ ਦੀਆਂ ਕਰਮਕਾਂਡੀ ਕ੍ਰਿਆਵਾਂ ਨੂੰ

ਪ੍ਰਵਾਨ ਨਹੀਂ ਕੀਤਾ ਸਗੋਂ ਸੰਪੂਰਨ ਰੂਪ ਵਿਚ ਗੁਰੂ ਅਗੇ ਸਮਰਪਣ ਨੂੰ ਪਹਿਲ ਦਿੱਤੀ ਹੈ। ਗੁਰਮਤਿ ਭਗਤੀ ਭਾਰਤੀ ਪਰੰਪਰਾਗਤ ਭਗਤੀ ਮਾਰਗ ਨਾਲੋਂ ਨਿਖੜਵੀਂ ਹੈ। ਇਥੇ ਭਗਤੀ ਦਾ ਮਾਰਗ ਨਿਰੋਲ ਪ੍ਰੇਮ ਦੀ ਨੀਂਹ ਉਪਰ ਉਸਰਿਆ ਹੋਇਆ ਹੈ। ਡਾ. ਬਲਕਾਰ ਸਿੰਘ ਅਨੁਸਾਰ "ਗੁਰਮਤਿ-ਭਗਤੀ ਵਿਗਾਸ ਹੈ। ਇਹ ਵਿਗਾਸ ਇਕਾਂਤ ਤੇ ਆਧਾਰਤ ਨਹੀਂ ਸਗੋਂ ਸਕਰਮਕ ਹੈ ਅਤੇ ਇਸੇ ਲਈ ਹੱਸਦਿਆਂ ਖੇਡਦਿਆਂ ਹੋਣ ਵਾਲੀਆਂ ਪ੍ਰਾਪਤੀਆਂ ਵਲ ਤੋਰਦਾ ਹੈ। ਇਹ ਚਾਲ ਗੁਰਮੁੱਖ ਚਾਲ ਹੈ ਅਤੇ ਇਸ ਰਾਹੇ ਤੁਰਦਿਆਂ ਕੀਰਤਨ ਭਗਤੀ ਦਾ ਆਸਰਾ ਲੈਣ ਦਾ ਆਦੇਸ਼ ਹੈ ਕਿਉਂਕਿ ਗੁਰਮੁੱਖਤਾ ਸ਼ਬਦ ਦਾ ਜਾਗਣਾ ਹੈ ਅਤੇ ਇਹ ਜਾਗ ਗੁਰਮਤਿ ਭਗਤੀ ਦੀ ਪ੍ਰਾਪਤੀ ਦਾ ਭਾਗ ਹੈ।[52]

ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਗੁਰਮਤਿ ਦੀ ਇਸ ਆਧਾਰ ਸ਼ਿਲਾ ਨੂੰ ਪ੍ਰਮੁੱਖਤਾ ਪ੍ਰਦਾਨ ਕੀਤੀ ਹੈ। ਕਿਸੇ ਵੀ ਤਰ੍ਹਾਂ ਦੇ ਪਰੰਪਰਾਗਤ ਧਾਰਮਿਕ ਕ੍ਰਿਆਵਾਂ ਦਾਨ, ਇਸ਼ਨਾਨ, ਜਪ, ਤਪ, ਤੀਰਥ, ਬਰਤ, ਹੋਮ, ਜੱਗ ਆਦਿ ਨੂੰ ਪ੍ਰਭੂ ਪ੍ਰਾਪਤੀ ਲਈ ਪ੍ਰਮਾਣੀਕ ਨਹੀਂ ਪਰਵਾਨਿਆ, ਉੱਤਮਤਾ ਕੇਵਲ ਪਰਮਾਤਮਾ ਅਤੇ ਉਸਦੇ ਸਰਗੁਣ ਸਰੂਪ ਗੁਰੂ ਦੀ ਪ੍ਰੇਮਾ ਭਗਤੀ ਨੂੰ ਦਿੱਤੀ ਹੈ। ਜਿਵੇਂ ਅੰਬਾਂ ਦੀ ਮਿਠਾਸ ਦਾ ਅਨੰਦ ਅੰਬਾਖੜੀਆਂ ਪੂਰਾ ਨਹੀਂ ਕਰ ਸਕਦੀਆਂ, ਗੁਆਂਢੀ ਦਾ ਪ੍ਰੇਮ ਪਿਤਾ ਦੇ ਪਿਆਰ ਦੀ ਬਰਾਬਰੀ ਨਹੀਂ ਕਰ ਸਕਦਾ, ਟੋਭੇ ਤੇ ਸਮੁੰਦਰ ਵਿਚ ਕੀ ਸਮਾਨਤਾ, ਦੀਵੇ ਦੀ ਰੌਸ਼ਨੀ ਦੀ ਸੂਰਜ ਦੀ ਰੌਸ਼ਨੀ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ, ਖੂਹ ਦਾ ਪਾਣੀ ਮੀਂਹ ਦੇ ਤੁਲ ਨਹੀਂ ਹੋ ਸਕਦਾ, ਚੰਦਨ ਵਰਗੀ ਭਿੰਨੀ ਖੁਸ਼ਬੋ ਭਲਾ ਢਾਕ ਦੇ ਬ੍ਰਿਛ ਤੋਂ ਕਿਵੇਂ ਆ ਸਕਦੀ ਹੈ ? ਇਵੇਂ ਹੀ ਗੁਰੂ ਦਾ ਪ੍ਰੇਮ ਹੋਰ ਕਿਸੇ ਦੇਵੀ ਦੇਵਤੇ ਜਾਂ ਸਾਧਨ ਰਾਹੀਂ ਪ੍ਰਾਪਤ ਨਹੀਂ ਹੋ ਸਕਦਾ :

ਆਂਬਨ ਕੀ ਸਾਧ ਕਤ ਮਿਟਤ ਆਂਬਲੀ ਖਾਏ, ਪਿਤਾ ਕੋ ਪਿਆਰੁ ਨ ਪਰੋਸੀ ਪਹਿ ਪਾਈਐ।
ਸਾਗਰ ਕੀ ਨਿਧਿ ਕਤ ਪਾਈਅਤ ਪੋਖਰ ਸੈ ਦਿਨਕਰਿ ਸਰਿ ਦੀਪ ਜੋਤਿ ਨ ਪੁਜਾਈਐ।
ਇੰਦ੍ਰ ਬਰਖਾ ਸਮਾਨ ਪੁਜਸ ਨ ਕੂਪ ਜਲ, ਚੰਦਨ ਸੁਬਾਸ ਨ ਪਲਾਸ ਮਹਿਕਾਈਐ।
ਸ੍ਰੀਗੁਰ ਦਇਆਲ ਕੀ ਦਇਆ ਨ ਆਨ ਦੇਵ ਮੈ ਜਉ ਖੰਡ ਬ੍ਰਹਮੰਡ ਉਦੈ ਅਸਤ ਲਉ ਧਾਈਐ।
(ਕਬਿੱਤ ੪੭੨)

ਜੇ ਉਕਤ ਸਾਧਨ ਪ੍ਰਮਾਣੀਕ ਨਹੀਂ ਤਾਂ ਫਿਰ ਉਹ ਅਬਿਗਤ, ਅਕਥ, ਅਲਖ, ਅਗਮ, ਅਦਰਸ ਪਰਮਾਤਮਾ ਦੀ ਪ੍ਰਾਪਤੀ ਕਿਵੇਂ ਹੋਵੇ ? ਉਹ ਕਿਵੇਂ ਹਿਰਦੇ ਵਿਚ ਧਾਰਨ ਕੀਤਾ ਜਾਵੇ ? ਇਸਦਾ ਸੁਖੈਨ ਮਾਰਗ ਪਰਮਾਤਮਾ ਪ੍ਰੇਮ ਦੁਆਰਾ ਉਸ ਵਿਚ ਅਭੇਦਤਾ ਤੇ ਲੀਨਤਾ ਹੀ ਹੈ :

ਅਬਿਗਤਿ ਗਤਿ ਕਤ ਆਵਤ ਅੰਤਰਿ ਗਤਿ, ਅਕਥ ਕਥਾ ਸੁਕਹਿ ਕੈਸੇ ਕੈ ਸੁਨਾਈਐ।
ਅਲਖ ਅਪਾਰ ਕਿਧੌਂ ਪਾਈਅਤਿ ਪਾਰੁ ਕੈਸੇ ਦਰਸੁ ਅਦਰਸੁ ਕੋ ਕੈਸੇ ਕੈ ਦਿਖਾਈਐ।
ਅਗਮ ਅਗੋਚਰੁ ਅਗਹੁ ਗਹੀਐ ਧੌਂ ਕੈਸੇ, ਨਿਰਲੰਬੁ ਕਉਨ ਅਵਲੰਬ ਠਹਿਰਾਈਐ।
ਗੁਰਮੁਖਿ ਸੰਧਿ ਮਿਲੈ ਸੋਈ ਜਾਨੈ ਜਾਮੈ ਬੀਤੈ ਬਿਸਮ ਬਿਦੇਹ ਜਲ ਬੂੰਦ ਹੁਇ ਸਮਾਈਐ।
(ਕਬਿੱਤ ੨੫੩)

ਜਦੋਂ ਸਾਧਨਾ ਮਾਰਗ ਤੇ ਚਲਦਿਆਂ ਸਾਧਕ ਪ੍ਰੇਮ ਰੰਗ ਵਿਚ ਰੰਗਿਆ ਜਾਂਦਾ ਹੈ. ਉਹ 'ਨਿਰਾਲੀ ਚਾਲ' ਦਾ ਧਾਰਨੀ ਹੋ ਜਾਂਦਾ ਹੈ, ਦੁਨਿਆਵੀ ਬੋਲ ਉਸ ਤੋਂ ਬੋਲੇ ਨਹੀਂ ਜਾਂਦੇ, ਸੰਸਾਰ ਦੀਆਂ ਗਲਾਂ ਕੰਨਾਂ ਨੂੰ ਚੰਗੀਆਂ ਨਹੀਂ ਲਗਦੀਆਂ, ਜੀਵਨ ਮੁਕਤ ਹੋਇਆ ਵਿਸਮਾਦ ਅਵਸਥਾ ਵਿਚ ਵਿਚਰਦਾ ਹੈ :

ਬਿਨੁ ਰਸ ਰਸਨਾ ਬਕਤ ਹੀ ਬਹੁਤ ਬਾਤੈ, ਪ੍ਰੇਮਰਸ ਬਸਿ ਭਏ ਮੋਨਿ ਬ੍ਰਤ ਲੀਨ ਹੈ।
ਪ੍ਰੇਮਰਸ ਅੰਮ੍ਰਿਤ ਨਿਧਾਨ ਪਾਨ ਕੈ ਮਦੋਨ, ਅੰਤਰਿ ਧਿਆਨ ਦ੍ਰਿਗ ਦੁਤੀਆ ਨ ਚੀਨ ਹੈ।

ਪ੍ਰੇਮ ਨੇਮ ਸਹਜ ਸਮਾਧਿ ਅਨਹਦ ਲਿਵ, ਦੁਤੀਆ ਸਬਦ ਸ੍ਰਵਨੰਤਰਿ ਨ ਕੀਨ ਹੈ ।
ਬਿਸਮ ਬਿਦੇਹ ਜਗ ਜੀਵਨ ਮੁਕਤਿ ਭਏ, ਤ੍ਰਿਭਵਨ ਅਉ ਤ੍ਰਿਕਾਲ ਗੰਮਿਤਾ ਪ੍ਰਬੀਨ ਹੈ ।
(ਕਬਿੱਤ ੬੫)

ਅਜਿਹੀ ਅਵਸਥਾ ਵਿਚ ਬਿਰਹੋਂ ਕੁੱਠੀ ਆਤਮਾ ਪ੍ਰਭੂ ਮਿਲਾਪ ਲਈ ਤੜਫਦੀ ਹੈ, ਤਰਲੋ ਮੱਛੀ ਹੁੰਦੀ ਹੈ, ਫੜਫੜਾਉਂਦੀ ਹੈ, ਕੂਕਦੀ ਹੈ, ਪੁਕਾਰਦੀ ਹੈ :

ਕਬ ਲਾਗੈ ਮਸਤਕਿ ਚਰਨਨ ਰਜ, ਦਰਸੁ ਦਇਆ ਦ੍ਰਿਗਨ ਕਬ ਦੇਖਉ ।
ਅੰਮ੍ਰਿਤ ਬਚਨ ਸੁਨਉ ਕਬ ਸ੍ਰਵਨਨੁ, ਕਬ ਰਸਨਾ ਬੇਨਤੀ ਬਿਸੇਖਉ ।
ਕਬ ਕਰ ਕਰਉ ਡੰਡਉਤ ਬੰਦਨਾ, ਪਗਨੁ ਪਰਿਕ੍ਰਮਾਦਿ ਪੁਨ ਰੇਖਉ ।
ਪ੍ਰੇਮ ਭਗਤ ਪ੍ਰਤਛਿ ਪ੍ਰਾਨਪਤਿ, ਗਿਆਨ ਧਿਆਨ ਜੀਵਨਪਦ ਲੇਖਉ ॥
(ਕਬਿੱਤ ੪੦੧)

ਜਦੋਂ ਬਿਰਹਾ ਦੀ ਸਿੱਖਰ ਹੁੰਦੀ ਹੈ ਫਿਰ ਸੁਰਤੀ ਸਬਦ ਦੇ ਮੇਲ ਦੁਆਰਾ ਸਹਜ ਵਿਚ ਨਿਵਾਸ ਕਰਦੀ ਹੈ । ਬੁੱਧ ਨਿਰਮਲ ਹੁੰਦੀ ਹੈ, ਪਰਮਾਤਮ ਜੋਤ ਦੇ ਦੀਦਾਰਿਆਂ ਨਾਲ ਅੰਤਰਆਤਮਾ ਪ੍ਰਕਾਸ਼ਮਾਨ ਹੋ ਉਠਦੀ ਹੈ । ਸਰਬ ਸ੍ਰਿਸ਼ਟੀ ਵਿਚ ਬ੍ਰਹਮ ਦੇ ਰਮੇ ਹੋਣ ਦਾ ਦ੍ਰਿੜ ਨਿਸ਼ਚਾ ਪ੍ਰਾਪਤ ਹੁੰਦਾ ਹੈ :

ਸਬਦਸੁਰਤਿ ਅਵਗਾਹਨ ਬਿਮਲ ਮਤਿ, ਸਬਦਸੁਰਤਿ ਗੁਰ ਗਿਆਨ ਕੋ ਪ੍ਰਗਾਸ ਹੈ।
ਸਬਦਸੁਰਤਿ ਸਮ ਦ੍ਰਿਸਟਿ ਕੈ ਦਿਬਿ ਜੋਤਿ, ਸਬਦਸੁਰਤਿ ਲਿਵ ਅਨਭੈ ਅਭਿਆਸ ਹੈ ।
ਸਬਦਸੁਰਤਿ ਪਰਮਾਰਥ ਪਰਮਪਦ, ਸਬਦਸੁਰਤਿ ਸੁਖ ਸਹਜ ਨਿਵਾਸ ਹੈ ।
ਸਬਦਸੁਰਤਿ ਲਿਵ ਪ੍ਰੇਮਰਸ ਰਸਿਕ ਹੁਇ, ਸਬਦਸੁਰਤਿ ਲਿਵ ਬਿਸਮ ਬਿਸ੍ਵਾਸ ਹੈ ।
(ਕਬਿੱਤ ੬੨)

ਜਿਵੇਂ ਲਗਾਤਾਰ ਸ੍ਰੋਤ ਨਾਲ ਮਨੁੱਖ ਆਖ਼ਰ ਵਿਦਵਾਨ ਬਣ ਜਾਂਦਾ ਹੈ, ਰਿਆਜ਼ ਕਰਨ ਨਾਲ ਸੰਗੀਤਕਾਰ ਦੀ ਪਦਵੀ ਨੂੰ ਪ੍ਰਾਪਤ ਹੋਈਦਾ ਹੈ, ਸਹਜੇ ਸਹਜੇ ਤੁਰਦਿਆਂ ਤੁਰਦਿਆਂ ਆਖ਼ਰ ਮੰਜ਼ਿਲ ਦੀ ਪ੍ਰਾਪਤੀ ਹੁੰਦੀ ਹੈ ਇਵੇਂ ਹੀ ਪ੍ਰੇਮਾ ਭਗਤੀ ਦੇ ਮਾਰਗ ਦੀਆਂ ਗਹਿਰਾਈਆਂ ਦੇ ਤਾਰੂ ਹੋਇਆਂ ਗੁਰਸ਼ਬਦ ਵਿਚ ਅਭੇਦ ਹੋ ਕੇ ਪੂਰਨ ਪਦ ਦੀ ਪ੍ਰਾਪਤੀ ਹੁੰਦੀ ਹੈ :

ਪੇਖਤ ਪੇਖਤ ਜੈਸੇ ਰਤਨ ਪਾਰਖੁ ਹੋਤ, ਸੁਨਤ ਸੁਨਤ ਜੈਸੇ ਪੰਡਿਤ ਪ੍ਰਬੀਨ ਹੈ ।
ਸੂੰਘਤ ਸੂੰਘਤ ਸੌਂਧਾ ਜੈਸੇ ਤਉ ਸੁਬਾਸੀ ਹੋਤ, ਗਾਵਤ ਗਾਵਤ ਜੈਸੇ ਗਾਇਨ ਗੁਨੀਨ ਹੈ ।
ਲਿਖਤ ਲਿਖਤ ਲੇਖ ਜੈਸੇ ਤਉ ਲੇਖਕ ਹੋਤ, ਚਾਖਤ ਚਾਖਤ ਜੈਸੇ ਭੋਗੀ ਰਸੁ ਭੀਨ ਹੈ ।
ਚਲਤ ਚਲਤ ਜੈਸੇ ਪਹੁਚੈ ਠਿਕਾਨੇ ਜਾਇ, ਖੋਜਤ ਖੋਜਤ ਗੁਰਸਬਦੁ ਲਿਵਲੀਨ ਹੈ ॥
(ਕਬਿੱਤ ੫੮੮)

ਇਸ ਪ੍ਰੇਮਾ ਭਗਤੀ ਦੇ ਮਾਰਗ ਦੀ ਵਿਆਖਿਆ ਭਾਈ ਗੁਰਦਾਸ ਨੇ ਅਨੇਕਾਂ ਕਬਿੱਤਾਂ ਵਿਚ ਦੰਪਤੀ ਦੇ ਰੂਪਕ ਵਿਧਾਨ ਰਾਹੀਂ ਕੀਤੀ ਹੈ :

ਸਫਲ ਜਨਮ, ਧੰਨ ਆਜ ਕੋ ਦਿਵਸ ਰੈਨਿ, ਪਹਿਰ ਮਹੂਰਤ ਘਰੀ ਔ ਪਲ ਪਾਏ ਹੈ ।
ਸਫਲ ਸਿੰਗਾਰ ਚਾਰ ਸਿਹਜਾ ਸੰਜੋਗ ਭੋਗ, ਆਂਗਨ ਮੰਦਰ ਅਤਿ ਸੁੰਦਰ ਸੁਹਾਏ ਹੈ ।
ਜਗਮਗ ਜੋਤਿ ਸੋਭਾ ਕੀਰਤਿ ਪ੍ਰਤਾਪ ਛਬਿ, ਆਨਦ ਸਹਿਜ ਸੁਖ ਸਾਗਰ ਬਢਾਏ ਹੈ ।
ਅਰਥ ਧਰਮ ਕਾਮ ਮੋਖ ਨਿਹਕਾਮ ਨਾਮੁ, ਪ੍ਰੇਮ ਰਸਰਸਿਕ ਹੈ ਲਾਲ ਮੇਰੇ ਆਏ ਹੈ ।
(ਕਬਿੱਤ ੬੫੨)

**ਕੀਰਤਨ-ਭਗਤੀ**

ਪ੍ਰੇਮਾ ਭਗਤੀ ਦੇ ਮਾਰਗ ਦਾ ਪਾਂਧੀ ਬਣਿਆਂ 'ਕੀਰਤਨ ਭਗਤੀ' ਦਾ ਆਸਰਾ ਲੈਣ ਨਾਲ ਪੰਧ ਹੋਰ ਵਧੇਰੇ ਸੁਖਾਲਾ ਤਹਿ ਹੋ ਸਕਦਾ ਹੈ :

ਗੁਰਮੁਖਿ ਚਾਲ ਜਿਤੁ ਪਾਰਬ੍ਰਹਮ ਧਿਆਏ ਗੁਰਮੁਖਿ ਕੀਰਤਨੁ ਗਾਏ ਜੀਉ ।

(ਮਾਝ ਮ. ੫, ਗੁਰੂ ਗ੍ਰੰਥ ਪੰ. ੧੩੧)

ਗੁਰਮਤਿ ਨੇ 'ਕੀਰਤਨ' ਨੂੰ ਕਲਜੁਗ ਵਿਚ ਕੇਂਦਰੀਅਤਾ ਬਖਸ਼ਦਿਆਂ, 'ਕਲਜੁਗ ਮਹਿ ਕੀਰਤਨ ਪ੍ਰਧਾਨਾ' ਕਿਹਾ ਹੈ । ਡਾ. ਬਲਕਾਰ ਸਿੰਘ ਲਿਖਦੇ ਹਨ, "ਗੁਰੂ ਸਾਹਿਬਾਂ ਨੇ ਕੀਰਤਨ ਸਦਾ ਵਸੈਆ' ਦਾ ਮਾਹੌਲ ਉਸਾਰ ਕੇ ਸਮੁੱਚੀ ਭਗਤੀ ਲਹਿਰ ਦਾ ਮੂੰਹ ਨਿੱਜੀ ਮੁਕਤੀ ਵਲੋਂ ਮੋੜ ਕੇ ਧਾਰਮਿਕ, ਸਮਾਜਿਕ ਅਤੇ ਸਭਿਆਚਾਰਕ ਪੁਨਰ ਜਾਗ੍ਰਿਤੀ ਵਲ ਕਰ ਦਿੱਤਾ ਜਾਪਦਾ ਹੈ ।[53]

ਭਾਈ ਗੁਰਦਾਸ ਜੀ ਨੇ ਵੀ ਇਸ ਜੁਗਤੀ ਨੂੰ ਪਰਵਾਨਦਿਆਂ ਕੀਰਤਨ ਦਾ ਮਹੱਤਵ ਇਉਂ ਉਜਾਗਰ ਕੀਤਾ :

ਸਹਜ ਸਮਾਧਿ ਸਾਧਸੰਗਤਿ ਸਖਾ ਮਿਲਾਪ, ਗਗਨ ਘਟਾ ਘਮੰਡ ਜੁਗਤਿ ਕੈ ਜਾਨੀਐ ।
ਸਹਜ ਸਮਾਧਿ ਕੀਰਤਨ ਗੁਰ ਸਬਦ ਕੈ, ਅਨਹਦ ਨਾਦ ਗਰਜਤ ਉਨਮਾਨੀਐ ।
ਸਹਜ ਸਮਾਧਿ ਸਾਧ ਸੰਗਤਿ ਜੋਤੀ ਸਰੂਪ, ਦਾਮਨੀ ਚਮਤਕਾਰ ਉਨਮਨ ਮਾਨੀਐ ।
ਸਹਜ ਸਮਾਧਿ ਲਿਵ ਨਿਝਰ ਅਪਾਰ ਧਾਰ, ਬਰਖਾ ਅੰਮ੍ਰਿਤ ਜਲ ਸਰਬ ਨਿਧਾਨੀਐ ॥

(ਕਬਿੱਤ ੧੨੮)

ਹੋਰਨਾਂ ਸਭਨਾਂ ਮਾਰਗਾਂ ਨਾਲੋਂ ਕੀਰਤਨ ਗੁਰੂ ਦੀ ਨਿਕਟਤਾ ਲਈ ਵਧੇਰੇ ਸਹਾਈ ਹੋ ਸਕਦਾ ਹੈ :

ਅਗਮ ਅਪਾਰ ਦੇਵ ਅਲਖ ਅਭੇਵ ਅਤਿ, ਅਨਿਕ ਜਤਨ ਕਰਿ ਨਿਗ੍ਰਹ ਨ ਪਾਈਐ ।
ਪਾਈਐ ਨ ਜਗ ਭੋਗ ਪਾਈਐ ਨ ਰਾਜ ਜੋਗ, ਨਾਦ ਬਾਦ ਬੇਦ ਕੈ ਅਗਹੁ ਨਾ ਗਹਾਈਐ ।
ਤੀਰਥ ਪੁਰਬ ਦੇਵ ਦੇਵ ਸੇਵਕੈ ਨ ਪਾਈਐ, ਕਰਮ ਧਰਮ ਬ੍ਰਤ ਨੇਮ ਲਿਵ ਲਾਈਐ ।
ਨਿਹਫਲ ਅਨਿਕ ਪ੍ਰਕਾਰ ਕੈ ਅਚਾਰ ਸਬੈ, ਸਾਵਧਾਨ ਸਾਧਸੰਗ ਹੁਇ ਸਬਦ ਗਾਈਐ ॥

(ਕਬਿੱਤ ੩੦੪)

ਇਹ ਮਨੁੱਖਾ ਜਨਮ ਫਿਰ ਪਤਾ ਨਹੀਂ ਕਦੋਂ ਪ੍ਰਾਪਤ ਹੋਵੇਗਾ । ਇਹ 'ਬਰੀਆ' ਅਜਾਂਈਂ ਨ ਚਲੀ ਜਾਹੇ ਇਸੇ ਲਈ ਭਾਈ ਸਾਹਿਬ ਚੇਤੰਨ ਕਰਦੇ ਹਨ :

ਕਤ ਪੁਨ ਮਾਨਸ ਜਨਮ ਕਤ ਸਾਧਸੰਗ, ਨਿਸ ਦਿਨ ਕੀਰਤਨ ਸਮੈ ਚਲਿ ਜਾਈਐ ।
ਕਤ ਪੁਨ ਦ੍ਰਿਸਟਿ ਦਰਸ ਹੁਇ ਪਰਸਪਰ, ਭਾਵਨੀ ਭਗਤ ਭਾਇ ਸੇਵਾ ਲਿਵਲਾਈਐ ।
ਕਤ ਪੁਨ ਰਾਗ ਨਾਦ ਬਾਦ ਸੰਗੀਤ ਰੀਤ, ਸ੍ਰੀਗੁਰ ਸਬਦੁ ਧੁਨਿ ਸੁਨਿ ਪੁਨਿ ਗਾਈਐ ।
ਕਤ ਪੁਨ ਕਰਿ ਕਿਰਤਾਸ ਲੇਖ ਮਸੁਵਾਨੀ, ਸ੍ਰੀਗੁਰ ਸਬਦ ਲਿਖਿ ਨਿਜਪਦੁ ਪਾਈਐ ।

(ਕਬਿੱਤ ੫੦੦)

ਸੋ ਉਪਰੋਕਤ ਜੁਗਤ ਰਾਹੀਂ ਹੀ 'ਗੋਬਿੰਦ ਮਿਲਣ' ਦਾ ਪ੍ਰਕਾਸ਼ ਸੰਭਵ ਹੋ ਸਕਦਾ ਹੈ ਤੇ ਭਾਈ ਸਾਹਿਬ ਨੇ ਇਨ੍ਹਾਂ ਨੂੰ ਆਪਣੇ ਕਬਿੱਤ ਸਵੈਯਾਂ ਵਿਚ ਮੁੱਢਲੇ ਤੱਤਾਂ ਵਜੋਂ ਪਰਵਾਨਿਆ ਹੈ ।

**ਸਤਿ ਸੰਗਤ**

ਭਗਤੀ ਦੇ ਕਰਮ ਖੇਤਰ ਵਾਸਤੇ ਭਾਈ ਸਾਹਿਬ ਨੇ ਸੰਗਤਿ ਦੇ ਸੰਕਲਪ ਨੂੰ ਪ੍ਰਸਤੁਤ ਕੀਤਾ ਹੈ । ਭਗਤੀ ਸਾਧ ਸੰਗਤਿ ਰਾਹੀਂ ਪ੍ਰਾਪਤ ਕੀਤਾ ਪ੍ਰੇਮ ਦਾ ਜਜ਼ਬਾ ਹੈ ।[55]

ਸੰਗਤ ਅਤੇ ਪੰਗਤ ਸਿੱਖ ਧਰਮ ਦੇ ਦੋ ਮਹਾਨ ਕੰਮ ਹਨ ਜਿਨ੍ਹਾਂ ਦੀ ਉਸਾਰੀ ਗੁਰੂ ਨਾਨਕ ਸਾਹਿਬ ਨੇ ਆਪ ਕੀਤੀ ਕਿਉਂਕਿ ਭਗਤੀ ਮਾਰਗ ਵਿਚ ਇਸਦਾ ਬਹੁਤ ਮਹੱਤਵ ਹੈ । ਗੁਰੂ ਸਾਹਿਬਾਨ ਨੇ ਧਰਮ ਨੂੰ ਸਦਾਚਾਰ ਨਾਲ ਭਰਪੂਰ ਕਰਕੇ ਜਦੋਂ ਸਦਾਚਾਰ ਨੂੰ ਨਿੱਜ ਨਾਲੋਂ ਸੰਗਤ ਨਾਲ ਵਧੇਰੇ ਜੋੜਿਆ ਤਾਂ ਧਰਮ ਦੇ ਅਰਥ ਹੀ ਬਦਲ ਗਏ । ਭਾਰਤੀ ਭੂ ਖੰਡ ਤੇ ਇਕ ਨਵੀਂ ਕ੍ਰਾਂਤੀ ਆਈ ਜਿਸ ਦੇ ਬੜੇ ਦੂਰਦਰਸ਼ੀ ਸਿੱਟੇ ਨਿਕਲੇ ।

ਭਾਰਤੀ ਧਰਮਾਂ ਵਿਚ ਸਿੱਧਾਂਤਾਂ ਦੀ ਸਿਰਜਣਾ ਤਾਂ ਬਹੁਤ ਹੋਈ ਪਰ ਸਿੱਧਾਂਤ ਆਦਰਸ਼ ਰੂਪ

ਬਣ ਹਮੇਸ਼ਾਂ ਹੀ ਮਨੁੱਖੀ ਜੀਵਨ ਨਾਲੋਂ ਉੱਚਾ ਰਿਹਾ। ਸਿਧਾਂਤ ਅਤੇ ਅਮਲ ਦੀ ਸਮਸੂਰਤਾ ਲਈ ਗੁਰੂ ਨਾਨਕ ਸਾਹਿਬ ਨੇ ਪ੍ਰਥਮ ਉਪਰਾਲਾ ਕੀਤਾ। ਉਦਾਸੀਆਂ ਵੇਲੇ ਭਾਈ ਮਰਦਾਨਾ ਹਮੇਸ਼ਾਂ ਆਪ ਦੇ ਨਾਲ ਰਹੇ। ਦਸਮ ਪਾਤਸ਼ਾਹ ਨੇ ਪੰਜਾ ਪਿਆਰਿਆਂ ਪਾਸੋਂ ਅੰਮ੍ਰਿਤ ਛੱਕ ਕੇ ਸੰਗਤ ਸਿਧਾਂਤ ਨੂੰ ਸ੍ਰੇਸ਼ਟਤਾ ਪ੍ਰਦਾਨ ਕੀਤੀ। ਇਉਂ ਸੰਗਤ ਜਾਂ ਜਮਾਤ ਨੂੰ ਜਿਤਨੀ ਉੱਚਤਾ ਜਾਂ ਪ੍ਰਭੁਤਾ ਸਿੱਖ ਧਰਮ ਨੇ ਦਿੱਤੀ ਹੈ ਇਤਨੀ ਹੋਰ ਕਿਸੇ ਧਰਮ ਨੇ ਨਹੀਂ ਦਿੱਤੀ। ਸਤਿ ਸੰਗਤ ਨੂੰ ਉੱਤਮ ਤਾਂ ਹਰ ਕੋਈ ਕਹਿੰਦਾ ਹੈ ਪਰ ਪ ਰਬ੍ਰਹਮ ਪਰਮੇਸਰ ਦਾ ਨਿਵਾਸ ਸੰਗਤ ਵਿਚ ਹੈ ਇਹ ਸਿਧਾਂਤ ਸਿੱਖੀ ਨੇ ਹੀ ਪੇਸ਼ ਕੀਤਾ ਹੈ :

ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥

(ਸਲੋਕ ਮ. ੪ ਗੁਰੂ ਗ੍ਰੰਥ ਪੰ. ੧੩੧੪)

ਗੁਰੂ ਨਾਨਕ ਸਾਹਿਬ ਨੇ ਸਤਿ ਸੰਗਤਿ ਦਾ ਸਰੂਪ ਬਿਆਨਦਿਆਂ ਫੁਰਮਾਇਆ :

ਸਤ ਸੰਗਤ ਕੈਸੀ ਜਾਣੀਐ ਜਿਥੈ ਏਕੋ ਨਾਮੁ ਵਖਾਣੀਐ ॥

(ਸਿਰੀ ਰਾਗ ਮ. ੧ ਗੁਰੂ ਗ੍ਰੰਥ ਪੰ. ੭੨)

ਗੁਰੂ ਸਾਹਿਬਾਨ ਦਾ ਟੀਚਾ ਆਦਰਸ਼ਕ ਮਨੁੱਖ ਦੀ ਸਥਾਪਤੀ ਰਾਹੀਂ ਪਹਿਲਾਂ 'ਇਹ ਲੋਕ ਸੁਖੀਏ' ਬਣਾਕੇ ਫਿਰ 'ਫਿਰ ਪਰਲੋਕ ਸੁਹੇਲੇ' ਬਣਾਉਣਾ ਸੀ। ਇ ' 'ਲੋਕ ਸੁਖੀਏ' ਰਾਹੀਂ ਹੀ ਨਵਾਂ ਨਰੋਆ ਸਮਾਜ ਉਸਾਰਿਆ ਜਾ ਸਕਦਾ ਹੈ। ਇਸ ਨਰੋਏ ਸਮਾਜ ਰਾਹੀਂ ਪਰਲੋਕ ਸੁਹੇਲੇ ਬਣਾਉਣਾ ਗੁਰਮਤਿ ਜੁਗਤਿ ਹੈ। ਇਸ ਆਦਰਸ਼ਕ ਮਨੁੱਖ ਨੂੰ ਹੀ ਗੁਰਮਤਿ ਵਿਚ ਗੁਰਮੁੱਖ ਪਰ-ਵਾਨਿਆ ਗਿਆ ਤੇ ਗੁਰਬਾਣੀ ਨੇ ਇਸ ਗੁਰਮੁੱਖ ਦੇ ਚਲਣ ਲਈ 'ਗਾਡੀ ਰਾਹ' ਬਣਾਇਆ। ਮਨਮੁੱਖ ਇਸ ਰਾਹ ਤੇ ਨਹੀਂ ਚਲ ਸਕਦਾ। ਮਨਮੁੱਖ ਦਾ ਰਸਤਾ ਮਨਮੱਤ ਦਾ ਹੈ। ਗੁਰਮੁੱਖ ਦਾ ਰਸਤਾ ਗੁਰੂ ਦੀ ਮੱਤ ਦਾ ਰਸਤਾ ਹੈ। ਇਸ ਲਈ ਗੁਰਬਾਣੀ ਜੁਗਤਿ 'ਸਚਿਆਰ ਮਨੁੱਖ' ਬਣਨ ਲਈ ਪ੍ਰੇਰਦੀ ਹੈ। 'ਕਿਵ ਸਚਿਆਰਾ' ਹੋਣਾ ਹੀ ਧਰਮ ਦੀ ਮੂਲ ਸਮੱਸਿਆ ਹੈ। 'ਸਚਿਆਰ ਮਨੁੱਖ' ਬਣਨ ਲਈ ਸਤਿਸੰਗਤ ਤੇ ਗੁਰਬਾਣੀ ਹੀ ਸਹੀ ਮਾਧਿਅਮ ਹੈ। ਇਸੇ ਰਾਹੀਂ ਹੀ ਠੀਕ ਅਰਥਾਂ ਵਿਚ 'ਸੰਸਾਰੀ', 'ਨਿਰੰਕਾਰੀ' ਹੋ ਸਕਦੇ ਹਨ। ਕਿਉਂਕਿ ਸਤਿਗੁਰੂ ਭਾਵੇਂ ਗੁਰਸਿੱਖ ਦਾ ਪਥ-ਪ੍ਰਦਰਸ਼ਕ ਹੈ ਪਰ ਇਸਦੇ ਨਾਲ ਇਕ ਅਨੁਕੂਲ ਅਤੇ ਪਵਿੱਤਰ ਵਾਤਾਵਰਣ ਦੀ ਵੀ ਸਦਾ ਲੋੜ ਬਣੀ ਰਹਿੰਦੀ ਹੈ। ਡਾ. ਰਤਨ ਸਿੰਘ ਜੱਗੀ ਅਨੁਸਾਰ, "ਅਸਲ ਵਿਚ ਬ੍ਰਹਮ ਗਿਆਨ ਦੀ ਪ੍ਰਾਪਤੀ ਵਿਚ ਕਿਸੇ ਇਕ ਵਿਅਕਤੀ ਦਾ ਕਿਤਨਾ ਵੀ ਸਹਿਯੋਗ ਅਤੇ ਪਥ-ਪ੍ਰਦਰਸ਼ਨ ਕਿਉਂ ਨਾ ਰਿਹਾ ਹੋਵੇ ਪਰ ਦੂਜੇ ਸੰਤਾਂ ਜਾਂ ਮਹਾਂਪੁਰਸ਼ਾਂ ਦੀ ਸੰਗਤਿ ਨਾਲ ਪ੍ਰੇਰਣਾ ਵਿਚ ਨਿਰੰਤਰ ਦ੍ਰਿੜਤਾ, ਸਾਧਨਾ ਦੇ ਸਰੂਪ ਵਿਚ ਨਿਖਾਰ ਅਤੇ ਆਤਮ-ਗਿਆਨ ਵਿਚ ਲਗਾਤਾਰ ਵਿਸਤਾਰ ਹੁੰਦਾ ਰਹਿੰਦਾ ਹੈ।[55]

ਭਾਈ ਗੁਰਦਾਸ ਜੀ ਨੇ ਇਸ ਅਦੁੱਤੀ ਗੁਰਮਤਿ ਸਿੱਧਾਂਤ ਨੂੰ ਵਿਚਾਰਿਆ, ਪ੍ਰਚਾਰਿਆ ਅਤੇ ਸੰਗਤਾਂ ਨੂੰ ਦ੍ਰਿੜ ਕਰਾਇਆ। ਆਪ ਵਾਰਾਂ ਵਿਚ ਸਾਧਸੰਗਤ ਦਾ ਸਰੂਪ ਬਿਆਨਦਿਆਂ ਸਪੱਸ਼ਟ ਕਰਦੇ ਹਨ ਕਿ ਇਹ ਸੰਗਤ ਕਿਸੇ ਵਿਅਕਤੀਗਤ ਸੰਤ, ਸਾਧ ਤੋਂ ਵਖਰਿਆਂ ਗੁਰੂ ਦੇ ਪਿਆਰ ਵਿਚ ਰੱਤੇ, ਸਮਾਜ ਵਿਚ ਵਿਚਰਦੇ ਗੁਰਸਿੱਖਾਂ ਦੇ ਆਪਸੀ ਮਿਲਾਪ ਨਾਲ ਹੀ ਬਣਦੀ ਹੈ :

ਇਕੁ ਸਿਖੁ ਦੁਇ ਸਾਧਸੰਗੁ ਪੰਜੀ ਪਰਮੇਸਰੁ ।
ਨਉ ਅੰਗ ਨੀਲ ਅਨੀਲ ਸੁੰਨ ਅਵਤਾਰ ਮਹੇਸਰੁ ।
ਵੀਹ ਇਕੀਹ ਅਸੰਖ ਸੰਖ ਮੁਕਤੇ ਮੁਕਤੇਸਰੁ ।
ਨਗਰਿ ਨਗਰਿ ਸੈ ਸਹੰਸ ਸਿਖ ਦੇਸ ਦੇਸ ਲਖੇਸਰੁ ।

ਇਕਦੂੰ ਬਿਰਖਹੁੰ ਲਖ ਫਲ ਫਲ ਬੀਅ ਲੁਮੇਸੁਰ ।
ਭੋਗ ਭੁਗਤਿ ਰਜੇਸੁਰਾਂ ਜੋਗ ਜੁਗਤਿ ਜੋਗੇਸੁ ।

(ਵਾਰਾਂ ਭਾਈ ਗੁਰਦਾਸ ੧੩/੧੯)

ਜਿਵੇਂ ਹਲਦੀ ਤੇ ਚੂਨਾ, ਪਾਨ ਤੇ ਕੱਥਾ ਮਿਲਕੇ ਸੁਰਖ ਰੂਪ ਧਾਰਦੇ ਹਨ, ਜਾਮਨ ਨਾਲ ਦੁੱਧ ਦਹੀਂ ਬਣਦਾ ਹੈ, ਘਿਉ ਖੰਡ ਮੈਦਾ ਮਿਲਕੇ ਸਵਾਦਿਸ਼ਟ ਪਦਾਰਥ ਬਣਦੇ ਹਨ, ਸਾਰੀਆਂ ਸੁਗੰਧੀਆਂ ਮਿਲਕੇ 'ਅਰਗਜਾ ਧੂਪ' ਬਣਦੀ ਹੈ ਇਵੇਂ ਹੀ ਸਿੱਖਾਂ ਦੇ ਮਿਲ ਬੈਠਣ ਕਰਕੇ ਉਸ ਸੰਗਤ ਵਿਚ 'ਪਰਮੇਸ਼ਵਰ' ਦਾ ਵਾਸਾ ਹੁੰਦਾ ਹੈ ਤੇ ਉਸਦੀ ਮਹਿਮਾ ਅਕਥਨੀਯ ਹੈ :

ਹਰਦੀ ਅਉ ਚੂਨਾ ਮਿਲਿ ਅਰੁਨ ਬਰਨ ਜੈਸੇ, ਚਤੁਰ ਬਰਨ ਕੈ ਤੰਬੋਲ ਰਸ ਰੂਪ ਹੈ ।
ਦੂਧ ਮੈ ਜਾਵਨੁ ਮਿਲੈ ਦਧਿ ਕੈ ਬਖਾਨੀਅਤ, ਖਾਂਡ ਘ੍ਰਿਤ ਚੂਨ ਮਿਲਿ ਬਿੰਜਨ ਅਨੂਪ ਹੈ ।
ਕੁਸਮ ਸੁਗੰਧ ਮਿਲਿ ਤਿਲ ਸੈ ਫੁਲੇਲ ਹੋਤ, ਸਕਲ ਸੁਗੰਧ ਮਿਲਿ ਅਰਗਜਾ ਧੂਪ ਹੈ ।
ਦੋਇ ਸਿਖ ਸਾਧਸੰਗੁ ਪੰਜ ਪਰਮੇਸਰ ਹੈ, ਦਸ ਬੀਸ ਤੀਸ ਮਿਲੇ ਅਬਿਗਤਿ ਊਪ ਹੈ ।

(ਕਬਿੱਤ ੧੨੨)

ਗੁਰਸਿੱਖਾਂ ਦੇ ਅਜਿਹੇ ਮਿਲਾਪ ਵਿਚੋਂ ਮਨੁੱਖ ਨੈਤਿਕ ਗੁਣਾਂ ਦਾ ਧਾਰਣੀ ਬਣਕੇ 'ਸਚਿਆਰ' ਦਾ ਰੂਪ ਧਾਰਦਾ ਹੈ :

ਜੈਸੇ ਤਉ ਗੋਬੰਸ ਤਿਨ ਖਾਇ ਦੁਹੇ ਗੋਰਸ ਦੈ, ਗੋਰਸ ਅਉਟਾਏ ਦਧਿ ਮਾਖਨ ਪ੍ਰਗਾਸ ਹੈ ।
ਊਖ ਮੈ ਪਿਊਖ ਤਨ ਖੰਡ ਖੰਡ ਕੈ ਪਰਾਏ, ਰਸ ਕੈ ਅਉਟਾਏ ਖਾਂਡ ਮਿਸਰੀ ਮਿਠਾਸ ਹੈ ।
ਚੰਦਨ ਸੁਗੰਧ ਸਨਬੰਧ ਕੈ ਬਨਾਸਪਤੀ, ਢਾਕ ਅਉ ਪਲਾਸ ਜੈਸੇ ਚੰਦਨ ਸੁਬਾਸ ਹੈ ।
ਸਾਧੁਸੰਗਿ ਮਿਲਤ ਸੰਸਾਰੀ ਨਿਰੰਕਾਰੀ ਹੋਤ, ਗੁਰਮਤਿ ਪਰਉਪਕਾਰ ਕੈ ਨਿਵਾਸ ਹੈ ।

(ਕਬਿੱਤ ੧੨੯)

ਜਿਵੇਂ ਸਵਾਂਤੀ ਬੂੰਦ ਸਿੱਪੀ ਵਿਚ ਪੈ ਕੇ ਸਾਗਰ ਦੇ ਥਲੇ ਚਲੀ ਜਾਂਦੀ ਹੈ ਤੇ ਮੁਕਤਾਹਲ ਦਾ ਰੂਪ ਧਾਰ ਲੈਂਦੀ ਹੈ । ਇਉਂ ਗੁਰੂ ਦੇ ਪਿਆਰੇ ਸਿੱਖ ਸਤਿਸੰਗਤ ਵਿਚ ਟੁੱਭੀਆਂ ਮਾਰ ਮਾਰ ਕੇ ਪ੍ਰੇਮਰਸ ਦੇ ਰਸੀਲੇ ਹੋ ਕੇ ਅੰਮ੍ਰਿਤ ਪੀ ਪੀ ਨਿਹਾਲੋਂ ਨਿਹਾਲ ਹੁੰਦੇ ਹਨ ਕਿਉਂਕਿ ਸਾਧਸੰਗਤ ਸਚਖੰਡ ਦੇ ਸਮਾਨ ਹੁੰਦੀ ਹੈ ਜਿਥੇ ਪਰਮੇਸਰ ਦਾ ਵਾਸਾ ਹੁੰਦਾ ਹੈ :

ਸਹਜ ਸਮਾਧਿ ਸਾਧ ਸੰਗਤਿ ਮੈ ਸਾਚੁ ਖੰਡ ॥
ਸਤਿਗੁਰ ਪੂਰਨ ਬ੍ਰਹਮ ਕੋ ਨਿਵਾਸ ਹੈ ।

(ਕਬਿੱਤ ੧੨੫.੧)

'ਧਰਮਸਾਲ' ਜਿਸਨੂੰ ਗੁਰਦੁਆਰੇ ਦੀ ਸੰਗਿਆ ਦਿੱਤੀ ਗਈ ਹੈ ਵਿਖੇ ਸੰਗਤ ਰੂਪ ਵਿਚ ਜੁੜਕੇ ਗੁਰਸਿੱਖਾਂ ਦੇ ਮਾਨਸਰੋਵਰ ਤੇ ਬੈਠੇ ਹੰਸ ਵਾਂਗ ਸ਼ਬਦ ਰੂਪੀ ਮੋਤੀ ਚੁੱਗ ਚੁੱਗ ਕੇ ਵਿਗਸਣਾ ਹੈ । ਜਿਵੇਂ ਸ੍ਰੇਸ਼ਟ ਵਿਅਕਤੀ ਮਿਲਕੇ ਸਵਾਦਿਸ਼ਟ ਭੋਜਨ ਛਕ ਕੇ ਆਨੰਦਿਤ ਹੁੰਦੇ ਹਨ ਤੇ ਪੰਛੀ ਫਲਦਾਰ ਰੁੱਖ ਤੇ ਬੈਠਕੇ ਮਿੱਠੇ ਫਲ ਛੱਕਕੇ ਖੇੜੇ ਵਿਚ ਮਧੁਰ ਬਚਨ ਉਚਾਰਦੇ ਹਨ ਤਿਵੇਂ ਗੁਰੂ ਦਿਆਂ ਸਿੱਖਾਂ ਨੇ ਸੰਗਤ ਵਿਚੋਂ ਸ਼ਬਦ ਰਸ ਦੇ ਅੰਮ੍ਰਿਤ ਨਾਲ ਸਰਸ਼ਾਰ ਹੋਣਾ ਹੈ :

ਜੈਸੇ ਤੌ ਮਰਾਲ ਮਾਲ ਬੈਠਤ ਹੈ ਮਾਨਸਰ, ਮੁਕਤਾ ਅਮੋਲ ਖਾਇ ਖਾਇ ਬਿਗਸਾਤ ਹੈ ।
ਜੈਸੇ ਤੌ ਸੁਜਨ ਮਿਲ ਬੈਠਤ ਹੈ ਪਾਕਸਾਲ, ਅਨਿਕ ਪ੍ਰਕਾਰ ਬਿੰਜਨਾਦਿ ਰਸ ਖਾਤ ਹੈ ।
ਜੈਸੇ ਦ੍ਰੁਮ ਛਾਯਾ ਮਿਲ ਬੈਠਤ ਅਨੇਕ ਪੰਛੀ, ਖਾਇ ਫਲ ਮਧੁਰ ਬਚਨ ਕੈ ਸੁਹਾਤ ਹੈ ।
ਤੈਸੇ ਗੁਰਸਿੱਖ ਮਿਲ ਬੈਠਤ ਧਰਮਸਾਲ, ਸਹਜ ਸਬਦ ਰਸ ਅੰਮ੍ਰਿਤ ਅਘਾਤ ਹੈ ।

(ਕਬਿੱਤ ੫੫੯)

ਭਾਈ ਸਾਹਿਬ ਗੁਰਮਤਿ ਦੇ ਇਸ ਅਨੂਪਮ ਸਿਧਾਂਤ ਤੋਂ ਬਲਿਹਾਰ ਜਾਂਦੇ ਹੋਏ ਨਾਰਦ ਮੁਨੀ ਨੂੰ ਸੰਬੋਧਨ ਕਰਦੇ ਹਨ ਕਿ ਸਾਧਸੰਗਤ ਮੇਰੇ ਪ੍ਰਾਣਾਂ ਦਾ ਆਧਾਰ ਹੈ, ਮੇਰਾ ਮਾਤਾ ਪਿਤਾ, ਕੁਟੰਬ,

ਕਾਰਨ ਅਨੇਕਾਂ ਦੁੱਖ, ਇਨ੍ਹਾਂ ਸਾਰੀਆਂ ਪੀੜਾਂ ਦਾ ਦਰਦ ਵੀ ਪ੍ਰੀਤਮ ਦੇ ਇਕ ਪਲ ਦੇ ਵਿਛੋੜੇ ਦੇ ਦਰਦ ਨੂੰ ਨਹੀਂ ਪੁਜ ਸਕਦਾ :

ਅਗਨਿ ਜਰਤ ਜਲ ਬੂਡਤ ਸਰਪ ਗ੍ਰਸਹਿ
ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ ।
ਬਿਰਥਾ ਅਨੇਕ ਅਪਦਾ ਅਧੀਨ ਦੀਨੋ ਗਤਿ,
ਗ੍ਰੀਖਮ ਔ ਸੀਤ ਬਰਖ ਮਾਹਿ ਨਿਸ ਪ੍ਰਾਤ ਹੈ ।
ਗੋ, ਦ੍ਵਿਜ, ਬਿਸ੍ਵਾਸ ਬੰਸ ਕੋਟਿ ਹਤਯਾ,
ਤ੍ਰਿਸਨਾ ਅਨੇਕ ਦੁਖ ਦੋਖ ਬਸ ਗਾਤ ਹੈ ।
ਅਨਿਕ ਪ੍ਰਕਾਰ ਜੋਰ ਸਕਲ ਸੰਸਾਰ ਸੋਧ
ਪੀਯ ਕੇ ਬਿਛੋਹ ਪਲ ਏਕ ਨ ਪੁਜਾਤ ਹੈ ॥

(ਕਬਿੱਤ ਪ੭੨)

ਇਉਂ ਇਸ ਬਿਰਹਾ ਦੇ ਦਰਦ ਵਿਚੋਂ ਆਤਮਿਕ ਅਨੰਦ ਤੇ ਸਹਜ ਦੀ ਪ੍ਰਾਪਤੀ ਹੁੰਦੀ ਹੈ ।

**ਜੀਵਨ ਮੁਕਤੀ**

ਮੁਕਤੀ ਦਾ ਕੋਸ਼ਗਤ ਅਰਥ ਹੈ ਛੁਟਕਾਰਾ ਜਾਂ ਰਿਹਾਈ ।[57] ਸ੍ਰੀਮਦ ਭਗਵਤ ਗੀਤਾ ਵਿਚ ਇਸ ਲਈ ਸ਼ਬਦ 'ਮੁਮੁਖਸ਼ਮਿ', ਬੁੱਧ ਮੱਤ ਵਿਚ ਨਿਰਵਾਣ, ਈਸਾਈ ਮੱਤ ਵਿਚ ਸਾਲਵੇਸ਼ਨ (Salvation) ਅਤੇ ਇਸਲਾਮ ਵਿਚ 'ਨਿਜਾਤ' ਵਰਤਿਆ ਗਿਆ ਹੈ ।[58]

ਭਾਰਤੀ ਧਰਮ ਚਿੰਤਨ ਵਿਚ ਮੁਕਤੀ ਜਾਂ ਮੋਕਸ਼ ਨੂੰ ਜੀਵਨ ਦਾ ਪਰਮ ਉਦੇਸ਼ ਪਰਵਾਨ ਕੀਤਾ ਹੋਇਆ ਹੈ । ਆਮ ਲੋਕਾਂ ਦੇ ਵਿਚਾਰ ਅਨੁਸਾਰ ਮੁਕਤੀ ਦੇ ਅਰਥ ਹਨ ਮਰਨ ਮਗਰੋਂ ਆਤਮਾ ਪਰਮਾਤਮਾ ਵਿਚ ਲੀਨ ਹੋ ਜਾਵੇ ਅਤੇ ਜਨਮ ਮਰਨ ਦਾ ਚੱਕਰ ਮੁੱਕ ਜਾਵੇ ।

ਹਿੰਦੂ ਧਰਮ ਪੁਸਤਕਾਂ ਅਨੁਸਾਰ ਧਰਮ, ਅਰਥ, ਕਾਮ ਤੇ ਮੋਕਸ਼ ਨੂੰ ਮਨੁੱਖੀ ਜੀਵਨ ਦਾ ਆਧਾਰ ਮੰਨਿਆ ਗਿਆ ਹੈ । ਇਨ੍ਹਾਂ ਨੂੰ ਚਾਰ ਪੁਰਸ਼ਾਰਥ ਵੀ ਕਹਿੰਦੇ ਹਨ । ਇਨ੍ਹਾਂ ਵਿਚੋਂ 'ਮੋਕਸ਼' ਨੂੰ 'ਪਰਮ ਪੁਰਸ਼ਾਰਥ' ਪਰਵਾਨ ਕੀਤਾ ਹੈ । ਧਰਮ ਨੂੰ ਮੋਕਸ਼ ਦਾ ਸਾਧਨ ਮੰਨਿਆ ਗਿਆ ਹੈ । ਮੋਕਸ਼ ਪ੍ਰਾਪਤੀ ਲਈ ਬਾਨ-ਪ੍ਰਸਤ ਆਸ਼ਰਮ ਧਾਰਣ ਕਰਕੇ ਕਈ ਤਰ੍ਹਾਂ ਦੇ ਕਰਮਕਾਂਡ ਕੀਤੇ ਜਾਂਦੇ ਸਨ ।

ਬੁੱਧ ਧਰਮ ਅਨੁਸਾਰ 'ਨਿਰਵਾਣ' ਪ੍ਰਾਪਤੀ ਮਨੁੱਖ ਦੇ ਜੀਵਨ ਦਾ ਪਰਮ ਆਦਰਸ਼ ਹੈ । ਨਿਰਵਾਣ ਸ਼ਬਦ ਨੂੰ 'ਨਿਰਵਹ' ਧਾਤੂ ਤੋਂ ਨਿਕਲਿਆ ਮੰਨਕੇ ਇਸਦੇ ਅਰਥ 'ਬੁੱਝਣਾ', ਠੰਡਾ ਜਾਂ ਸ਼ਾਂਤ ਹੋ ਜਾਣਾ ਕੀਤੇ ਜਾਂਦੇ ਹਨ । ਦੁੱਖਾਂ ਰੂਪੀ ਤੇਲ ਖ਼ਤਮ ਹੋਣ ਨਾਲ ਦੀਵੇ ਦੇ ਬੁੱਝਣ ਨੂੰ ਨਿਰਵਾਣ ਦੀ ਸੰਗਿਆ ਦਿੱਤੀ ਹੈ । ਡਾ. ਰਾਧਾ ਕ੍ਰਿਸ਼ਨਨ ਅਨੁਸਾਰ, "ਜਨਮ ਮਰਨ ਦੇ ਗੇੜ ਤੋਂ ਛੁਟਕਾਰਾ ਹਾਸਲ ਕਰਕੇ ਅਮਰ ਜੀਵਨ ਪ੍ਰਾਪਤ ਕਰਨਾ ਹਰ ਧਰਮੀ ਬੰਦੇ ਦਾ ਨਿਸ਼ਾਨਾ ਹੈ ਅਤੇ ਇਸੇ ਨੂੰ ਮੋਕਸ਼ ਜਾਂ ਮੁਕਤੀ, ਬ੍ਰਹਮ ਨਾਲ ਮਿਲਾਪ ਤੇ ਨਿਰਵਾਣ ਕਿਹਾ ਜਾਂਦਾ ਹੈ ।[59]

ਈਸਾਈ ਮੱਤ ਅਨੁਸਾਰ ਖ਼ੁਦਾ ਦੇ ਪੁੱਤਰ ਹਜ਼ਰਤ ਈਸਾ ਤੇ ਪੂਰਾ ਭਰੋਸਾ ਕਰਨ ਤੋਂ ਪਾਪਾਂ ਤੋਂ ਛੁਟਕਾਰਾ ਅਤੇ ਅਖੈ ਜੀਵਨ ਪਾਉਣਾ ਮੁਕਤੀ ਹੈ । ਉਨ੍ਹਾਂ ਦਾ ਖ਼ਿਆਲ ਹੈ ਕਿ ਕੋਈ ਆਦਮੀ ਬਿਨਾਂ ਪਾਪ ਨਹੀਂ ਅਰ ਪਾਪ ਦਾ ਫਲ ਮੌਤ ਹੈ । ਪੈਗੰਬਰ ਈਸਾ ਨੇ ਆਪਣੇ ਪ੍ਰਾਣ ਦੇ ਕੇ ਲੋਕਾਂ ਦੇ ਪਾਪਾਂ ਦਾ ਪ੍ਰਾਸ਼ਚਿਤ ਕੀਤਾ ਹੈ । ਜੋ ਉਸ ਤੇ ਈਮਾਨ ਲਿਆਉਣਗੇ ਉਹ ਪਾਪਾਂ ਤੋਂ ਛੁਟਕਾਰਾ ਪਾਉਣਗੇ ਅਤੇ ਅਵਿਨਾਸ਼ੀ ਜੀਵਨ ਪ੍ਰਾਪਤ ਕਰਨਗੇ ।[60]

ਇਸਲਾਮ ਮੱਤ ਅਨੁਸਾਰ 'ਕੁਰਾਨ ਸ਼ਰੀਫ਼' ਦੇ ਬਚਨਾਂ ਤੇ ਅਮਲ ਕਰਨਾ ਅਤੇ ਨਮਾਜ਼, ਰੋਜ਼ੇ ਆਦਿ ਪੰਜ ਨਿਯਮਾਂ ਤੇ ਪੱਕੇ ਰਹਿਣਾ, ਪੈਗੰਬਰ ਮੁਹੰਮਦ ਤੇ ਨਿਸ਼ਚਾ ਰਖਣਾ, ਇਸ ਤੋਂ ਕਿਆਮਤ ਦੇ ਦਿਨ ਦੇ ਫ਼ੈਸਲੇ ਅਨੁਸਾਰ ਹਮੇਸ਼ਾਂ ਲਈ ਬਹਿਸ਼ਤ ਦੀ ਪ੍ਰਾਪਤੀ ਮੁਕਤੀ ਹੈ ।[61]

ਮਿੱਤਰ, ਪੁੱਤਰ, ਇਸ਼ਟ, ਸੁੱਖ ਆਨੰਦ ਸਭੋ ਕੁੱਝ ਸਾਧਸੰਗਤ ਹੈ :

ਨਿਜ ਘਰ ਮੇਰੋ ਸਾਧਸੰਗਤਿ ਨਾਰਦਮੁਨਿ, ਦਰਸਨ ਸਾਧਸੰਗ ਮੇਰੋ ਨਿਜ ਰੂਪ ਹੈ ।
ਸਾਧੁਸੰਗਿ ਮੇਰੋ ਮਾਤਾ ਪਿਤਾ ਅਉ ਕੁਟੰਬ ਸਖਾ, ਸਾਧਸੰਗੁ ਮੇਰੋ ਸੁਤੁ ਸ੍ਰੇਸ਼ਟੁ ਅਨੂਪੁ ਹੈ ।
ਸਾਧੁਸੰਗਿ ਸਰਬ ਨਿਧਾਨੁ ਪ੍ਰਾਨ ਜੀਵਨ ਮੈ, ਸਾਧਸੰਗ ਨਿਜੁ ਪਦ ਸੇਵਾ ਦੀਪ ਧੂਪ ਹੈ ।
ਸਾਧਸੰਗਿ ਰੰਗ ਰਸ ਭੋਗ ਸੁਖ ਸਹਜ ਮੈ, ਸਾਧਸੰਗ ਸੋਭਾ ਅਤਿ ਉਪਮਾ ਅਉ ਉਪ ਹੈ ।
(ਕਬਿੱਤ ੩੦੩)

ਨਿਸ਼ਕਰਸ਼ ਵਜੋਂ ਕਹਿ ਸਕਦੇ ਹਾਂ ਕਿ ਗੁਰੂ ਸਾਹਿਬਾਨ ਦੁਆਰਾ ਸਿਰਜਿਆ ਗਿਆ 'ਸੰਗਤਿ' ਦਾ ਸਿੱਧਾਂਤ ਮਨੁੱਖੀ ਜ਼ਿੰਦਗੀ ਵਿਚ ਦੈਵੀ ਗੁਣਾਂ ਦੀ ਪ੍ਰਾਪਤੀ ਰਾਹੀਂ ਆਤਮਿਕ ਉਨਤੀ ਦੇ ਨਾਲ ਨਾਲ ਸਮਾਜਿਕ ਉਨਤੀ ਲਈ ਵੀ ਤਰੱਕੀ ਦਾ ਰਾਹ ਬਣਿਆ ਅਤੇ ਭਾਈ ਗੁਰਦਾਸ ਆਪਣੀ ਰਚਨਾ ਰਾਹੀਂ ਇਸ ਅਮਲ ਨੂੰ ਸੰਗਤਾਂ ਦੇ ਜੀਵਨ ਨਾਲ ਸਮਸ੍ਰਰ ਕਰਨ ਲਈ ਯਤਨਸ਼ੀਲ ਰਹੇ ।

**ਬਿਰਹਾ**

ਬਿਰਹਾ ਨੂੰ ਬਾਬਾ ਫਰੀਦ ਨੇ 'ਸੁਲਤਾਨ' ਦੀ ਸੰਗਿਆ ਦਿਤੀ ਹੈ । ਗੁਰੂ ਅੰਗਦ ਸਾਹਿਬ ਦਾ ਫੁਰਮਾਨ ਹੈ :

ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥
(ਸਿਰੀ ਰਾਗ ਕੀ ਵਾਰ ਸਲੋਕ ਮ: ੨ ਪੰਨਾ ੮੯)

ਪ੍ਰਭੂ ਪਿਆਰ ਦੀ ਮਿਠੀ ਮਿਠੀ ਪੀੜਾ ਨੂੰ ਸਦਾ ਚੇਤਨਾ ਦਾ ਹਿੱਸਾ ਬਣਾਈ ਰਖਣਾ ਇਹ ਪ੍ਰਭੂ ਵਿਯੋਗੀਆਂ ਦਾ ਜੀਵਨ ਸੁਭਾਅ ਹੈ । ਬਿਰਹਾ ਮਨੁੱਖ ਨੂੰ ਪ੍ਰਭੂ ਚਰਨਾਂ ਨਾਲ ਇਕ ਸੁਰ ਕਰਦੀ ਹੈ । ਬਿਰਹਾ ਪੀੜ ਨਾਲ ਤਰੰਗਿਤ ਹੋਈ ਆਤਮਾ ਵਿਚੋਂ ਅਨੰਦ ਦੀਆਂ ਕਿਰਨਾਂ ਨਿਕਲਦੀਆਂ ਹਨ । ਗੁਰਮਤਿ ਚਿੰਤਨ ਨੇ ਵੀ ਬਿਰਹਾ ਨੂੰ ਜੀਵਨ-ਅਮਲ ਦੀ ਚੂਲ ਪਰਵਾਨ ਕੀਤਾ ਹੈ ।

ਭਾਈ ਗੁਰਦਾਸ ਦੇ ਸਾਰੇ ਕਬਿੱਤ ਸਵੈਯਾਂ ਵਿਚ ਪਰਧਾਨ ਸੁਰ ਬਿਰਹਾ ਹੈ । ਪ੍ਰੋ. ਸਰਦੂਲ ਸਿੰਘ ਲਿਖਦੇ ਹਨ ਕਿ, "ਆਪਦਾ ਸਤਿਗੁਰ ਜੀ ਨਾਲ ਅਥਾਹ ਪ੍ਰੇਮ ਹੈ । ਦਰਸ ਬਿਨਾਂ ਬਿਰਹੋਂ ਦੇ ਘੇਰੇ ਹੋਏ ਬਿਲਲਾ ਉਠਦੇ ਹਨ। ਮਿਲਾਪ ਦੀ ਅਵਸਥਾ ਦਾ ਬਿਆਨ ਗਜ਼ਬ ਦਾ ਹੈ । ਦਿਲ ਦੀਆਂ ਪ੍ਰੇਮ ਕਾਂਗਾਂ ਦਾ ਚੜ੍ਹਾ ਜ਼ਬਰਦਸਤ ਹੈ । ਆਪ ਗੁਰ-ਦਰਸ਼ਨ ਵਿਚ ਮਸਤ ਹੋਕੇ ਅਕਹਿ ਰਸ ਮਾਣਦੇ ਹਨ ਅਰ ਵਿਛੜਕੇ ਮੱਛੀ ਵਾਂਙੂ ਤੜਫਦੇ ਹਨ । ਕਿਵੇਂ ਹੇਠ ਲਿਖੇ ਕਬਿਤ ਵਿਚ ਆਪਣੇ ਆਪ ਨੂੰ ਪਪੀਹੇ ਦੀ ਤਰ੍ਹਾਂ ਵਿਲਪ ਵਿਲਪ ਕੇ ਪ੍ਰਿਉ ਪ੍ਰਿਉ ਕਰਦਾ ਵਿਖਾ ਰਹੇ ਹਨ । ਸ਼ਬਦਾਂ ਦੀ ਮਿਲਾਉਣੀ ਅਨੂਪਮ ਹੈ :[56]

ਸੁਪਨ ਚਰਿਤ੍ਰ ਚਿਤ੍ਰ ਬਾਨਕ ਬਨੇ ਬਚਿਤ੍ਰ
ਪਾਵਨ ਪਵਿਤ੍ਰ ਮਿਤ੍ਰ ਆਜ ਮੇਰੈ ਆਏ ਹੈ ।
ਪਰਮ ਦਇਆਲ ਲਾਲ ਲੋਚਨ ਬਿਸਾਲ ਮੁਖ,
ਬਚਨ ਰਸਾਲ ਮਧੁ ਮਧੁਰ ਪੀਆਏ ਹੈ ।
ਸੋਭਿਤ ਸਿਜਾਸਨ ਬਿਲਾਸਨ ਦੈ ਅੰਕਮਾਲ,
ਪ੍ਰੇਮਰਸ ਬਿਸਮ ਹੁਇ ਸਹਜ ਸਮਾਏ ਹੈ ।
ਚਾਤ੍ਰਿਕ ਸਬਦ ਸੁਨਿ ਅਖੀਆ ਉਘਰਿ ਗਈ,
ਭਈ ਜਲ ਮੀਨ ਗਤਿ ਬਿਰਹ ਜਗਾਏ ਹੈ ॥
(ਕਬਿੱਤ ੨੦੫)

ਬਿਰਹਾ ਦੀ ਵਿਆਕੁਲਤਾ ਦਾ ਚਿੱਤਰ ਖਿਚਦੇ ਲਿਖਦੇ ਹਨ ਕਿ ਅਗਨੀ ਦਾ ਸਾੜ, ਜਲ ਦੇ ਡੁੱਬਣ ਦੀ ਪੀੜਾ, ਸੱਪ ਦਾ ਡੰਗ, ਅਨੇਕਾਂ ਸ਼ਸਤਰਾਂ ਦੇ ਹਜ਼ਾਰਾਂ ਜ਼ਖਮ, ਅਨੇਕਾਂ ਮੁਸੀਬਤਾਂ, ਅਤਿ ਦੀ ਗਰਮੀ ਸਰਦੀ, ਗਊ ਹੱਤਿਆ, ਬ੍ਰਾਹਮਣ ਹੱਤਿਆ, ਬੰਸ ਹੱਤਿਆ ਅਤੇ ਕ੍ਰੋੜਾਂ ਹੱਤਿਆਵਾਂ

ਗੁਰਮਤਿ ਵਿਚ ਮੁਕਤੀ ਇਸ ਜੀਵਨ ਵਿਚ ਸਾਧਨਾ ਰਾਹੀਂ ਪ੍ਰਾਪਤ ਕੀਤੀ ਵਿਸ਼ੇਸ਼ ਗਿਆਨ-ਮਈ ਸਹਜ ਅਵਸਥਾ ਹੈ । ਇਸ ਦਾ ਦੇਸ਼ ਕਾਲ ਨਾਲ ਕੋਈ ਸੰਬੰਧ ਨਹੀਂ । ਗੁਰਮਤਿ ਜੀਵਨ ਜਾਚ ਦੀ ਵਿਲੱਖਣਤਾ ਹੀ ਇਹ ਹੈ ਕਿ ਇਹ ਮਨੁੱਖ ਨੂੰ ਪ੍ਰਾਪਤ ਜਨਮ ਵਿਖੇ ਜਿਉਂਦੇ ਜੀਅ ਪੂਰੇ ਸਤਿਗੁਰੂ ਦੁਆਰਾ ਦੱਸੀ ਜੁਗਤ ਨੂੰ ਪੂਰਨ ਕਰ ਹਸੰਦਿਆਂ, ਖੇਡੰਦਿਆਂ, ਪੈਨੰਦਿਆਂ 'ਗ੍ਰਿਹਸਤ ਪ੍ਰਧਾਨ' ਵਿਚ ਹੀ 'ਜੀਵਨ ਮੁਕਤੀ' ਪ੍ਰਾਪਤ ਕਰਨ ਦੇ ਸਮੱਰਥ ਬਣਾਉਂਦੀ ਹੈ :

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥

(ਸਲੋਕ ਮ: ੫, ਗੁਰੂ ਗ੍ਰੰਥ ਪੰ. ੫੨੨)

ਜੀਵਨ ਮੁਕਤ ਵਿਅਕਤੀ ਬਾਰੇ ਗੁਰੂ ਅਰਜਨ ਸਾਹਿਬ ਇਉਂ ਵਿਸ਼ਲੇਸ਼ਣ ਕਰਦੇ ਹਨ :

ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥
ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀ ਬਿਓਗੁ ॥
ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥
ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥
ਜੋ ਵਰਤਾਏ ਸਾਈ ਜੁਗਤਿ ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥

(ਗਉੜੀ ਮ. ੫, ਗੁਰੂ ਗ੍ਰੰਥ ਪੰ. ੨੭੫)

ਇਸੇ ਗੁਰਮਤਿ ਜੁਗਤਿ ਨੂੰ ਭਾਈ ਸਾਹਿਬ ਕਮਲ ਫੁਲ ਦੇ ਦ੍ਰਿਸ਼ਟਾਂਤ ਰਾਹੀਂ ਸਮਝਾਉਂਦਿਆਂ ਦਸਦੇ ਹਨ ਕਿ ਜਿਹੜਾ ਮਨੁੱਖ ਮਾਇਆ ਰੂਪੀ ਸੰਸਾਰ ਵਿਚ ਰਹਿੰਦਾ ਹੋਇਆ ਵੀ ਪ੍ਰਭੂ ਨਾਲ ਜੁੜਨ ਦੇ ਸਮਰੱਥ ਹੋ ਸਕਦਾ ਹੈ ਉਹੋ ਹੀ ਜੀਵਨ-ਮੁਕਤ ਹੈ :

ਜੀਵਨਮੁਕਤਿ ਜਗਜੀਵਨ ਜੁਗਤਿ ਜਾਨੀ
ਸਲਿਲ ਕਮਲ ਗਤਿ ਮਾਇਆ ਮੈ ਉਦਾਸੀ ਹੈ ॥

(ਕਬਿੱਤ ੨੯੮/੪)

ਸਿੰਬਲ, ਬਾਂਸ, ਕੰਚਨ ਤੇ ਜ਼ਹਿਰ ਦੇ ਬਿੰਬਾਂ ਰਾਹੀਂ ਜੀਵਨ ਮੁਕਤੀ ਦੀ ਦਾਰਸ਼ਨਿਕਤਾ ਨੂੰ ਨਿਮਨ ਅਨੁਸਾਰ ਉਘਾੜਦੇ ਹਨ :

ਗੁਰਮਤਿ ਸਤਿ ਕਰਿ ਸਿੰਬਲ ਸਫਲ ਭਏ,
ਗੁਰਮਤਿ ਸਤਿ ਕਰਿ ਬਾਂਸ ਮੈ ਸੁਗੰਧ ਹੈ ।
ਗੁਰਮਤਿ ਸਤਿ ਕਰਿ ਕੰਚਨ ਭਏ ਮਨੂਰ,
ਗੁਰਮਤਿ ਸਤਿ ਕਰਿ ਪਰਖਤ ਅੰਧ ਹੈ ।
ਗੁਰਮਤਿ ਸਤਿ ਕਰਿ ਕਾਲਕੂਟ ਅੰਮ੍ਰਿਤ ਹੁਇ
ਕਾਲ ਮੈ ਅਕਾਲ ਭਏ ਅਸਥਿਰ ਕੰਧ ਹੈ ।
ਗੁਰਮਤਿ ਸਤਿ ਕਰਿ ਜੀਵਨਮੁਕਤ ਭਏ,
ਮਾਇਆ ਮੈ ਉਦਾਸ ਬਾਬ ਬੰਧ ਨਿਰਬੰਧ ਹੈ ॥

(ਕਬਿੱਤ ੨੭)

ਅਜਿਹੇ ਜੀਵਨ ਮੁਕਤ ਵਿਅਕਤੀ ਦਾ ਅੰਤਹਕਰਣ ਜਦੋਂ ਗੁਰੂ ਦੀ ਮੱਤ ਨਾਲ ਪ੍ਰਕਾਸ਼ਮਾਨ ਹੁੰਦਾ ਹੈ ਤਾਂ ਫਿਰ ਉਹ ਜੀਵਨ ਦੇ ਲਾਲਚ ਤੇ ਮੌਤ ਦੇ ਭੈ ਤੋਂ ਮੁਕਤ ਹੋ ਜਾਂਦਾ ਹੈ :

ਜੀਵਨ ਕੀ ਆਸਾ ਅਰੁ ਮਰਨ ਕੀ ਚਿੰਤਾ ਮਿਟੀ
ਜੀਵਨਮੁਕਤ ਗੁਰਮਤਿ ਕੋ ਪ੍ਰਗਾਸ ਹੈ ॥

(ਕਬਿੱਤ ੨੯੧/੨)

ਸਾਰੇ ਸਿੱਖ ਚਿੰਤਨ ਦੁਆਰਾ ਦਰਸਾਈ ਜੀਵਨ ਜਾਂਚ ਦਾ ਕੇਂਦਰ ਬਿੰਦੂ ਮਨੁੱਖੀ ਜੀਵਨ ਹੋਣ ਕਰਕੇ ਪ੍ਰਭੂ ਮਿਲਾਪ ਦਾ ਪਹੁੰਚ ਮਾਰਗ 'ਜੀਵਨ ਮੁਕਤੀ' ਹੀ ਪਰਵਾਨਿਆ ਹੈ ਅਤੇ ਭਾਈ ਗੁਰਦਾਸ 'ਜੀਵਨ ਮੁਕਤੀ' ਦੇ ਸੰਕਲਪ ਨੂੰ ਪਰੰਪਰਾਵਾਦੀ ਫੋਕਟ ਕਰਮਕਾਂਡੀ ਕੀਮਤਾਂ, ਹਠ ਯੋਗ, ਤਿਆਗ, ਸੰਨਿਆਸ ਆਦਿ ਨਾਲੋਂ ਨਿਖੇੜ ਕੇ ਗੁਰਮਤਿ ਜੁਗਤਿ ਅਨੁਸਾਰ ਜਨ ਸਾਧਾਰਨ ਦੇ ਜੀਵਨ ਨਾਲ ਸਮਸ੍ਰ ਕਰਨ ਲਈ ਯਤਨਸ਼ੀਲ ਹਨ।

### ਸਮਾਜਿਕ ਅਤੇ ਆਚਾਰਾਤਮਿਕ ਪੱਖ

ਸਾਰੇ ਸਮਾਜਾਂ ਵਿਚ ਕਿਸੇ ਨਾ ਕਿਸੇ ਰੂਪ ਵਿਚ ਧਰਮ ਮੌਜੂਦ ਹੁੰਦਾ ਹੈ। ਮਨੁੱਖ ਕਿਉਂਕਿ ਸਮਾਜਿਕ ਪ੍ਰਾਣੀ ਹੈ ਅਤੇ ਮਨੁੱਖੀ ਆਚਾਰ ਵਿਵਹਾਰ ਹੀ ਸਮਾਜ ਦੇ ਸਰੂਪ ਦਾ ਆਧਾਰ ਹੈ। ਜਦ ਵੀ ਵਿਅਕਤੀ ਆਪਣੇ ਕਰਤੱਵ ਤੋਂ ਡਿਗਦੇ ਹਨ, ਤਾਂ ਸਮਾਜ ਦੀ ਵਿਵਸਥਾ ਵੀ ਖੇਰੂੰ ਖੇਰੂੰ ਹੋਣ ਲਗ ਜਾਂਦੀ ਹੈ। ਸਮਾਜ ਨੂੰ ਮੁੜ ਸੰਗਠਿਤ ਕਰਨ ਲਈ ਹੀ ਅਕਸਰ ਯੁੱਗ ਪੁਰਸ਼ਾਂ ਦਾ ਜਨਮ ਹੁੰਦਾ ਹੈ।[62]

ਗੁਰੂ ਨਾਨਕ ਸਾਹਿਬ ਦੀ ਆਮਦ ਵੇਲੇ ਵੀ ਭਾਰਤੀ ਸਮਾਜ ਦੀ ਕੁੱਝ ਅਜਿਹੀ ਹੀ ਦੁਰ-ਦਸ਼ਾ ਸੀ ਜਿਸਦਾ ਉਲੇਖ ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਵਿਚ ਵਿਸਤਾਰ ਨਾਲ ਕੀਤਾ।[63] ਭਾਈ ਗੁਰਦਾਸ ਨੇ ਵੀ ਆਪਣੀ ਪਹਿਲੀ ਵਾਰ ਵਿਚ ਇਸ ਵਲ ਭਰਪੂਰ ਸੰਕੇਤ ਕੀਤੇ ਹਨ।[64]

ਗੁਰੂ ਸਾਹਿਬਾਨ ਦੇ ਸਾਹਮਣੇ ਉਸ ਸਮੇਂ ਅਧਿਆਤਮਕ ਵਿਕਾਸ ਦੇ ਨਾਲ ਨਾਲ ਨਵੇਂ ਨਰੋਏ ਸਮਾਜ ਦੀ ਉਸਾਰੀ ਦਾ ਆਦਰਸ਼ ਵੀ ਸੀ। ਹਿੰਦੂ ਪ੍ਰੋਹਿਤ ਜਮਾਤ ਨੇ ਧਰਮ ਨੂੰ ਆਪਣੀਆਂ ਸਹੂਲਤਾਂ ਅਨੁਸਾਰ ਢਾਲਦਿਆਂ ਇਸ ਨੂੰ ਸਮਾਜ ਨਾਲੋਂ ਤੋੜ ਕੇ ਪ੍ਰਸਤੁੱਤ ਕਰਨ ਦੇ ਯਤਨ ਕੀਤੇ। ਸਮਾਜ ਦੀ ਇਸ ਚੱਤੁਰ ਸ਼੍ਰੇਣੀ ਨੇ ਧਰਮ ਦਾ ਆਸਰਾ ਲੈ ਕੇ ਅਜਿਹੇ ਸਿੱਧਾਂਤ ਬਣਾਏ ਅਤੇ ਸਮਾਜ ਦੀ ਅਜਿਹੀ ਸ਼੍ਰੇਣੀ ਵੰਡ ਕੀਤੀ ਜਿਸ ਵਿਚ ਉਹ ਧਰਮ ਦੇ ਨਾਮ ਤੇ ਵਿਹਲੜ ਰਹਿ ਕੇ ਜ਼ਿੰਦਗੀ ਬਸਰ ਕਰ ਸਕਣ। ਭਾਰਤੀ ਧਾਰਮਿਕ ਪਰੰਪਰਾ ਦੀਆਂ ਅਧਿਕਤਰ ਕਦਰਾਂ—ਕੀਮਤਾਂ ਮਨੁੱਖ ਨੂੰ ਭਾਂਜਵਾਦ, ਸੰਸਾਰ ਤੱਜਣ ਅਤੇ ਪਰਨਿਰਭਰਤਾ ਵਲ ਪ੍ਰੇਰਿਤ ਕਰਦੀਆਂ ਹਨ। ਡਾ. ਦਰਸ਼ਨ ਸਿੰਘ ਅਨੁਸਾਰ, "ਗ੍ਰਿਹਸਤੀ ਨੂੰ ਕਰਮੀ, ਕਰਮ ਨੂੰ ਬੰਧਨ, ਬੰਧਨ ਨੂੰ ਅਵਿਦਿਆ, ਅਵਿਦਿਆ ਨੂੰ ਮਾਇਆ ਤੇ ਮਾਇਆ ਨੂੰ ਨਰਕ ਦਾ ਪਾਤਰ ਬਣਾ ਕੇ ਗ੍ਰਿਹਸਤੀ ਨੂੰ ਨਰਕਧਾਰੀ ਸਿੱਧ ਕਰਨ ਲਈ ਇਕ ਲੰਮੀ ਕੜੀ ਬਣਾਈ ਗਈ। ਨਵਿਰਤੀ ਮਾਰਗ ਨੂੰ ਭਾਰਤੀ ਸੰਸਕ੍ਰਿਤੀ ਦਾ ਮੂਲ ਸੋਮਾ ਸਮਝਿਆ ਜਾਂਦਾ ਹੈ। ਸਮਾਜ ਤੋਂ ਨਵਿਰਿਤ ਹੋ ਕੇ, ਇਕਾਂਤਵਾਸੀ ਹੋਕੇ ਕਠਿਨ ਤਪੱਸਿਆ ਨੂੰ ਪਰਮਾਤਮਾ ਦੀ ਪ੍ਰਾਪਤੀ ਦਾ ਮਾਰਗ ਦੱਸਿਆ ਗਿਆ।[65]

### ਗ੍ਰਿਹਸਤ ਪ੍ਰਧਾਨ

ਗੁਰੂ ਸਾਹਿਬਾਨ ਨੇ ਨਵਿਰਤੀ ਮਾਰਗ ਦੀ ਇਸ ਪਰੰਪਰਾ ਨੂੰ ਵੰਗਾਰਿਆ ਤੇ ਪਰਵਿਰਤੀ ਮਾਰਗ ਨੂੰ ਯੋਗ ਦਰਸਾਇਆ ਕਿਉਂਕਿ ਗੁਰੂ ਵਿਅਕਤੀ ਦਾ ਆਦਰਸ਼ ਧਰਮ ਨੂੰ ਜੀਵਨ ਨਾਲ ਜੋੜਨਾ ਸੀ। ਇਸ ਪ੍ਰਤੀ ਨੌਵੇਂ ਗੁਰਦੇਵ ਦੇ ਆਦੇਸ਼ ਹਨ :

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥ ਰਹਾਉ ॥

(ਧਨਾਸਰੀ ਮ. ੯ ਗੁਰੂ ਗ੍ਰੰਥ ਪੰ. ੬੮੪)

ਦਸਮ ਪਾਤਸ਼ਾਹ ਵੀ ਜਦੋਂ ਖਾਲਸ ਰੂਪ ਸੰਭਾਵਤ ਮਨੁੱਖ ਨੂੰ ਅੰਤਿਮ ਛੋਹਾਂ ਦੇ ਰਹੇ ਸਨ ਤਾਂ ਸੁਚੇਤ ਕਰਦੇ ਹਨ ਕਿ ਪੂਰਨਤਾ 'ਮਨ ਹੀ ਮਾਹਿ ਉਦਾਸਾ' ਨਾਲ ਜੁੜੀ ਹੈ ਅਤੇ ਇਹ ਗ੍ਰਿਹਸਤ ਵਿਚ ਹੀ ਸੰਜਮਮਈ ਜੀਵਨ ਬਤੀਤ ਕਰਦਿਆਂ ਪ੍ਰਾਪਤ ਹੋ ਸਕਦੀ ਹੈ :

ਰੇ ਮਨ ਐਸੋ ਕਰਿ ਸੰਨਿਆਸਾ ॥
ਬਨਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ ॥ ਰਹਾਉ ॥

ਜਤ ਕੀ ਸਟਾ ਜੋਗ ਕੋ ਮਜਨੁ ਨੇਮ ਕੇ ਨਖਨ ਬਢਾਓ ॥
ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ ॥
ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥
ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ ॥੨॥
ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ ॥
ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ ॥੩॥

(ਰਾਮਕਲੀ ਪਾਤਿਸ਼ਾਹੀ ੧੦, ਅਕਾਲ ਉਸਤਤਿ, ਦਸਮ ਗ੍ਰੰਥ)

ਇਹ ਪਰਮ ਪੁਰਖ ਦੀ ਪ੍ਰਾਪਤੀ ਲਈ ਆਚਾਰ ਲਿਪੀ ਹੈ ਅਤੇ ਇਸ ਵਾਸਤੇ ਲੋੜੀਂਦੇ ਧਾਰ-ਮਿਕ ਆਧਾਰ ਪੂਰਨ ਭਾਂਤ ਦਰਸਾ ਦਿੱਤੇ ਗਏ ਹਨ ।

ਭਾਈ ਗੁਰਦਾਸ ਜੀ ਨੇ ਗੁਰੂ ਸਾਹਿਬਾਨ ਦੀ ਛੱਤਰ ਛਾਇਆ ਹੇਠ ਸਿੱਖੀ ਵਰਤੋਂ ਵਿਹਾਰ ਨੂੰ ਬਹੁਤ ਨੇੜਿਓਂ ਹੋ ਕੇ ਵੇਖਿਆ ਤੇ ਗਹਿਰਾਈ ਨਾਲ ਉਸਦਾ ਅਧਿਐਨ ਕੀਤਾ । ਭਾਈ ਸਾਹਿਬ ਦਸਦੇ ਹਨ ਕਿ ਛਿਲਕੇ ਸਮੇਤ ਚੌਲਾਂ ਨੂੰ ਬੀਜਿਆ ਜਾਏ ਤਾਂ ਉਸ ਤੋਂ ਹੋਈ ਪੈਦਾਵਾਰ ਨੂੰ ਖਾਕੇ ਅਨੇਕਾਂ ਜੀਆਂ ਦਾ ਭਲਾ ਹੁੰਦਾ ਹੈ । ਜੇ ਛਿਲਕੇ ਸਮੇਤ ਚੌਲਾਂ ਦੀ ਸੰਭਾਲ ਕੀਤੀ ਜਾਏ ਤਾਂ ਕਾਫੀ ਸਮੇਂ ਤੱਕ ਘੁਣ ਲਗਣ ਦਾ ਡਰ ਨਹੀਂ ਰਹਿੰਦਾ । ਛਿਲਕਾ ਉਤਰਦਿਆਂ ਸਾਰ ਹੀ ਉਸਦੇ ਰੂਪ ਵਿਚ ਪ੍ਰੀਵਰਤਨ ਆਉਂਦਾ ਹੈ ਤੇ ਲੋਕੀਂ ਉਸਦਾ ਭੋਜਨ ਕਰਕੇ ਉਸ ਦਾ ਅਸਤਿਤਵ ਸਮਾਪਤ ਕਰ ਦਿੰਦੇ ਹਨ । ਇਵੇਂ ਹੀ ਗ੍ਰਹਿਸਤ ਗੁਰਸਿੱਖ ਲਈ ਚਾਵਲ ਦੇ ਛਿਲਕੇ ਦੀ ਨਿਆਈ ਹੈ । ਉਸ ਦਾ ਰਖਵਾਲਾ ਹੈ । ਬੁਰਾਈਆਂ ਕਰਨ ਤੋਂ ਹੋੜ ਕੇ ਸੰਜਮ ਵਿਚ ਰਖਦਾ ਹੈ । ਕੰਵਲ ਵਾਂਗ ਘਰ ਵਿਚ ਹੀ ਅਸਲੀ ਬੈਰਾਗੀ ਤੇ ਸੰਨਿਆਸੀ ਬਣਨ ਵਿਚ ਸਹਾਈ ਹੁੰਦਾ ਹੈ । ਗ੍ਰਹਸਤ ਤਾਂ ਆਧਾਰ ਸਿਰਜਨ ਹੈ ਪ੍ਰਭੂ ਪ੍ਰਾਪਤੀ ਦੀ ;

ਤੁਸ ਮੈ ਤੰਦੁਲ ਬੋਏ ਨਿਪਜੈ ਸਹੰਸ੍ਰ ਗੁਨੋ, ਦੇਹ ਧਾਰਿ ਕਰਤ ਹੈ ਪਰਉਪਕਾਰ ਜੀ ।
ਤੁਸ ਮੈ ਤੰਦੁਲ ਨਿਰਬਿਘਨ ਲਾਗੇ ਨ ਘੁਨੁ, ਰਾਖੇ ਰਹੈ ਚਿਰੰਕਾਲ ਹੋਤ ਨ ਬਿਕਾਰ ਜੀ ।
ਤੁਖ ਸੈ ਨਿਕਸਿ ਹੋਇ ਭਗਨ ਮਲੀਨ ਰੂਪ, ਸ੍ਵਾਦ ਕਰਵਾਇ ਰਾਧੇ ਰਹੈ ਨ ਸੰਸਾਰ ਜੀ ।
ਗੁਰ ਉਪਦੇਸ ਗੁਰਸਿਖ ਗ੍ਰਿਹ ਮੈ ਬੈਰਾਗੀ, ਗ੍ਰਿਹ ਤਜਿ ਬਨ ਖੰਡ ਹੋਤ ਨ ਉਧਾਰ ਜੀ ॥

(ਕਬਿੱਤ ੧੨੧)

ਗ੍ਰਿਹਸਤ ਆਸ਼ਰਮ ਪ੍ਰਯੋਗਸ਼ਾਲਾ ਤੇ ਕਸਵੱਟੀ ਹੈ ਧਰਮ ਦੀਆਂ ਨੈਤਿਕ ਤੇ ਸਦਾਚਾਰਿਕ ਕੀਮਤਾਂ ਨੂੰ ਪਰਖਣ ਦੀ । ਕਿਸੇ ਮਨੁੱਖ ਵਿਚ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਕਿਸ ਸੀਮਾਂ ਤੱਕ ਸੰਜਮ ਵਿਚ ਹਨ, ਮਨੁੱਖ ਇਨ੍ਹਾਂ ਦਾ ਸਮਾਂ ਪੈਣ ਤੇ ਕਿੰਨਾ ਕੁ ਸਾਹਮਣਾ ਕਰ ਸਕਦਾ ਹੈ, ਉਸਦੀ ਕਿਤਨੀ ਕੁ ਜਿੱਤ ਤੇ ਹਾਰ ਹੁੰਦੀ ਹੈ, ਇਹ ਗੁਸਾਈਂ ਦਾ ਪਹਿਲਵਾਨੜਾ ਬਣ, ਪਿੜ ਵਿਚ ਉਤਰਿਆਂ ਹੀ ਪਤਾ ਲਗੇਗਾ ਨਾ ਕਿ ਕਿਨਾਰੇ ਤੇ ਬਹਿ ਕੇ ਕੇਵਲ ਨਿਹਾਰਦੇ ਰਹਿਣ ਨਾਲ । ਸਤਿ, ਸੰਤੋਖ, ਦਇਆ, ਖਿਮਾਂ, ਪਰਉਪਕਾਰ ਆਦਿ ਸਦ-ਗੁਣਾਂ ਦੀ ਪਰਪੱਕਤਾ ਸਮਾਜ ਵਿਚ ਰਹਿੰਦਿਆਂ ਹੀ ਹੋ ਸਕਦੀ ਹੈ । ਸੋ ਭਾਵੇਂ ਹਿੰਦੂ ਧਰਮ ਦੀ ਪ੍ਰੋਹਿਤ ਜਮਾਤ ਅਤੇ ਨਾਥਾਂ ਜੋਗੀਆਂ ਆਦਿ ਨੇ ਗ੍ਰਿਹਸਤ ਨੂੰ ਤ੍ਰਿਸਕਾਰਿਆ ਸੀ ਪਰ ਇਸਦੇ ਉਲਟ ਭਾਈ ਸਾਹਿਬ ਨੇ ਗ੍ਰਿਹਸਤ ਨੂੰ ਧਰਮਾਂ ਦਾ ਸਿਰਮੌਰ ਗਰਦਾਨਿਆ ਹੈ । ਜਿਵੇਂ ਤਲਾਵਾਂ ਅਤੇ ਨਦੀਆਂ ਵਿਚੋਂ ਸਮੁੰਦਰ ਮਹਾਨ ਹੈ, ਪਹਾੜਾਂ ਵਿਚ ਸੁਮੇਰ ਦੀ ਉੱਚਤਾ ਪ੍ਰਵਾਨ ਹੈ, ਬ੍ਰਿਛਾਂ ਵਿਚੋਂ ਚੰਦਨ ਤੇ ਧਾਤਾਂ ਵਿਚੋਂ ਸੋਨਾ ਉੱਤਮ ਹੈ, ਪੰਛੀਆਂ ਵਿਚੋਂ ਹੰਸ, ਸ਼ੇਰਾਂ ਵਿਚੋਂ ਬੱਬਰ ਸ਼ੇਰ, ਰਾਗਾਂ ਵਿਚੋਂ ਸ੍ਰੀ ਰਾਗ ਅਤੇ ਪੱਥਰਾਂ ਵਿਚੋਂ ਪਾਰਸ ਸ੍ਰੇਸ਼ਠ ਹੈ ਉਵੇਂ ਹੀ ਗਿਆਨ ਵਿਚੋਂ ਗੁਰੂ ਗਿਆਨ, ਧਿਆਨ ਵਿਚੋਂ ਗੁਰੂ ਧਿਆਨ ਅਤੇ ਸਾਰੇ ਧਰਮਾਂ ਵਿਚੋਂ ਗ੍ਰਿਹਸਤ ਪ੍ਰਧਾਨ ਧਰਮ ਹੈ :

ਜੈਸੇ ਸਰਿ ਸਰਿਤਾ ਸਕਲ ਮੈ ਸਮੁੰਦ੍ਰ ਬਡੋ, ਮੇਰ ਮੈ ਸੁਮੇਰ ਬਡੋ ਜਗਤ ਬਖਾਨ ਹੈ ।
ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ, ਧਾਤ ਮੈ ਕਨਕ ਅਤਿ ਉਤਮ ਕੈ ਮਾਨਿ ਹੈ ।

ਪੰਛੀਅਨ ਮੈ ਹੰਸੁ ਮ੍ਰਿਗ ਰਾਜਨ ਮੈ ਸਾਰਦੂਲ, ਰਾਗਨ ਮੈ ਸਿਰੀ-ਰਾਗੁ ਪਾਰਸ ਪਖਾਨ ਹੈ ।
ਗਿਆਨਨ ਮੈ ਗਿਆਨੁ ਅਰੁ ਧਿਆਨਨ ਮੈ ਧਿਆਨ ਗੁਰ, ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ ।
(ਕਬਿੱਤ ੩੭੬)

ਹਿੰਦੂ ਧਰਮ ਸ਼ਾਸਤਰਾਂ ਅਨੁਸਾਰ ਮਨੁੱਖੀ ਜ਼ਿੰਦਗੀ ਦੀ ਉਮਰ ਸੌ ਕੁ ਸਾਲ ਮੰਨ ਕੇ ਇਸ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਗਿਆ ਹੈ । ਬ੍ਰਹਮਚਰਜ, ਗ੍ਰਿਹਿਸਤ, ਬਾਨਪ੍ਰਸਤ ਅਤੇ ਸੰਨਿਆਸ ।[66] ਹਿੰਦੂ ਵਿਧੀ ਵਿਧਾਨ ਅਨੁਸਾਰ ਭਾਵੇਂ ਗ੍ਰਿਹਿਸਤੀ ਜੀਵਨ ਨੂੰ ਸ੍ਰਿਸ਼ਟੀ ਚਲਾਉਣ ਲਈ ਜ਼ਰੂਰੀ ਮੰਨਿਆ ਗਿਆ, ਫਿਰ ਵੀ ਜੀਵਨ ਨੂੰ ਚਾਰ ਆਸ਼ਰਮਾਂ ਵਿਚ ਬੰਨ੍ਹਕੇ ਇਸ ਨੂੰ ਜੀਵਨ ਦਾ ਚੌਥਾ ਹਿੱਸਾ ਹੀ ਦਿੱਤਾ ਗਿਆ ਹੈ । ਉਸ ਵਿਚ ਵੀ ਗ੍ਰਿਹਿਸਤੀ ਦੇ ਜੀਵਨ ਨੂੰ ਬਹੁਤ ਘੱਟ ਸਤਿਕਾਰਿਆ ਹੈ । ਭਾਈ ਗੁਰਦਾਸ ਜੀ ਲਿਖਦੇ ਹਨ ਕਿ ਭਾਵੇਂ ਭਾਰਤੀ ਧਰਮ ਪਰੰਪਰਾ ਨੇ ਹੋਰ ਅਨੇਕਾਂ ਸਿੱਧਾਂਤਾਂ ਅਤੇ ਵਰਣਾਂ ਆਦਿ ਨੂੰ ਮਾਨਤਾ ਪ੍ਰਦਾਨ ਕੀਤੀ ਪਰ ਫਿਰ ਵੀ ਇਹ ਸਾਰੇ ਗ੍ਰਿਹਿਸਤੀਆਂ ਤੇ ਨਿਰਭਰ ਹੋਣ ਕਰਕੇ ਇਨ੍ਹਾਂ ਦਾ ਮੂਲ ਇਕ ਤਰ੍ਹਾਂ ਨਾਲ ਗ੍ਰਿਹਿਸਤ ਹੀ ਹੈ ਅਤੇ ਇਹ ਸਭ ਵਡੇ ਦਰਖਤ ਦੀ ਤਰ੍ਹਾਂ ਉਸ ਦੀਆਂ ਛੋਟੀਆਂ ਛੋਟੀਆਂ ਸ਼ਾਖਾਵਾਂ ਹਨ :

ਜੈਸੇ ਮਛ ਕਛ ਬਗ ਹੰਸ ਮੁਕਤਾ ਪਾਖਾਨ, ਅੰਮ੍ਰਿਤ ਬਿਖੈ ਪ੍ਰਗਾਸ ਉਦਧਿ ਮੈ ਜਾਨੀਐ ।
ਜੈਸੇ ਤਾਰੋ ਤਾਰੀ ਤਉ ਆਰਸੀ ਸਨਾਹ ਸਸਤ੍ਰ, ਲੋਹ ਏਕਸੇ ਅਨੇਕ ਰਚਨਾ ਬਖਾਨੀਐ ।
ਭਾਂਜਨ ਬਿਬਿਧ ਜੈਸੇ ਹੋਤ ਏਕ ਮਿਰਤਕਾ ਮੈ, ਖੀਰ ਨੀਰ ਬਿੰਜਨਾਦਿ ਅਉਖਦ ਸਮਾਨੀਐ ।
ਤੈਸੇ ਦਰਸਨ ਬਹੁ ਬਰਨ ਆਸ੍ਰਮ ਧ੍ਰਮ ਸਕਲ ਗ੍ਰਿਹਸਤੁ ਕੀ ਸਾਖਾ ਉਨਮਾਨੀਐ ।
(ਕਬਿੱਤ ੩੭੫)

ਜਿਵੇਂ ਪੰਛੀ ਸਵੇਰੇ ਦਰਖਤ ਤੋਂ ਉੱਡਕੇ ਭਾਵੇਂ ਜਿਤਨਾ ਮਰਜੀ ਦੂਰ ਚਲਾ ਜਾਏ, ਕੀੜੀ ਖੁੱਡ ਵਿਚੋਂ ਨਿਕਲ ਕੇ ਜਿਥੇ ਮਰਜੀ ਫਿਰੇ ਬਾਲਕ ਰੁੱਠਕੇ ਜਿਥੇ ਮਰਜੀ ਜਾਏ ਪਰ ਆਖਰ ਨੂੰ ਆਪਣੇ ਟਿਕਾਣਿਆਂ ਤੇ ਆ ਕੇ ਹੀ ਸੁਖ ਦਾ ਅਨੁਭਵ ਕਰਦੇ ਹਨ, ਇਉਂ ਹੀ ਤਿਆਗੀ ਸੰਨਿਆਸੀ ਵੀ ਭੱਟਕ ਕੇ ਮੁੜ ਗ੍ਰਿਹਿਸਤੀਆਂ ਦਾ ਹੀ ਆਸਰਾ ਤਕਦੇ ਹਨ :

ਜੈਸੇ ਪ੍ਰਾਤ ਸਮੈ ਖਗ ਜਾਤ ਉਡਿ ਬਿਰਖ ਸੈ, ਬਹੁਰਿ ਆਇ ਬੈਠਤ ਬਿਰਖ ਹੀ ਮੈ ਆਇਕੈ ।
ਚੀਟੀ ਚੀਟਾ ਬਿਲ ਸੈ ਨਿਕਸਿ ਧਰ ਗਵਨ ਕੈ, ਬਹੁਰਿਓ ਪੈਸਤ ਜੈਸੇ ਬਿਲ ਹੀ ਮੈ ਜਾਇਕੈ ।
ਲਰਕੈ ਲਰਿਕਾ ਰੂਠਿ ਜਾਤ ਤਾਤ ਮਾਤ ਸਨ, ਭੂਖ ਲਾਗੈ ਤਿਆਗੈ ਹਠ ਆਵੈ ਪਛੁਤਾਇ ਕੈ ।
ਤੈਸੇ ਗ੍ਰਿਹ ਤਿਆਗਿ ਭਾਗਿ ਜਾਤ ਉਦਾਸ ਬਾਸ ਆਸਰੋ ਤਕਤ ਪੁਨਿ ਗ੍ਰਿਹਸਤ ਕੌ ਧਾਇਕੈ ।
(ਕਬਿੱਤ ੫੪੮)

ਸੋ ਇਉਂ ਭਾਈ ਸਾਹਿਬ ਨੇ ਉਕਤ ਵਿਆਖਿਆ ਨਾਲ ਸਿੱਖ ਧਰਮ ਦੇ ਧਰਮ ਵਿਗਿਆਨ (Theology) ਨੂੰ ਸਾਹਮਣੇ ਲਿਆਂਦਾ ਹੈ । ਸਮਕਾਲੀਨ ਅਤੇ ਸਭ ਸਮਿਆਂ ਲਈ ਧਰਮ ਨੂੰ ਸਮਾਜਿਕ ਪ੍ਰਫੁਲਤਾ ਵਿਚ ਬਾਧਕ ਹੋ ਸਕਨ ਤੋਂ ਇਨਕਾਰ ਕਰਦਿਆਂ ਧਰਮ ਦੇ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਪ੍ਰਸਤੁੱਤ ਕੀਤਾ ਹੈ ।

ਹਰ ਧਰਮ ਦੀ ਇਕ ਬਾਹਰੀ ਰਹਿਤ ਹੁੰਦੀ ਹੈ ਜਿਸ ਨਾਲ ਜੀਵਨ ਦਾ ਨੈਤਿਕ ਤੇ ਆਚਰਣਿਕ ਪੱਖ ਜੁੜਿਆ ਹੁੰਦਾ ਹੈ । ਇਸ ਤੋਂ ਬਿਨਾਂ ਕਿਸੇ ਵੀ ਧਰਮ ਦੇ ਕੋਈ ਅਰਥ ਨਹੀਂ ਰਹਿ ਜਾਂਦੇ । ਆਚਾਰ ਤੇ ਧਰਮ ਇਕ ਦੂਸਰੇ ਨਾਲ ਓਤਪ੍ਰੋਤ ਹਨ । ਦਰਅਸਲ ਧਰਮ ਨੇ ਸੁੱਚੇ ਆਚਾਰ ਰਾਹੀਂ ਹੀ ਪ੍ਰਕਾਸ਼ਮਾਨ ਹੋਣਾ ਹੁੰਦਾ ਹੈ । ਸੰਤ ਸਿੰਘ ਸੇਖੋਂ ਦੇ ਸ਼ਬਦਾਂ ਵਿਚ, "ਧਰਮ ਤੇ ਆਚਾਰ ਦੋਹਾਂ ਦੀਆਂ ਨੀਹਾਂ ਇਕੋ ਭਾਵ ਵਿਚ ਹਨ ਅਤੇ ਉਹ ਭਾਵ ਹੈ ਜਾਤੀ ਤੇ ਸਮਾਜ ਦਾ ਵਾਧਾ । ਜੋ ਮਤਿ ਧਰਮ ਨੂੰ ਜਾਤੀ ਤੇ ਸਮਾਜ ਦੇ ਵਾਧੇ ਦਾ ਅਤੀ ਲੋੜੀਂਦਾ ਸਾਧਨ ਸਮਝਦੇ ਹਨ, ਉਹ ਆਚਾਰ ਦੀ ਕੰਧ ਵੀ ਧਰਮ ਦੀ ਨੀਂਹ ਉਤੇ ਹੀ ਉਸਾਰਨਗੇ । ਇਸ ਲਈ ਸਭ ਆਸਤਕ ਮੱਤਾਂ, ਬ੍ਰਾਹਮਣ, ਬੁੱਧ, ਈਸਾਈ, ਮੁਸਲਿਮ, ਸਿੱਖ ਵਿਚ ਆਚਾਰ ਦੀ ਨੀਂਹ ਧਰਮ ਹੈ ।[67]

ਭਾਈ ਗੁਰਦਾਸ ਜੀ ਦੇ ਕਬਿੱਤ ਸਵੈਯੇ ਇਕ ਤਰ੍ਹਾਂ ਨਾਲ ਸਿੱਖ ਰਹਤ ਮਰਯਾਦਾ ਅਤੇ ਨੈਤਿਕ ਕੀਮਤਾਂ ਦੇ ਧਰਮ ਵਿਗਿਆਨ (Theology) ਦੀ ਵਿਆਖਿਆ ਹੀ ਹਨ। ਇਸ ਸੰਬੰਧੀ ਕੁੱਝ ਸੰਕਲਪ ਸੰਕੇਤ ਮਾਤਰ ਹੇਠਾਂ ਵਿਚਾਰੇ ਜਾ ਰਹੇ ਹਨ।

**ਨਿਮਰਤਾ**

ਗੁਰੂ ਨਾਨਕ ਸਾਹਿਬ ਨੇ ਨਿਮਰਤਾ ਨੂੰ ਸਭ ਚੰਗਿਆਈਆਂ ਦਾ 'ਤੱਤ' ਪਰਵਾਨਿਆ :

ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆਂ ਤਤੁ ॥

(ਸਿਰੀ ਮਹਲਾ ਰਾਗ ੧ ਗੁਰੂ ਗ੍ਰੰਥ ਪੰ. ੪੭੦)

ਸੰਸਾਰ ਵਿਚ ਹਜ਼ਾਰਾਂ ਉਲਝਣਾਂ ਨਿਮਰਤਾ ਦੇ ਅਭਾਵ ਕਾਰਨ ਪੈਦਾ ਹੁੰਦੀਆਂ ਹਨ ਅਤੇ ਹਜ਼ਾਰਾਂ ਉਲਝਣਾਂ ਨਿਮਰ ਭਾਵ ਨਾਲ ਸੁਲਝਾਈਆਂ ਜਾ ਸਕਦੀਆਂ ਹਨ। ਸਮਾਜਿਕ ਪਖੋਂ ਨਿਮਰਤਾ ਇਕ ਤਰ੍ਹਾਂ ਨਾਲ ਸਦਾਚਾਰ ਦਾ ਆਧਾਰ ਹੈ। ਨਿਮਰ ਮਨੁੱਖ ਸਮਾਜ ਵਿਚ ਸਤਿਕਾਰ ਦਾ ਪਾਤਰ ਤੇ ਦੂਜਿਆਂ ਲਈ ਪ੍ਰੇਰਨਾ ਦਾ ਸੋਮਾ ਬਣਦਾ ਹੈ। ਹੈਵਰੀ ਸਿਜਵਿਕ ਰੋਮਨ ਅਨੁਸਾਰ, "ਸਮਾਜਕ ਪੱਖ ਤੋਂ ਇਸਦਾ ਭਾਵ ਹੈ ਕਿ ਆਪਣੀ ਪ੍ਰਸ਼ੰਸਾ ਤੇ ਗੁਣ ਬਦਲੇ ਸੁਖ ਆਰਾਮ ਦੀ ਮੰਗ ਨਾ ਕਰਨਾ। ਨਿਮਰਤਾ ਦਾ ਭਾਵ ਮਨੁੱਖ ਨੂੰ ਇਹ ਮਹਿਸੂਸ ਕਰਾਉਣਾ ਹੈ ਕਿ ਉਹ ਆਪਣੇ ਆਦਰਸ਼ਾਂ ਦੀ ਪੂਰਤੀ ਤੋਂ ਅਜੇ ਕਿਤੇ ਦੂਰ ਹੈ। ਇਸ ਲਈ ਇਹ ਗੁਣ ਪ੍ਰਾਪਤੀ ਵਾਲੇ ਮਨੁੱਖ ਦਾ ਹੀ ਨਹੀਂ ਬਲਕਿ ਉਨ੍ਹਾਂ ਦਾ ਵੀ ਹੈ ਜਿਹੜੇ ਆਪਣੇ ਆਪ ਨੂੰ ਆਦਰਸ਼ ਪ੍ਰਾਪਤੀ ਦੇ ਮਿਆਰ ਤੋਂ ਪਰਖਦੇ ਹਨ।[68] ਧਰਮ ਦੇ ਦਾਅਵੇਦਾਰਾਂ ਦੀ ਮਹੱਤਾ ਹੋਰ ਵੀ ਵੱਧ ਜਾਂਦੀ ਹੈ ਕਿਉਂਕਿ ਧਰਮੀ ਮਨੁੱਖ ਨੇ ਸਮਾਜ ਲਈ ਆਦਰਸ਼ ਮਨੁੱਖ ਬਣਨਾ ਤੇ ਸਦਾਚਾਰ ਪੱਖੋਂ ਇਕ ਤਰ੍ਹਾਂ ਨਾਲ ਸਮਾਜ ਦੀ ਅਗਵਾਈ ਕਰਨੀ ਹੁੰਦੀ ਹੈ। ਅਜਿਹੇ ਆਦਰਸ਼ਕ ਮਨੁੱਖ ਲਈ ਨਿਮਰਤਾ ਬੌਧਿਕ ਸੁੱਖ ਦਾ ਪ੍ਰਤੀਕ ਬਣਦੀ ਹੈ ਕਿਉਂਕਿ ਉਸ ਦੇ ਨਿਮਰਤਾ ਦੇ ਗੁਣ ਨਾਲ ਉਸਦਾ ਆਲਾ ਦੁਆਲਾ ਸੁਗੰਧੀ ਭਰਪੂਰ ਹੁੰਦਾ ਹੈ। ਭਾਈ ਗੁਰਦਾਸ ਜੀ ਇਸ ਪੱਖੋਂ ਪੂਰੀ ਤਰ੍ਹਾਂ ਜਾਗ-ਰੂਕ ਸਨ। ਸੰਤ ਸਿੰਘ ਸੇਖੋਂ ਦੇ ਵਿਚਾਰ ਇਸ ਪਖੋਂ ਧਿਆਨਯੋਗ ਹਨ, "ਭਾਈ ਗੁਰਦਾਸ ਇਕ ਆਸਤਕ ਤੇ ਆਸਤਕ ਵੀ ਭਗਤੀ ਤੇ ਸ਼ਰਧਾ ਭਰਪੂਰ ਹੁੰਦੇ ਹੋਏ ਆਚਾਰ ਨੂੰ ਧਰਮ ਦਾ ਹੀ ਅੰਗ ਸਮਝਦੇ ਹਨ। ਉਨ੍ਹਾਂ ਨੇ ਆਚਰਣ ਦੇ ਉਹ ਗੁਣ ਪਰਧਾਨ ਵਰਣਨ ਕੀਤੇ ਹਨ ਜੋ ਭਗਤੀ ਤੇ ਸ਼ਰਧਾ ਲਈ ਲੋੜੀਂਦੇ ਹਨ ਅਤੇ ਭਗਤੀ ਤੇ ਸ਼ਰਧਾ ਵਿਚ ਪਰਧਾਨਤਾ ਗਰੀਬੀ ਤੇ ਨਿਮਰਤਾ ਦੀ ਹੈ।"[69]

ਭਾਈ ਸਾਹਿਬ ਦ੍ਰਿਸ਼ਟਾਂਤਾਂ ਰਾਹੀਂ ਸਮਝਾਉਂਦੇ ਹਨ ਕਿ ਉਲਝਣਾਂ ਭਰੇ ਸੰਸਾਰ ਵਿਚ ਜੇ ਝਗੜੇ ਵੇਲੇ ਇਕ ਧਿਰ ਨਿਮਰਤਾ ਧਾਰ ਕੇ ਹਾਰ ਮੰਨ ਲਵੇ ਤਾਂ ਮਸਲਾ ਸੁਲਝ ਜਾਂਦਾ ਹੈ। ਜਿਵੇਂ ਪਾਣੀ ਆਪਣੇ ਸੁਭਾਅ ਕਾਰਨ ਉਚਾਈ ਤੇ ਨਹੀਂ ਠਹਿਰ ਸਕਦਾ ਇਵੇਂ ਨਾਮ ਸਿਮਰਨ ਰੂਪੀ ਜਲ ਨਿਮਰਤਾ ਤੋਂ ਰਹਿਤ ਹੰਕਾਰ ਭਰੇ ਹਿਰਦੇ ਵਿਚ ਨਹੀਂ ਟਿੱਕ ਸਕਦਾ। ਮਨੁੱਖੀ ਸਰੀਰ ਵਿਚੋਂ ਪੈਰ ਨੀਵੇਂ ਹੋਣ ਕਰਕੇ ਨਿਮਰਤਾ ਦੇ ਪ੍ਰਤੀਕ ਹਨ। ਇਸੇ ਕਰਕੇ ਚਰਨਾਂ ਨਾਲ ਛੋਹੇ ਜਲ ਤੇ ਮਿੱਟੀ ਨੂੰ ਕ੍ਰਮਵਾਰ ਚਰਨਾਮ੍ਰਿਤ ਤੇ ਚਰਨ-ਧੂੜ ਦੀ ਸੰਗਿਆ ਦਿੱਤੀ ਜਾਂਦੀ ਹੈ। ਇਵੇਂ ਹੀ ਨਿਮਰਤਾ ਕਰਕੇ ਸਾਰਾ ਸੰਸਾਰ ਭਗਤ ਜਨਾਂ ਦੇ ਚਰਨਾਂ ਤੇ ਮਸਤਕ ਝੁਕਾਉਂਦਾ ਹੈ :

ਹਾਰਿ ਮਾਨੀ ਝਗਰੋ ਮਿਟਤ ਰੋਸ ਮਾਰੇ ਸੈ ਰਸਾਇਨ ਹੁਇ,
ਪੇਟ ਡਾਰੇ ਲਾਗਤ ਨ ਡੰਡੁ ਜਗ ਜਾਨੀਐ।
ਹਉਮੈ ਅਭਿਮਾਨ ਅਸਥਾਨ ਊਚੇ ਨਾਹਿ ਜਲੁ, ਨਿਮਤ ਨਵਨ ਬਲ ਜਲੁ ਪਹਿਚਾਨੀਐ।
ਅੰਗ ਸਰਬੰਗ ਤਰਹਰ ਹੋਤ ਹੈ ਚਰਨ, ਤਾਂਤੇ ਚਰਨਾਮ੍ਰਤ ਚਰਨ ਰੇਨ ਮਾਨੀਐ।
ਤੈਸੇ ਹਰਿ ਭਗਤ ਜਗਤ ਮੈ ਨਿੰਮਰੀਭੂਤ, ਜਗ ਪਗ ਲਗਿ ਮਸਤਕਿ ਪਰਵਾਨੀਐ।

(ਕਬਿੱਤ ੨੯੮)

'ਨਿਵੈ ਸੁ ਗਉਰਾ ਹੋਇ' ਦੇ ਆਦਰਸ਼ ਨੂੰ ਸਾਹਮਣੇ ਰਖਦਿਆਂ ਭਾਈ ਸਾਹਿਬ ਧਰਤੀ, ਚੀਚੀ ਉਂਗਲੀ, ਮੱਖੀ, ਕੀੜੀ, ਭਗਤ ਰਵਿਦਾਸ, ਨਾਮਾ, ਬਿਦਰ ਤੇ ਕਬੀਰ ਦਾ ਦ੍ਰਿਸ਼ਟਾਂਤ ਦਿੰਦਿਆਂ ਸਮਝਾਉਂਦੇ ਹਨ ਕਿ ਇਨ੍ਹਾਂ ਸਭ ਨੂੰ ਨੀਵਿਆਂ ਹੋਣ ਕਾਰਨ ਹੀ ਉੱਚੀਆਂ ਪਦਵੀਆਂ ਪ੍ਰਾਪਤ ਹੋਈਆਂ :

ਜੈਸੇ ਪਾਂਚੋ ਤਤ ਬਿਖੈ ਬਸੁਧਾ ਨਵਨ ਮਨ, ਤਾਂ ਮੈ ਉਤਪਤ ਹੁਇ ਸਮਾਤ ਸਭ ਤਾਹੀ ਮੈ ।
ਜੈਸੇ ਪਾਂਚੋ ਆਂਗੁਰੀ ਮੈ ਸੂਖਮ ਕਨੂੰਗੀਆ ਹੈ, ਕੰਚਨ, ਖਚਤ ਨਗ ਸੋਭਤ ਹੈ ਵਾਹੀ ਮੈ ।
ਜੈਸੇ ਨੀਚ ਜੋਨ ਗਨੀਅਤ ਅਤਿ ਮਾਖੀ ਕ੍ਰਿਮ, ਹੀਰ ਚੀਰ ਮਧੁ ਉਪਜਤ ਸੁਖ ਜਾਹੀ ਮੈ ।
ਤੈਸੇ ਰਵਿਦਾਸ ਨਾਮਾ ਬਿਦਰ ਕਬੀਰ ਭਏ, ਹੀਨ ਜਾਤਿ ਊਚ ਪਦ ਪਾਏ ਸਭ ਕਾਹੀ ਮੈ ।
(ਕਬਿੱਤ ੬੩੨)

ਤਾਣ ਹੁੰਦਿਆਂ, ਮਾਣ ਹੁੰਦਿਆਂ, ਵਿਦਵਤਾ ਹੁੰਦਿਆਂ ਵੀ ਅਤਿ ਨਿਮਰਤਾ ਤੇ ਦਾਸ ਭਾਵਨਾ ਨਾਲ ਕਿਵੇਂ ਗੁਰੂ ਅਗੇ ਸਮਰਪਿਤ ਰਹਿਣਾ ਚਾਹੀਦਾ ? ਇਸ ਦਾ ਅਤਿਅੰਤ ਸੁੰਦਰ ਚਿਤਰਣ ਭਾਈ ਸਾਹਿਬ ਨੇ ਇਉਂ ਕੀਤਾ ਹੈ :

ਤੋਸੋ ਨ ਨਾਥੁ ਅਨਾਥ ਨ ਮੋਸਰਿ, ਤੋਸੋ ਨ ਦਾਨੀ ਨ ਮੋਸੋ ਭਿਖਾਰੀ ।
ਮੋਸੋ ਨ ਦੀਨੁ ਦਇਆਲੁ ਨ ਤੋਸਰਿ, ਮੋਸੋ ਅਗਿਆਨੁ ਨ ਤੋਸੋ ਬਿਚਾਰੀ ।
ਮੋਸੋ ਨ ਪਤਤਿ ਨ ਪਾਵਨਿ ਤੋਸਰਿ, ਮੋਸੋ ਬਿਕਾਰੀ ਨ ਤੋਸੋ ਉਪਕਾਰੀ ।
ਮੋਰੇ ਹੈ ਅਵਗੁਨ ਤੂ ਗੁਨ ਸਾਗਰ, ਜਾਤ ਰਸਾਤਲ ਓਟ ਤਿਹਾਰੀ ।
(ਕਬਿੱਤ ੫੨੮)

**ਹਉਮੈ ਦਾ ਤਿਆਗ**

ਗੁਰਬਾਣੀ ਵਿਚ ਹਉਮੈ ਨੂੰ ਦੀਰਘ ਰਗ ਦੀ ਸੰਗਿਆ ਦਿੱਤੀ ਗਈ ਹੈ । ਇਸਦੇ ਕੈਂਸਰ ਰੂਪੀ ਕੀਟਾਣੂ ਧਰਮ ਦੇ ਜਾਹੋ ਜਲਾਲ ਨੂੰ ਭਸਮ ਕਰ ਦਿੰਦੇ ਹਨ । ਮਨੁੱਖੀ ਮਨ ਅਧਿਆਤਮਕਤਾ ਦੀਆਂ ਪਉੜੀਆਂ ਚੜ੍ਹਦਿਆਂ ਚੜ੍ਹਦਿਆਂ ਮੰਜ਼ਿਲ ਦੇ ਨਜ਼ਦੀਕ ਜਾ ਕੇ ਵੀ ਸਹਿਜੇ ਹੀ ਇਸ ਭਿਆਨਕ ਰੋਗ ਦੀ ਲਪੇਟ ਵਿਚ ਆ ਜਾਂਦਾ ਹੈ । ਫਿਰ ਕਰਾਮਾਤਾਂ, ਰਿੱਧੀਆਂ, ਸਿੱਧੀਆਂ, ਵਰ, ਸਰਾਪ ਤੇ ਹੋਰ ਕਈ ਤਰ੍ਹਾਂ ਦੇ ਕਰਮਕਾਂਡ ਇਸਦਾ ਰਾਹ ਰੋਕ ਲੈਂਦੇ ਹਨ ਤੇ ਉਹ ਤੱਤ-ਵਸਤੂ ਦਾ ਖੁਰ ਜਾਣਾ ਸੁਭਾਵਕ ਹੋ ਜਾਂਦਾ ਹੈ । ਭਾਈ ਗੁਰਦਾਸ ਜੀ ਇਸ ਸੰਬੰਧੀ ਪਾਣੀ ਦੇ ਦ੍ਰਿਸ਼ਟਾਂਤ ਨਾਲ ਦਸਦੇ ਹਨ ਕਿ ਹਉਮੈ ਤੇ ਅਭਿਆਨ ਭਰੇ ਹਿਰਦੇ ਵਿਚ ਪ੍ਰਭੂ ਦਾ ਵਾਸਾ ਨਹੀਂ ਹੋ ਸਕਦਾ :

ਹਉਮੈ ਅਭਿਮਾਨ ਅਸਥਾਨ ਊਚੇ ਨਾਹਿ ਜਲੁ,
ਨਿਮਤ ਨਵਨ ਬਲ ਜਲੁ ਪਹਿਚਾਨੀਐ ।
(ਕਬਿੱਤ ੨੯੮/੨)

ਹਉਮੈ ਨਿਵਾਰਣ ਲਈ ਇਕੋ ਇਕ ਰਾਹ ਗੁਰੂ ਸ਼ਰਨ ਹੀ ਹੈ । ਗੁਰਮਤਿ ਨੂੰ ਸਤਿ ਕਰਕੇ ਹਿਰਦੇ ਵਿਚ ਵਸਾਉਂਦਿਆਂ ਸਭਨਾਂ ਦੀ ਚਰਨਧੂੜ ਹੋਣ ਨਾਲ ਤ੍ਰਿਕੁਟੀ ਤੇ ਤ੍ਰਿਬੇਣੀ ਨੂੰ ਉਲੰਘ ਕੇ ਸਵੈ-ਸਰੂਪ ਦੀ ਪਹਿਚਾਣ ਹੋ ਜਾਂਦੀ ਹੈ :

ਗੁਰਮਤਿ ਸਤਿ ਕਰਿ ਹਉਮੈ ਖੋਇ ਹੋਇ ਰੇਨ,
ਤ੍ਰਿਕੁਟੀ ਤ੍ਰਿਬੇਨੀ ਪਾਰਿ ਆਪਾ ਆਪ ਚੀਨੇ ਹੈ ।
(ਕਬਿੱਤ ੨੪.੩)

ਇਉਂ ਹਉਮੈ ਦਾ ਤਿਆਗ ਆਦਰਸ਼ ਪ੍ਰਾਪਤੀ ਦੀ ਮੰਜ਼ਿਲ ਵਲ ਵੱਧਣ ਵਿਚ ਸਹਾਈ ਹੁੰਦਾ ਹੈ ।

**ਸੇਵਾ ਤੇ ਪਰਉਪਕਾਰ**

ਭਾਰਤੀ ਧਰਮ ਪਰੰਪਰਾ ਵਿਚ ਧਰਮ ਸਾਧਨਾ ਵਧੇਰੈ ਕਰਕੇ 'ਵਰ ਤੇ ਸਰਾਪ' ਦੇ ਦੁਆਲੇ

ਕੇਂਦਰਿਤ ਹੈ ਜੋ ਹਉਮੈ ਦੀ ਪ੍ਰਤੀਕ ਹੈ। ਇਸ ਦਾ ਆਧਾਰ ਬ੍ਰਾਹਮਣਵਾਦੀ ਬਿਰਤੀ ਸੀ ਜਿਸ ਅਧੀਨ ਸਮਾਜ ਦੇ ਵੱਡੇ ਹਿੱਸੇ ਨੂੰ ਨੀਵਾਂ ਗਰਦਾਨ ਕੇ ਆਪਣੇ ਆਪ ਨੂੰ ਹਰ ਪੱਖ ਤੋਂ ਸਰਵ-ਸ੍ਰੇਸ਼ਟ ਸਿੱਧ ਕਰਨਾ ਸੀ। ਇਸ ਦਾ ਮੂਲ ਕਾਰਨ ਧਰਮ ਚੇਤਨਾ ਵਿਚ 'ਮੈਂ' ਵਾਲੀ ਹੰਕਾਰੀ ਬਿਰਤੀ ਕਰਕੇ ਨਿਮਰਤਾ ਦਾ ਮਨਫ਼ੀ ਹੋਣਾ ਸੀ। ਡਾ. ਰਤਨ ਸਿੰਘ ਜੱਗੀ ਲਿਖਦੇ ਹਨ, "ਹੰਕਾਰ ਅੰਧਕਾਰ ਵਾਂਗ ਹੈ ਅਤੇ ਸੇਵਾ ਪ੍ਰਕਾਸ਼ ਦੇ ਸਮਾਨ ਹੈ। ਹੰਕਾਰ ਆਪਣੇ ਆਪ ਜਾਂ ਆਪਣੇਪਨ ਵਿਚ ਜੀਣਾ ਹੈ। ਸੇਵਾ ਨਾਲ ਦੂਜਿਆਂ ਲਈ ਜੀਵਿਆ ਜਾਂਦਾ ਹੈ।[70]" ਸੋ ਨਿਮਰਤਾ ਦਾ ਅਖਾੜਾ ਸੇਵਾ ਹੈ। ਪਰਉਪਕਾਰੀ ਬਿਰਤੀ ਅਧੀਨ ਨਿਰਸਵਾਰਥ ਹੋ ਕੇ ਕੀਤੀ ਮਾਨਵਤਾ ਦੀ ਸੇਵਾ ਵਿਚੋਂ ਹੀ ਨਿਮਰਤਾ ਅਤੇ ਮਨੁੱਖੀ ਕਲਿਆਣ ਨੇ ਹੋਂਦ ਵਿਚ ਆਉਣਾ ਹੈ। ਪੱਛਮ ਵਿਚ ਈਸਾਈ ਮੱਤ ਦੇ ਮਿਸ਼ਨਰੀਆਂ ਨੇ ਇਸ ਭੇਦ ਨੂੰ ਸਮਝਦਿਆਂ ਇਸ ਤੇ ਤਨਦੇਹੀ ਨਾਲ ਅਮਲ ਕੀਤਾ ਹੈ ਅਤੇ ਇਸ ਨੂੰ ਈਸਾਈਅਤ ਦੇ ਪ੍ਰਚਾਰ ਦਾ ਆਧਾਰ ਬਣਾਇਆ ਹੈ।

ਪਹਿਲਾਂ ਦਰਸਾਏ ਸੰਕਲਪ 'ਨਿਮਰਤਾ' ਦੀ ਪ੍ਰਾਪਤੀ ਲਈ 'ਸੇਵਾ' ਆਵਸ਼ਕ ਕਰਮ ਖੇਤਰ ਹੈ। ਲਗਭਗ ਸਾਰੇ ਧਰਮਾਂ ਅਤੇ ਸਮਾਜਾਂ ਵਿਚ ਸੇਵਾ ਨੂੰ ਉਚੀ ਥਾਂ ਪ੍ਰਾਪਤ ਹੈ। ਬਾਕੀ ਧਰਮਾਂ ਵਾਂਗ ਹੀ ਮਨੁੱਖਤਾ ਦੇ ਕਲਿਆਣ ਲਈ ਹੋਂਦ ਵਿਚ ਆਏ ਸਿੱਖ ਧਰਮ ਅੰਦਰ ਇਸ ਦਾ ਅਤਿ ਅਧਿਕ ਮਹੱਤਵ ਹੈ।[71] ਗੁਰੂ ਨਾਨਕ ਸਾਹਿਬ ਨੇ ਪ੍ਰਭੂ ਪ੍ਰਾਪਤੀ ਲਈ ਵੀ ਸੇਵਾ ਨੂੰ ਆਧਾਰ ਵਜੋਂ ਪਰਵਾਨਿਆ :

ਵਿਚਿ ਦੁਨੀਆਂ ਸੇਵ ਕਮਾਈਐ ਤਾਂ ਦਰਗਹ ਬੈਸਣ ਪਾਈਐ॥

(ਸਿਰੀ ਰਾਗੁ ਮ. ੧ ਗੁਰੂ ਗ੍ਰੰਥ ਪੰ. ੨੬)

ਭਾਈ ਗੁਰਦਾਸ ਜੀ ਗੁਰ ਸਿੱਧਾਂਤ ਨਾਲ ਸਮਸੂਰ ਹੁੰਦਿਆਂ ਲਿਖਦੇ ਹਨ ਕਿ ਜੋ ਗੁਰਸਿੱਖ ਸਭਨਾਂ ਵਿਚ ਪਰਮਾਤਮਾ ਦਾ ਸਰੂਪ ਜਾਣਕੇ ਸੰਸਾਰ ਦੀ ਸੇਵਾ ਕਰਦੇ ਹਨ ਉਹ ਇਸ ਮਾਇਆ ਰੂਪੀ ਸੰਸਾਰ ਵਿਚ ਰਹਿੰਦਿਆਂ ਵੀ ਬਿਰਤੀ ਨੂੰ ਇਸ ਦੀ 'ਕਲਮਲ' ਤੋਂ ਉਪਰਾਮ ਰਖਦੇ ਹਨ ਤੇ ਪਰਮਾਤਮਾ ਦਾ ਹੀ ਰੂਪ ਹੋ ਨਿਬੜਦੇ ਹਨ :

ਸੇਵਾ ਕਰੰਜਨ ਸਰਬਾਤਮ ਨਿਰੰਜਨ ਭਏ,
ਮਾਇਆ ਮੈ ਉਦਾਸ ਕਲਿਮਲ ਨਿਰਮਲ ਹੈ।

(ਕਬਿੱਤ ੨੯੫/੪)

ਸੇਵਾ ਦੀ ਇਹ ਖੇਡ ਔਖੀ ਹੈ। ਸਰਵਣ ਪੁੱਤਰ ਵਰਗਾ ਕੋਈ ਵਿਰਲਾ ਹੀ ਇਸ ਪਿੜ ਵਿਚ ਉਤਰਦਾ ਹੈ :

ਜੈਸੇ ਮਾਤ ਪਿਤਾ ਕੇਰੀ ਸੇਵਾ ਸਰਵਨ ਕੀਤੀ, ਸਿਖ ਬਿਰਲੋਈ ਗੁਰ ਸੇਵਾ ਠਹਿਰਾਵਈ।

(ਕਬਿੱਤ ੧੦੩.੧)

ਗੁਰਸਿੱਖਾਂ ਦੀ ਸੇਵਾ ਨਾਲ ਜਿਨ੍ਹਾਂ ਜਿਨ੍ਹਾਂ ਫਲਾਂ ਦੀ ਪ੍ਰਾਪਤੀ ਹੁੰਦੀ ਹੈ, ਭਾਈ ਸਾਹਿਬ ਦਸਦੇ ਹਨ :

ਪੰਚ ਬਾਰ ਗੰਗ ਜਾਇ ਬਾਰ ਪੰਚ ਪ੍ਰਾਗ ਨਾਇ, ਤੈਸਾ ਪੁੰਨ ਏਕ ਗੁਰ ਸਿਖ ਕਉ ਨਵਾਏ ਕਾ।
ਸਿਖ ਕਉ ਪਿਲਾਇ ਪਾਨੀ ਭਾਉਕਰ ਕੁਰਖੇਤ, ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ।
ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ, ਤੈਸਾ ਪੁੰਨ ਸਿਖ ਕਉ ਇਕ ਸ਼ਬਦ ਸਿਖਾਏ ਕਾ।
ਜੈਸੇ ਬੀਸ ਬਾਰ ਦਰਸਨ ਸਾਧ ਕੀਆ ਕਾਹੂ, ਤੈਸਾ ਫਲ ਸਿਖ ਕਉ ਚਾਪ ਪਗ ਸੁਆਏ ਕਾ।

(ਕਬਿੱਤ ੬੭੩)

**ਪੂਜਾ ਦਾ ਧਾਨ**

ਗੁਰੂ ਨਾਨਕ ਪਾਤਸ਼ਾਹ ਨੇ ਨਰੋਏ ਸਮਾਜ ਦੇ ਆਦਰਸ਼ ਅਧੀਨ ਕਿਰਤ ਦੇ ਬੁਨਿਆਦੀ ਸਿਧਾਂਤ

ਸਮਾਜ ਦੇ ਚਤੁਰ ਵਿਅਕਤੀਆਂ ਨੇ ਧਰਮ ਦਾ ਆਸਰਾ ਲੈ ਕੇ ਅਜਿਹੇ ਸਿੱਧਾਂਤ ਬਣਾਏ ਕਿ ਉਹ ਗ੍ਰਿਹਸ-ਤੀਆਂ ਦੀ ਸੁੱਚੀ ਕਿਰਤ ਨੂੰ ਪੂਜਾ ਪਾਠ ਦੇ ਨਾਂ ਅਧੀਨ ਹੜੱਪਦਿਆਂ ਵਿਹਲੜ ਰਹਿ ਕੇ ਆਨੰਦ ਤੇ ਮੌਜਾਂ ਮਾਣ ਸਕਣ। ਇਹ ਰਾਹ ਪ੍ਰਭੂ ਪ੍ਰਾਪਤੀ ਦਾ ਨਹੀਂ ਸੀ ਸਗੋਂ ਪ੍ਰਭੂ ਮਿਲਾਪ ਲਈ ਵਿਘਨਕਾਰੀ ਸੀ। ਇਸ ਲਈ ਗੁਰਦੇਵ ਨੇ ਫੁਰਮਾਇਆ :

ਘਾਲ ਖਾਇ ਕਿਛੁ ਹਥਹੁ ਦੇਇ ਨਾਨਕ ਰਾਹੁ ਪਛਾਣਹਿ ਸੇਇ।

(ਸਲੋਕ ਮ. ੧, ਗੁਰੂ ਗ੍ਰੰਥ ਪੰ. ੧੨੪੫)

ਗੁਰੂ ਘਰ ਦੀ ਕਿਰਤ ਨੇ ਭਾਈ ਗੁਰਦਾਸ ਜੀ ਨੂੰ ਇਸ ਪ੍ਰਤੀ ਅੰਤਾਂ ਦੇ ਸੁਚੇਤ ਕਰ ਦਿੱਤਾ ਸੀ ਕਿ ਕਿਵੇਂ ਸੁੱਚੀ ਕਿਰਤ ਕਰਨ ਤੋਂ ਬਗੈਰ ਧਰਮ ਦੇ ਨਾਂ ਤੇ ਇਕੱਠਾ ਕੀਤਾ ਧਨ ਮਨੁੱਖੀ ਸਰੀਰ ਨੂੰ ਕਚਾ ਪਾਰਾ ਖਾਣ ਵਾਂਗ ਗਾਲ ਦਿੰਦਾ ਹੈ :

ਜੈਸੇ ਕਾਚੋ ਪਾਰੋ ਖਾਤ ਉਪਜੈ ਬਿਕਾਰ ਗਾਤਿ, ਰੋਮ ਰੋਮ ਕੈ ਪਿਰਾਤਿ ਮਹਾਂ ਦੁਖ ਪਾਈਐ।
ਜੈਸੇ ਤਉ ਲਸਨ ਖਾਏ ਮੋਨਿ ਕੈ ਸਭਾ ਮੈ ਬੈਠੇ, ਪ੍ਰਗਟੈ ਦੁਰਗੰਧ ਨਾਹਿ ਦੁਰਤਿ ਦੁਰਾਈਐ।
ਜੈਸੇ ਮਿਸਟਾਨ ਪਾਨਿ ਸੰਗਮ ਕੈ ਮਾਖੀ ਲੀਲੇ, ਹੋਤ ਉਕਲੇਦ ਖੇਦੁ ਸੰਕਟੁ ਸਹਾਈਐ।
ਤੈਸੇ ਹੀ ਅਪਰਚੇ ਪਿੰਡ ਸਿਖਨ ਕੀ ਭਿਖਿਆ ਖਾਏ, ਅੰਤਕਾਲ ਭਾਰੀ ਸੈਂਇ ਜਮਲੋਕ ਜਾਈਐ।

(ਕਬਿੱਤ ੫੧੭)

**ਪਰ ਤਨ ਪਰ ਧਨ**

ਧਰਮ ਰੂਪੀ ਸੱਚ ਦੁੱਧ ਵਾਂਗ ਪਵਿੱਤਰ ਹੁੰਦਾ ਹੈ। ਇਸ ਦੇ ਨਿਵਾਸ ਲਈ ਭਾਂਡਾ ਵੀ ਸੁੱਚਾ ਪਵਿੱਤਰ ਹੀ ਚਾਹੀਦਾ ਹੈ।[72] ਪਰਾਏ ਧਨ ਨੂੰ ਗੁਰਮਤਿ ਵਿਚ 'ਗਊ ਤੇ ਸੂਰ' ਖਾਣ ਤੁੱਲ ਦੱਸਿਆ ਹੈ। 'ਪਰ ਤਨ' ਤੋਂ ਵੀ ਵਰਜਿਆ ਹੈ। ਭਾਈ ਸਾਹਿਬ ਗੁਰੂਆਂ ਦੁਆਰਾ ਦਰਸਾਈ ਸਿੱਖੀ ਰਹਿਤ ਨੂੰ ਦ੍ਰਿੜ ਕਰਾਉਂਦਿਆਂ ਦੱਸਦੇ ਹਨ ਕਿ ਜਿਵੇਂ ਰਤਾ ਕੁ ਜਿੰਨੀ ਜ਼ਹਿਰ ਨਾਲ ਵਰ੍ਹਿਆਂ ਦਾ ਪਾਲਿਆ ਸਰੀਰ ਮੁਰਝਾ ਕੇ ਮੌਤ ਦੇ ਮੂੰਹ ਵਿਚ ਚਲਾ ਜਾਂਦਾ ਹੈ, ਨਿੱਕੀ ਜਿਹੀ ਚੰਗਿਆੜੀ ਨਾਲ ਕਰੋੜਾਂ ਰੂਈ ਦੀਆਂ ਪੰਡਾਂ ਖਿਨ ਵਿਚ ਸੁਆਹ ਹੋ ਜਾਂਦੀਆਂ ਹਨ, ਕਾਂਜੀ ਦੀ ਨਿੱਕੀ ਜਿਹੀ ਬੂੰਦ ਨਾਲ ਹੀ ਦੁੱਧ ਫੱਟ ਜਾਂਦਾ ਹੈ, ਇਵੇਂ ਹੀ ਪਰਾਏ ਧਨ ਤੇ ਪਰਾਏ ਤਨ ਨਾਲ ਵਰ੍ਹਿਆਂ ਦੀ ਅਧਿ-ਆਤਮਕ ਘਾਲ ਕਮਾਈ ਦਾ ਨਾਸ ਹੋ ਜਾਂਦਾ ਹੈ :

ਜੈਸੇ ਬਿਖੁ ਤਨਕ ਹੀ ਖਾਤ ਮਰਿ ਜਾਤਿ ਤਾਤ, ਗਾਤਿ ਮੁਰਝਾਤ ਪ੍ਰਤਿਪਾਲੀ ਬਰਖਨ ਕੀ।
ਮਹਿਖੀ ਦੁਹਾਇ ਦੂਧ ਰਾਖੀਐ ਭਾਂਜਨ ਭਰਿ, ਪਰਤਿ ਕਾਂਜੀ ਕੀ ਬੂੰਦ ਬਾਦਿ ਨ ਰਖਨ ਕੀ।
ਜੈਸੇ ਕੋਟਿ ਭਾਰਿ ਤੂਲਿ ਰੰਚਕ ਚਿਨਗ ਪਰੇ, ਹੋਤ ਭਸਮਾਤ ਛਿਨ ਮੈ ਅਕਰਖਨ ਕੀ।
ਤੈਸੇ ਪਰ ਤਨ ਧਨ ਦੂਖਨਾ ਬਿਕਾਰ ਕੀਏ, ਹਰੈ ਨਿਧਿ ਸੁਕ੍ਰਿਤ ਸਹਜ ਹਰਖਨ ਕੀ।

(ਕਬਿੱਤ ੫੦੬)

**ਕਰਮਕਾਂਡੀ ਰਹਿਤ**

ਸਿੱਖ ਧਰਮ ਵਿਚ ਬਿਬੇਕਹੀਨ ਕਟੜਤਾ, ਹਠਧਰਮੀ ਤੇ ਕਰਮਕਾਂਡੀ ਰਹਿਤ ਲਈ ਕੋਈ ਥਾਂ ਨਹੀਂ। ਬਾਹਰਲੀ ਰਹਿਤ ਤੇ ਮੁੱਖ ਦੀ ਕਹਿਣੀ ਨਾਲ ਵਿਅਕਤੀ ਨੂੰ ਵਕਤੀ ਤੌਰ ਤੇ ਤਾਂ ਲੋਕ ਭਲਾ ਕਹਿੰਦੇ ਹਨ ਪਰ ਗੁਰੂ ਦਰ ਤੇ ਪਰਵਾਨ ਤਾਂ ਹੀ ਹੋਈਦਾ ਜਦੋਂ ਇਹ ਸਾਰੀ ਰਹਿਣੀ ਉਸਦੇ ਅੰਦਰ ਵਸਦਿਆਂ ਉਸਦੇ ਜੀਵਨ ਨਾਲ ਇਕਸੁਰ ਹੋ ਜਾਏ। ਗੁਰਬਾਣੀ ਤੇ ਗੁਰ ਇਤਿਹਾਸ ਵਿਚ ਇਸ ਪ੍ਰਤੀ ਅਨੇਕਾਂ ਸੰਕੇਤ ਤੇ ਦ੍ਰਿਸ਼ਟਾਂਤ ਦਿੱਤੇ ਗਏ ਹਨ। ਗੁਰੂਆਂ ਦੀ ਛੱਤਰ ਛਾਇਆ ਹੇਠ ਰਹਿੰਦਿਆਂ ਸਿੱਖੀ ਵਰਤੋਂ-ਵਿਹਾਰ ਨੂੰ ਭਾਈ ਸਾਹਿਬ ਨੇ ਨੇੜਿਓਂ ਹੋ ਕੇ ਨਿਰਖਿਆ ਤੇ ਪਰ-ਖਿਆ। ਅਨ-ਧਰਮਾਂ ਦੇ ਅਧਿਐਨ ਨਾਲ ਵੀ ਆਪ ਧਰਮ ਦੇ ਇਸ ਵਿਵੇਕਹੀਨ ਪੱਖ ਤੋਂ ਭਲੀ ਪ੍ਰਕਾਰ ਚੇਤੰਨ ਸਨ, ਕਿ ਕਿਵੇਂ ਮਨੁੱਖ ਕੇਵਲ ਕਰਮਕਾਂਡੀ ਹੋਕੇ ਰਸਾਤਲਗਾਮੀ ਹੋ ਸਕਦਾ ਹੈ। ਇਸ ਕਰਕੇ ਆਪਣੀ ਰਚਨਾ ਰਾਹੀਂ ਗੁਰਮਤਿ ਸ਼ਰਧਾਲੂਆਂ ਨੂੰ ਇਸ ਪੱਖੋਂ ਜਾਗ੍ਰਿਤ ਕਰਦੇ ਹੋਏ

ਨਿਰਦੇਸ਼ ਕਰਦੇ ਹਨ :

ਗੁਰ ਉਪਦੇਸਿ ਪ੍ਰਾਤ ਸਮੈ ਇਸਨਾਨ ਕਰਿ,
ਜਿਹਵਾ ਜਪਤ ਗੁਰਮੰਤ੍ਰ ਜੈਸੇ ਜਾਨਹੀ ॥
ਤਿਲਕ ਲਿਲਾਰ, ਪਾਇ ਪਰਤ ਪਰਸਪਰ,
ਸਬਦ ਸੁਨਾਇ ਗਾਇ ਸੁਨ ਉਨਮਾਨ ਹੀ ।
ਗੁਰਮਤਿ ਭਜਨ ਤਜਨ ਦੁਰਮਤ ਕਹੈ,
ਗਯਾਨ ਧਯਾਨ ਗੁਰਸਿਖ ਪੰਥ ਪਰਵਾਨ ਹੀ ॥
ਦੇਖਤ ਸੁਨਤ ਔ ਕਹਤ ਸਬ ਕੋਊ ਭਲੋ,
ਰਹਤ ਅੰਤਰਿਗਤ ਸਤਿਗੁਰ ਮਾਨਹੀ ॥

(ਕਬਿੱਤ ੬੧੩)

ਉਪਰ ਦੱਸੇ ਸੰਕਲਪਾਂ ਨੂੰ ਗੁਰੂ ਦੇ ਦਸੇ ਉਪਦੇਸ਼ਾਂ ਅਨੁਸਾਰ ਸਹਿਜੇ ਸਹਿਜੇ ਜੀਵਨ ਦਾ ਅੰਗ ਬਣਾਇਆਂ ਹੀ 'ਪੂਰਨਤਾ' ਨੂੰ ਛੂਹਿਆ ਜਾ ਸਕਦਾ ਹੈ। ਇਹ ਸਭ ਕੁਝ ਐਵੇਂ ਗਲਾਂ ਨਾਲ ਨਹੀਂ ਸਗੋਂ ਕਰੜੀ ਘਾਲ ਕਮਾਈ ਨਾਲ ਗੁਰੂ ਦੇ ਸ਼ਬਦ ਦੀ ਕਮਾਈ ਕੀਤਿਆਂ ਸੰਭਵ ਹੋ ਸਕਦਾ :

ਪੂਛਤ ਪਥਕਿ ਤਿਹ ਮਾਰਗ ਨ ਧਾਰੈ ਪਗਿ
ਪ੍ਰੀਤਮ ਕੈ ਦੇਸ ਕੈਸੇ ਬਾਤਨ ਕੈ ਜਾਈਐ ।
ਪੂਛ੍ਹ ਹੈ ਬੈਦ ਖਾਤ ਅਉਖਦ ਨ ਸੰਜਮ ਸੈ,
ਕੈਸੇ ਮਿਟੈ ਰੋਗ ਸੁਖ ਸਹਜ ਸਮਾਈਐ ।
ਪੂਛਤ ਸੁਹਾਗਨ ਕਰਮ ਹੈ ਦੁਹਾਗਨਿ ਕੈ,
ਰਿਦੈ ਬਿਬਿਚਾਰ ਕਤ ਸਿਹਜਾ ਬੁਲਾਈਐ ।
ਗਾਏ ਸੁਨੇ ਆਖੇ ਮੀਚੈ ਪਾਈਐ ਨ ਪਰਮਪਦੁ,
ਗੁਰ ਉਪਦੇਸੁ ਗਹਿ ਜਉ ਲਉ ਨ ਕਮਾਈਐ ॥

(ਕਬਿੱਤ ੪੩੯)

ਇਉਂ ਸਿੱਖ ਧਰਮ ਸ਼ਾਸਤਰ ਦੇ ਪਹਿਲੇ ਵਿਆਖਿਆਕਾਰ ਭਾਈ ਗੁਰਦਾਸ ਨੇ ਗੁਰਮਤਿ ਸਿਧਾਂਤਾਂ ਦੀਆਂ ਬਹੁਤ ਸਾਰੀਆਂ ਪੀਡੀਆਂ ਗੰਢਾਂ ਨੂੰ ਖੋਲ੍ਹਿਆ। ਧਰਮ ਵਿਗਿਆਨ (Theology) ਪ੍ਰਬੰਧ ਦਾ ਮੁੱਖ ਉਦੇਸ਼ ਉਸ ਧਰਮ ਦੇ ਸੱਤਿ ਦੀ ਅਮਲ ਵਿਚ ਸਥਾਪਤੀ ਹੁੰਦੀ ਹੈ ਤੇ ਭਾਈ ਗੁਰਦਾਸ ਜੀ ਨੇ ਸੱਤਿ ਦੀ ਸਥਾਪਤੀ ਵਿਚ ਆਪਣੀਆਂ ਰਚਨਾਵਾਂ ਰਾਹੀਂ ਭਰਪੂਰ ਹਿੱਸਾ ਪਾਇਆ ਤੇ ਗੁਰੂ ਦੇ ਸਿੱਖਾਂ ਲਈ ਸਹੀ ਰੂਪ ਵਿਚ ਗੁਰਮਤਿ ਬਿਬੇਕ ਨੂੰ ਸਾਹਮਣੇ ਲਿਆਂਦਾ।

**ਸਰੂਪਾਤਮਕ ਪੱਖ**

ਲਏ ਗਏ ਵਿਸ਼ੇ ਵਸਤੂ ਦੇ ਨਾਲ ਨਾਲ ਭਾਈ ਗੁਰਦਾਸ ਦੇ ਇਨ੍ਹਾਂ ਕਬਿੱਤ ਸਵੈਯਾਂ ਦਾ ਸਰੂਪ ਪੱਖੋਂ ਵੀ ਸਾਹਿਤ ਵਿਚ ਵਿਸ਼ੇਸ਼ ਸਥਾਨ ਹੈ। ਇਸ ਦਾ ਸੰਕੇਤਾਤਮਿਕ ਵਿਸ਼ਲੇਸ਼ਣ ਨਿਮਨ ਅਨੁਸਾਰ ਹੈ :

**ਬੋਲੀ ਤੇ ਸ਼ੈਲੀ**

ਭਾਈ ਸਾਹਿਬ ਦੀਆਂ ਦੋ ਹੀ ਪ੍ਰਸਿੱਧ ਰਚਨਾਵਾਂ ਹਨ। ਵਾਰਾਂ ਤੇ ਕਬਿੱਤ ਸਵੈਯੇ। ਵਾਰਾਂ ਠੇਠ ਪੰਜਾਬੀ ਵਿਚ ਹਨ ਤੇ ਕਬਿੱਤ ਸਵੈਯੇ ਉਸ ਸਮੇਂ ਦੀ ਮੰਨੀ ਜਾਂਦੀ ਸਾਹਿਤਕ ਭਾਸ਼ਾ "ਬ੍ਰਜ" ਵਿਚ ਹਨ । ਭਾਈ ਸਾਹਿਬ ਦੇ ਸਮਕਾਲੀ ਤੁਲਸੀਦਾਸ ਵਰਗੇ ਪ੍ਰਸਿੱਧ ਕਵੀ ਬ੍ਰਜ ਭਾਸ਼ਾ ਵਿਚ ਰਾਮ ਚਰਿਤ੍ਰ ਮਾਨਸ ਵਰਗੇ ਅਧਿਆਤਮਿਕ ਕਾਵਿ ਦੀ ਸਿਰਜਣਾ ਕਰ ਰਹੇ ਸਨ। ਭਾਈ ਸਾਹਿਬ ਨੂੰ ਕਿਉਂਕਿ ਸਮੇਂ ਸਮੇਂ ਪੰਜਾਬ ਤੋਂ ਬਾਹਰ ਗੁਰਮਤਿ ਪ੍ਰਚਾਰ ਲਈ ਜਾਣਾ ਪੈਂਦਾ ਸੀ, ਇਸ ਲਈ

ਬ੍ਰਜ ਵਰਗੀ ਸਾਹਿਤਕ ਭਾਸ਼ਾ ਵਿਚ ਵੀ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਦੀ ਲੋੜ ਸਮਝਕੇ ਕਬਿੱਤਾਂ ਦੀ ਰਚਨਾ ਕੀਤੀ ।

ਭਾਈ ਸਾਹਿਬ ਨੇ ਆਪਣੇ ਕਬਿੱਤਾਂ ਵਿਚ ਬ੍ਰਜ ਭਾਸ਼ਾ ਦੇ ਅਨੁਰੂਪ ਛੰਦ, ਅਲੰਕਾਰ, ਸ਼ਬਦਾਵਲੀ, ਮੁਹਾਵਰੇ, ਉਪਮਾਵਾਂ ਇਤਿਹਾਸਿਕ ਮਿਥਿਹਾਸਿਕ ਤੇ ਪੌਰਾਣਿਕ ਜਾਣਕਾਰੀ ਦੇ ਕੇ ਸਮਕਾਲੀਨ ਬ੍ਰਜ ਭਾਸ਼ਾ ਕਵੀਆਂ ਵਿਚ ਆਪਣਾ ਸ੍ਰੇਸ਼ਟ ਸਥਾਨ ਬਣਾਇਆ । ਡਾ. ਰਾਮ ਪ੍ਰਕਾਸ਼ ਲਿਖਦੇ ਹਨ "ਉਤਰ ਮੱਧਕਾਲ ਦੇ ਪ੍ਰਸਿੱਧ ਆਚਾਰੀਯ ਕਵੀ ਭਿਖਾਰੀ ਦਾਸ ਨੇ ਆਪਣੇ 'ਕਾਵਿ ਨਿਰਣਯ' ਨਾਮਕ ਗ੍ਰੰਥ ਵਿਚ ਬ੍ਰਜ ਦੇ ਪ੍ਰਸਿੱਧ ਕਵੀਆਂ ਦੇ ਨਾਵਾਂ ਦਾ ਜ਼ਿਕਰ ਇਸ ਪ੍ਰਕਾਰ ਕੀਤਾ ਹੈ :

ਸੂਰ ਕੇਸ਼ੋ ਮੰਡਨ, ਬਿਹਾਰੀ ਕਾਲੀਦਾਸ ਬ੍ਰਹਮ,
ਚਿਤਾ ਮਨੀ ਮਤਿਰਾਮ ਭੂਸਨ ਸੁਜਾਨਿਏ ।
ਲੀਲਾਧਰ ਸੈਲਾਪਤਿ ਨਿਪਟ ਨੇਵਾਜ਼ ਨਿਧਿ,
ਨੀਲਕੰਠ ਮਿਸ਼ਰ ਸੁਖਦੇਵ ਦੇਵ ਮਾਨਿਯੇ ।
ਆਲਮ ਰਹੀਮ ਰਖਖਾਨਿ ਸੁੰਦਰਾਦਿਕ,
ਅਨੇਕ ਸੁਮਤਿ ਭਏ ਕਹਾਂ ਲੌਂ ਬਖਾਨਿਯੇ ।

ਕਾਸ਼ ! ਆਚਾਰਯ ਭਿਖਾਰੀ ਦਾਸ ਗੁਰਮੁਖੀ ਤੋਂ ਪਰਿਚਿਤ ਹੁੰਦੇ ਜਾਂ ਫਿਰ ਭਾਈ ਗੁਰਦਾਸ ਰਚਿਤ 'ਕਬਿੱਤ ਸਵੈਯਾਂ' ਦੀ ਦੇਵਨਾਗਰੀ ਵਿਚ ਲਿਪੀ-ਬੱਧ ਉਤਾਰਾ ਉਨ੍ਹਾਂ ਦੇ ਸਾਹਮਣੇ ਹੁੰਦਾ ਤਾਂ ਉਹ ਪੰਜਾਬ ਦੇ ਅਜਿਹੇ ਸਮਰੱਥ ਬ੍ਰਜ ਭਾਸ਼ਾ ਮੁਕਤਕਾਰ ਦੇ ਨਾਂ ਦਾ ਉਲੇਖ ਵੀ ਇਹ ਕਹਿਕੇ ਅਵੱਸ਼ ਕਰਦੇ :

ਬ੍ਰਹਮ ਗਿਆਨ ਗਿਆਤਾ ਗੁਰਬਾਨੀ ਕੇ ਬਿਖਿਆਤਾ,
ਭਗਤੀ ਪ੍ਰੇਮ ਰਸ ਦਾਤਾ ਭਾਈ ਗੁਰਦਾਸ ਮਾਨਿਯੈ ।[73]

ਅਜਿਹੇ ਮਹਾਂ ਕਵੀ ਭਾਈ ਗੁਰਦਾਸ ਜੀ ਦੀ ਰਚਨਾ 'ਕਬਿੱਤਾਂ' ਨੂੰ ਪੜ੍ਹਦੇ ਇਉਂ ਲਗਦਾ ਜਿਵੇਂ ਉਨ੍ਹਾਂ ਦੀ ਮਾਂ ਬੋਲੀ ਪੰਜਾਬੀ ਦੀ ਥਾਂ ਬ੍ਰਜ ਹੀ ਸੀ । ਡਾ. ਸੀਤਾ ਰਾਮ ਬਾਹਰੀ ਲਿਖਦੇ ਹਨ, "ਬ੍ਰਜ ਭਾਸ਼ਾ ਉਨ੍ਹਾਂ ਦੀ ਮਾਤਰੀ ਭਾਸ਼ਾ ਦੀ ਥਾਂ ਲੈ ਚੁੱਕੀ ਸੀ ਅਤੇ ਸੰਸਕ੍ਰਿਤ ਗ੍ਰੰਥਾਂ ਦਾ ਪਠਨ-ਪਾਠਨ ਗੁਰੂ ਘਰ ਵਿਚ ਵੀ ਕਰਦੇ ਆਏ ਸਨ । ਇਸ ਕਰਕੇ ਉਨ੍ਹਾਂ ਦੀ ਸਾਹਿਤਿਕ ਬੋਲੀ ਪ੍ਰੋੜ੍ਹ ਹੁੰਦੀ ਗਈ ।[74]

ਭਾਈ ਸਾਹਿਬ ਨੇ ਕਬਿੱਤਾਂ ਦੀ ਰਚਨਾ ਸਮੇਂ ਭਾਸ਼ਾ ਨੂੰ ਆਪਣੀ ਰਚਨਾ ਦੇ ਅਨੁਕੂਲ ਢਾਲਿਆ । ਇਵੇਂ ਕਰਦਿਆਂ ਬਹੁਤ ਘੱਟ ਸ਼ਬਦ ਆਪਣੇ ਤਤਸਮ ਰੂਪ ਵਿਚ ਕਾਇਮ ਰਹਿ ਸਕੇ । ਜ਼ਿਆਦਾਤਰ ਸ਼ਬਦ ਬ੍ਰਜ ਭਾਸ਼ਾ ਦੀ ਪਰਕ੍ਰਿਤੀ ਅਨੁਸਾਰ ਤਦਭਵ ਰੂਪ ਵਿਚ ਤਰਾਸ਼ੇ ਗਏ । ਅਰਬੀ ਫਾਰਸੀ ਦੇ ਬਹੁਤ ਘੱਟ ਸ਼ਬਦ ਵਰਤੇ ਗਏ ਹਨ ।

ਜਨ-ਜੀਵਨ ਦਾ ਗਹਿਰਾ ਅਨੁਭਵ ਹੋਣ ਕਰਕੇ ਜਨ-ਸਧਾਰਨ ਦੇ ਜੀਵਨ ਨਾਲ ਸਬੰਧਿਤ ਸ਼ਬਦਾਵਲੀ ਦੀ ਵਰਤੋਂ ਇਸ ਰਚਨਾ ਵਿਚ ਆਮ ਹੈ । ਜਿਵੇਂ ਉਖਲੀ (273.3), ਉਖਾਰੀ (383.3), ਅਹੀਰ (555.2), ਕਸੁੰਭ (136.2) ਕੁਠਾਰੀ (349.1), ਖੜ (20[illegible].1), ਗਾਡਾ (109.1), ਘੋਸਲਾ (184.1), ਘੋਘਾ (486.4), ਚਇਲੀ (219.2), ਜਾਵਨ (174.1), ਤੇਲੀ (578.1), ਤੁਸ (121.1), ਪੈਂਡਾ (111.1), ਮਸੁਵਾਨੀ (500.4), ਰੇਵਰੀ (273.2) ਲੇਖਨਿ (210.3) ਆਦਿ ।

ਸ਼ੈਲੀ ਪੱਖੋਂ ਵੀ ਭਾਈ ਸਾਹਿਬ ਦਾ ਸਰਬ ਪੱਖੀ ਗਿਆਨ ਹੈਰਾਨਕੁਨ ਹੈ । ਪ੍ਰੋ. ਸਰਦੂਲ ਸਿੰਘ ਅਨੁਸਾਰ, "ਆਪਦੀ ਸ਼ੈਲੀ ਉਸ ਸਮੇਂ ਦੇ ਵਿਦਵਾਨ ਕਵੀਆਂ ਤੁਲਸੀਦਾਸ, ਸੂਰਦਾਸ ਰਸਖਾਨ ਅਤੇ ਅਬਦੁਲ ਰਹੀਮ ਖਾਨ ਖਾਨਾ ਤੋਂ ਨਿਰਾਲੀ ਤੇ ਆਪਣੇ ਆਪ ਜਿਹੀ ਆਪ ਹੀ ਹੈ ।"[75]

ਭਾਈ ਸਾਹਿਬ ਨੇ ਕਬਿੱਤ ਸਵੈਯਾਂ ਵਿਚ ਖ਼ਿਆਲ ਦੀ ਸਪਸ਼ਟਤਾ ਲਈ ਵਿਲੱਖਣ ਤਰਾਂ ਦੀ ਸ਼ੈਲੀ (style) ਨੂੰ ਅਪਣਾਇਆ । ਕਬਿੱਤ ਦੀ ਪਹਿਲੀ ਪੰਗਤੀ ਵਿਚ ਖ਼ਿਆਲ ਪੇਸ਼ ਕਰਦੇ ਹਨ । ਦੂਜੀ ਤੇ ਤੀਜੀ ਪੰਗਤੀ ਵਿਚ ਦ੍ਰਿਸ਼ਟਾਂਤਾਂ ਰਾਹੀਂ ਸਹਿਜੇ ਸਹਿਜੇ ਖ਼ਿਆਲ ਨੂੰ ਦ੍ਰਿੜ੍ਹ ਕਰਾਉਂਦਿਆਂ ਸਿੱਖਰ ਵੱਲ ਲਿਜਾਂਦੇ ਹਨ ਅਤੇ ਚੌਥੀ ਪੰਗਤੀ ਵਿਚ ਉਸ ਖ਼ਿਆਲ ਨੂੰ ਗੁਰਮਤਿ ਸਿੱਧਾਂਤ ਦੇ ਅਨੁਕੂਲ ਸਿਧ ਕਰਕੇ ਆਪਣਾ ਨਿਰਣਾ ਦਿੰਦੇ ਹਨ । ਭਾਈ ਸਾਹਿਬ ਦੀ ਸਾਰੀ ਵਿਆਖਿਆ ਤਰਕ ਤੇ ਕੇਂਦਰਿਤ ਹੈ । ਜੇ ਇਕ ਦਲੀਲ ਨਾਲ ਪਾਠਕ ਦੀ ਸੰਤੁਸ਼ਟੀ ਨਹੀਂ ਹੁੰਦੀ ਤਾਂ ਫਿਰ ਦੂਸਰੀ ਦਿੰਦੇ ਹਨ, ਫਿਰ ਤੀਸਰੀ, ਫਿਰ ਚੌਥੀ । ਇਉਂ ਸਮਝਾਉਂਦਿਆਂ ਸਮਝਾਉਂਦਿਆਂ ਪਾਠਕ ਦੀ ਚੇਤਨਾ ਨੂੰ ਗੁਰਮਤਿ ਸਿੱਧਾਂਤ ਨਾਲ ਇਕਸੁਰ ਕਰ ਦਿੰਦੇ ਹਨ।

### ਯੁੱਗ ਬੋਧ ਤੇ ਸਮਾਜਿਕ ਚੇਤਨਾ

ਭਾਈ ਸਾਹਿਬ ਪੌਰਾਣਿਕ ਤੱਤਾਂ ਅਤੇ ਸਮਕਾਲੀ ਸਮਾਜ ਬਾਰੇ ਡੂੰਘੀ ਤੇ ਵਿਸ਼ਾਲ ਜਾਣਕਾਰੀ ਰੱਖਦੇ ਸਨ । ਇਸ ਪ੍ਰਥਾਇ ਉਨਾਂ ਦਾ ਸ਼ਬਦ ਭੰਡਾਰ ਅਥਾਹ ਹੈ । ਜਿਸ ਦਾ ਅਨੁਮਾਨ ਉਨ੍ਹਾਂ ਵਲੋਂ ਪੌਰਾਣਿਕ ਤੱਤਾਂ ਤੇ ਜੀਵਨ ਦੇ ਵੱਖ ਵੱਖ ਪੱਖਾਂ ਬਾਰੇ ਵਰਤੀ ਗਈ ਸ਼ਬਦਾਵਲੀ ਦੇ ਨਿਮਨ ਵਿਸ਼ਲੇਸ਼ਣ ਤੋਂ ਸਹਿਜੇ ਲਾਇਆ ਜਾ ਸਕਦਾ ਹੈ ।

### ਪੌਰਾਣਿਕ ਸੰਕੇਤ ਤੇ ਸ਼ਬਦਾਵਲੀ

ਅਖਿਲੇਸ਼ (ਕੁਬੇਰ), ਅਜੁਧਿਆ, ਅੰਮ੍ਰਿਤ, ਅਰਕਸੁਤ, ਅਵੰਤਿਕਾ, ਅਸੁਮੇਧ, ਇੰਦ੍ਰਾਦਿਕ, ਸ਼ਸਿ, ਸਨਕਾਦਿ, ਸਨੀਚਰ, (ਸੂਰਜ ਦੇਵਤੇ ਦਾ ਪੁੱਤਰ), ਸਰਵਨ, ਸਿਵ, ਸੇਸ, ਸੁਕਦੇਵ, ਸੁਦਾਮਾ, ਸੁਰਸਤੀ, ਸੁਰਸਰਿ (ਗੰਗਾ), ਸੁਮੇਰ, ਸੁਰਗ, ਸੁਰਸਤਿ (ਸਰਸ੍ਵਤੀ), ਹੇਮ, ਕੰਸ, ਕਲਪਤਰ (ਕਲਪਬ੍ਰਿਛ), ਕਾਂਸੀ, ਕਾਂਤੀ (ਕਾਂਚੀ), ਕਾਮਦੇਵ, ਕਾਮਧੇਨੁ, ਕੁਰਖੇਤ, ਕੇਤੁ, ਕੇਦਾਰ (ਕੇਦਾਰਨਾਥ) ਗਇਆ, ਗਜਰਾਜੁ, ਗੰਧ੍ਰਬ, ਗਨੇਸ਼, ਗਵਰਿ (ਗੌਰੀ, ਪਾਰਬਤੀ), ਗਜਿੰਦ, ਗੋਦਾਵਰੀ, ਗੋਮਤੀ, ਚਕ੍ਰਪਾਨਿ (ਵਿਸ਼ਨੂ), ਚੰਚਲਾ (ਲਛਮੀ), ਜਗਦੀਸਹ (ਕ੍ਰਿਸ਼ਨਜੀ) ਜਗਿ, ਜਮਦੂਤ, ਜਮੁ, ਜਮੁਨਾ, ਜਮੁਪਰ, ਤ੍ਰਿਲੋਕ, ਦੁਆਰਾਵਤੀ, ਦੇਵਪੁਰੀ, ਦ੍ਰੋਪਤੀ, ਧਰਮਰਾਇ, ਨਰਕ, ਨਰਬਦਾ, ਨਾਰਦਾਦਿਕ, ਨੀਲ, ਪਰਲੋਕ, ਪਾਰਸ, ਪਰਾਨ, ਪ੍ਰਹਿਲਾਦ, ਪ੍ਰਯਾਗ, ਬਿਆਸ (ਮੁਨੀ), ਬਿਖ (ਕਾਲਕੂਟ), ਬ੍ਰਹਮਾ, ਭਭੀਖਣ, ਭੂਤਲ (ਮਾਤਲੋਕ), ਮਹਾਂਭਾਰਥ, ਮਥੁਰਾ, ਮੰਦਰਾਦਲ, ਮਰਜੇਸ (ਜਮਰਾਜ), ਮਾਇਆ (ਮਾਇਆਪੁਰੀ), ਮਾਨਸਰ, ਮੁਨੀਸਰਹਿ (ਦੁਰਬਾਸ਼ਾ ਮੁਨੀ), ਰਵਿ, ਰਵਿਸੁਤ, ਰਾਹੁ ।

### ਪਰਿਵਾਰਕ ਰਿਸ਼ਤੇ

ਸਸੁਰ, ਸਸੁਰਾਰ, ਸਾਰੀ (ਸਾਲੀ), ਸਾਰੋ (ਸਾਲਾ), ਕੁਲਾਬਧੂ, ਜੇਠ, ਦਦਸਾਰ (ਦਾਦਕਾਘਰ), ਦੇਵਰ, ਨਨਸਾਰ (ਨਾਨਕਾਘਰ), ਨੈਹਰ (ਪੇਕਾਘਰ), ਪਿਤ, ਪਿਤਾਮਾ (ਬਾਬਾ), ਪਰਪਿਤਾਮਾ (ਪੜਬਾਬਾ), ਪਰਮਾਤਾ (ਨਾਨੀ), ਬਨਿਤਾ (ਪਤਨੀ), ਬ੍ਰਿਧਮਾਤਾ (ਪੜਨਾਨੀ), ਭਰਤਾਰੁ (ਪਤੀ), ਭ੍ਰਾਤਾ, ਮਾਸੀ, ਮਾਤਾ, ਮਾਮੀ, ਮਾਮੂ (ਮਾਮਾ), ਮੌਸਾ (ਮਾਸੜ) ।

### ਕਿੱਤੇ

ਅਹੀਰ, ਸੁਨਾਰ, ਸੈਨਿਕ, ਸੌਧਾ (ਗਾਂਧੀ), ਕਲਾਲ, ਕੁਮਹਾਰ, ਕਿਰਸਾਨ, ਖੋਜੀ, ਗਵਾਲਾ, ਜਉਹਰੀ, ਜੁਲਾਹਾ, ਠਠੇਰੇ, ਤੰਮੋਲੀ, ਤੇਲੀ, ਧੋਬੀ, ਨਾਈ, ਬਿਆਪਾਰੀ, ਬੈਦ, ਮਾਲੀ, ਮੁਨੀਮ, ਰਾਗੀ, ਲੁਹਾਰ ।

### ਜੀਵ-ਜੰਤੂ

ਉਲੂ, ਅਸ੍ਵ (ਘੋੜਾ), ਅਹਿ (ਸਪ), ਅਜਯਾ (ਬਕਰੀ), ਸਾਰਦੂਲ (ਬੱਬਰਸ਼ੇਰ), ਸਿੰਘ, ਸੀਚਾਨੇ (ਬਾਜ ਵਰਗਾ ਸ਼ਿਕਾਰੀ ਪੰਛੀ) ਸੂਆ (ਤੋਤਾ), ਸੂਕਰੀ (ਸੂਰੀ), ਹੰਸ, ਹਸਤੀ, ਕਛਪ, ਜਾਗ, ਕੂੰਜ, ਕੋਕਲਾ (ਕੋਇਲ), ਖਗਪਤ (ਗਰੜ), ਗਊ, ਗਜ, ਗਜਰਾਜ, ਗਰਧਬ, ਗਿਰਗਿਟ (ਕਿਰਲਾ),

ਗੋਬੰਸ (ਗਊਆਂ ਦੀ ਔਲਾਦ), ਗ੍ਰਾਹਿ (ਮਗਰਮੱਛ), ਘੁਨ, ਘੋਘਾ, ਚਕਈ, ਚਕੋਰ, ਚਾਤ੍ਰਿਕ, ਚੀਟੀ, ਚੀਤਾ, ਚੀਲ (ਇਲ੍ਹ), ਜੰਬੁਕ (ਗਿਦੜ), ਜੋਕ, ਤਮਚਰ (ਜੁਗਨੂੰ), ਤਮਚਰ (ਕੁੱਕੜ), ਦਾਦਰ (ਡੱਡੂ), ਪਤੰਗ ਪਰਮਹੰਸ, ਬਗ, ਬਛਰਾ, ਬਾਇਸ (ਕਾਂ), ਬਾਸਕਨਾਗ, ਬਾਘ, ਬਿਲਾਉ (ਬਿਲਾ), ਭ੍ਰਿੰਗੀ, ਮਹਿਖੀ (ਮੱਝ), ਮਕਰੀ, ਮੱਛ, ਮੱਛਰ, ਮਧੁਕਰ (ਭੌਰਾ), ਮਮੋਲਾ (ਸੁੰਦਰ ਅੱਖਾਂ ਵਾਲੀ ਚਿੜੀ), ਮਰਕਟ (ਬਾਂਦਰ), ਮਾਖੀ, ਮ੍ਰਿਗ, ਮੀਨ, ਮੂਸਾ (ਚੂਹਾ), ਮੋਰ ।

ਨਾਪ-ਤੋਲ

ਚਾਵਰ, ਟਾਂਕ, ਪਈਸੇ, ਮਣ, ਮਾਸਾ, ਰਤੀ ।

ਬਨਾਸਪਤੀ

ਅੰਬ, ਅਰਿੰਡ, ਆਕ, ਸਣ, ਸਿੰਬਲ, ਕਸੁੰਭ ਕਦਲੀ (ਕੇਲਾ), ਕਮਲ, ਕਮਾਦ, ਚੰਦਨ, ਚੰਪਕਬੇਲ, ਚੰਬੇਲੀ, ਜਵਾਸੋ, ਢਾਕ, ਤਮਾਲ (ਤਾੜ), ਥੋਹਰਿ, ਨਾਗਬੇਲ, ਪਲਾਸ, ਬਟਿ (ਬੋਹੜ), ਬਾਂਸ, ਬਾਵਨਚੰਦਨ, ਬਿਬੂਰ (ਕਿਕਰ) ।

ਤਿਉਹਾਰ

ਏਕਾਦਸੀ, ਚਤੁਰਦਸੀ, ਜਨਮਅਸ਼ਟਮੀ, ਦਵਾਦਸੀ, ਰਾਮਨਉਮੀ ।

ਮਨਪਰਚਾਵੇ ਦੇ ਸਾਧਨ

ਗੁਡੀ, ਲਟੂਆ ।

ਗਹਿਣੇ

ਆਰਸੀ, ਸੀਸਫੂਲ, ਹਾਰ, ਕੰਠਸਰੀ, ਕਰਨਫੂਲ, ਚਚਰਚਰੀ, ਚੌਕਫੁਲ, ਛੁਦ੍ਰਪੀਠ, ਬਸੇਰ, ਬਾਰੀ ।

ਨਿਤ-ਵਰਤੋਂ ਦੇ ਪਦਾਰਥ

ਉਖਲੀ, ਅਉਖਦ, ਅਗਨ, ਅੰਬਰ (ਕਪੜਾ), ਸਾਬਨ, ਸੁਪਾਰੀ, ਸੂਤ੍ਰ, ਕਉਡੀ, ਕੰਚਨ, ਕਰਪੂਰ, ਕਾਸਟ, ਕਾਥਾ, ਕੁਠਾਰੀ, ਕੋਇਲਾ, ਕੋਹਲੂ, ਖਲ, ਖਾਂਡ, ਗਾਗਰ, ਗੁਰ, ਗੋਹੂੰ, ਗੋਰਸ, ਘਟਿਕਾ (ਘੜਾ), ਘ੍ਰਿਤ, ਚਲਨੀ (ਛਾਣਨੀ), ਚੂਨ (ਆਟਾ), ਚੂਨਾ, ਜਲ, ਜਾਮਨ, ਤਾਰੀ (ਚਾਬੀ), ਤਾਰੋ (ਜੰਦਰਾ), ਤਿਲ, ਤੁਸ, ਤੁਲਾਂ, ਦਧਿ (ਦਹੀਂ), ਦਰਪਨ, ਦੀਪਕ, ਦੂਧ, ਪਨਹੀ, ਪਾਨ ਮਊਆ, ਮਸਵਾਨੀ, ਮਸੁ, ਮਜੀਠ, ਮਥਨੀਆ, ਮਧੁ, ਮਨੂਰ, ਮਿਸਰੀ, ਮਿਠਾਈ, ਮੂਰੀ, ਲਉਂਗ, ਲਸਨ, ਲਾਇਚੀ, ਲੋਸਟ (ਲੋਹਾ), ਲੋਨ (ਲੂਣ) ।

ਛੰਦਾ ਬੰਦੀ

ਕਬਿੱਤ, ਮੱਧ-ਕਾਲੀਨ ਬ੍ਰਜ ਕਾਵਿ ਦਾ ਪ੍ਰਮੁੱਖ ਛੰਦ ਹੈ । ਡਾ. ਨਿਰਮਲ ਕੌਸ਼ਿਕ ਅਨੁਸਾਰ, "ਮੱਧਕਾਲ ਵਿਚ ਕਬਿੱਤ ਸਵੈਯਾਂ ਦੀ ਇਕ ਸੁਦੀਰਘ ਪਰੰਪਰਾ ਰਹੀ ਹੈ। ਮੁਕਤਕ ਛੰਦ ਹੋਣ ਦੇ ਕਾਰਨ, ਇਹ ਪ੍ਰਚਾਰ ਕਾਰਜ ਲਈ ਅਤਿਅੰਤ ਅਨੁਕੂਲ ਸੀ । ਭਾਈ ਗੁਰਦਾਸ ਨੇ ਇਸ ਨੂੰ ਅਪਣਾਇਆ ।"[76]

ਭਾਈ ਗੁਰਦਾਸ ਵਲੋਂ ਰਚੇ ਉਪਲੱਬਧ 'ਕਬਿੱਤ ਸਵੈਯਾਂ' ਦੀ ਗਿਣਤੀ 675 ਹੈ । ਇਨ੍ਹਾਂ ਵਿਚ ਅੱਠ ਦੋਹਰੇ, ਅੱਠ ਸੋਰਠੇ, ਅੱਠ ਛੰਤ ਅਤੇ ਤਿੰਨ ਸਵੈਯੇ ਹਨ ।

ਕਬਿੱਤਾਂ ਨੂੰ ਕਾਵਿ ਸ਼ਾਸਤਰੀਆਂ ਅਨੁਸਾਰ 'ਧਨਾਕਸ਼ਰੀ ਕਬਿੱਤ' ਵੀ ਕਿਹਾ ਜਾਂਦਾ ਹੈ । ਕਾਵਿ ਸ਼ਾਸਤਰ ਅਨੁਸਾਰ 'ਧਨਾਕਸ਼ਰੀ ਛੰਦ' ਦੇ ਹਰ ਚਰਣ ਵਿਚ ਇਕੱਤੀ ਵਰਣ ਹੁੰਦੇ ਹਨ ਅਤੇ ਸੋਲਾਂ ਤੇ ਪੰਦਰਾਂ ਵਰਣਾਂ ਉਪਰੰਤ ਵਿਸ਼ਰਾਮ ਦਾ ਨਿਯਮ ਹੈ । ਭਾਈ ਗੁਰਦਾਸ ਦੇ ਕਬਿੱਤਾਂ ਵਿਚ ਛੰਦ ਸ਼ਾਸਤ੍ਰ ਦੇ ਇਸ ਨਿਯਮ ਦਾ ਸੁਚਾਰੂ ਰੂਪ ਵਿਚ ਨਿਰਬਾਹ ਹੋਇਆ ਹੈ । ਨਾਲ ਹੀ

ਸੁਰਾਂ ਦੇ ਲੈਆਤਮਿਕ ਆਰੋਹ-ਅਵਰੋਹ ਅਤੇ ਲਗਾਤਾਰਤਾ ਵਾਲਾ ਪਰਵਾਹ ਬਣਾਈ ਰਖਣ ਲਈ ਉਪਯੁਕਤ ਵਰਣਾਂ ਅਤੇ ਸ਼ਬਦਾਂ ਦੀ ਚੋਣ ਤਥਾ ਗਠਨ ਵੀ ਰਚਨਾ ਦੀ ਸੁੰਦਰਤਾ ਤੇ ਆਭਾ ਨੂੰ ਬਣਾਈ ਰਖਣ ਵਿਚ ਸਹਾਈ ਹੋਏ ਹਨ।[77]

ਕਿਤੇ ਕਿਤੇ ਕੁੱਝ ਵਰਣਾਂ ਦੀ ਗਿਣਤੀ ਵੱਧ ਘੱਟ ਦਿਸ ਆਉਂਦੀ ਹੈ। ਇਸਦਾ ਮੂਲ ਕਾਰਨ ਭਾਈ ਸਾਹਿਬ ਦੀ ਆਪਣੀ ਹੱਥ ਲਿਖਤ ਪੋਥੀ ਦੇ ਮੂਲ ਰੂਪ ਦਾ ਨਾ ਮਿਲਣਾ ਵੀ ਹੈ। ਹੋ ਸਕਦਾ ਲਿਖਾਰੀਆਂ ਵਲੋਂ ਉਤਾਰੇ ਕਰਦਿਆਂ ਵਰਣਾਂ ਵਿਚ ਕੁਝ ਵਾਧ ਘਾਟ ਹੋ ਗਈ ਹੋਵੇ। ਦੂਸਰਾ ਕਾਰਨ ਇਹ ਵੀ ਹੋ ਸਕਦਾ ਹੈ ਕਿ ਹੋਰ ਮਹਾਂਕਵੀਆਂ ਵਾਂਗ ਇਨ੍ਹਾਂ ਨੇ ਵੀ ਛੰਦ ਨੂੰ ਨਿਯਮਾਂ ਦੇ ਮਕਾਨਕੀ ਰੂਪ ਵਿਚ ਗ੍ਰਹਿਣ ਨਾ ਕੀਤਾ ਹੋਵੇ ਅਤੇ ਅਨੁਭਵ ਦੀ ਲੋੜ ਅਨੁਕੂਲ ਉਸ ਨੂੰ ਢਾਲ ਲਿਆ ਹੋਵੇ।

ਮਹਾਂਕਵੀ ਭਾਈ ਗੁਰਦਾਸ ਜੀ ਦੀ ਰੁਚੀ ਅਲੰਕਾਰ ਜਾਂ ਰਸ ਆਦਿ ਰਾਹੀਂ ਕਿਸੇ ਤਰ੍ਹਾਂ ਦਾ 'ਕਾਵਿ ਸੁਹਜ' ਉਪਜਾਉਣ ਦੀ ਨਹੀਂ ਸੀ। ਮੁੱਖ ਆਦਰਸ਼ ਤਾਂ ਭਾਵ ਸਪਸ਼ਟਤਾ ਰਾਹੀਂ ਗੁਰਮਤਿ ਜੀਵਨ-ਜਾਚ ਨਾਲ ਜਨ ਸਾਧਾਰਣ ਨੂੰ ਸਮਸ੍ਰ ਕਰਨਾ ਸੀ। ਫਿਰ ਵੀ ਉਨ੍ਹਾਂ ਦੀ ਰਚਨਾ ਵਿਚ ਅਲੰਕਾਰ ਅਤੇ ਰਸ ਆਦਿ ਦੀ ਪ੍ਰਬੀਨਤਾ ਨਾਲ ਵਰਤੋਂ ਹੋਈ ਮਿਲਦੀ ਹੈ।

ਅਲੰਕਾਰ

ਕਾਵਿ ਅਚਾਰੀਆਂ ਨੇ ਅਲੰਕਾਰ ਨੂੰ ਕਵਿਤਾ ਦੀ ਜਿੰਦ ਜਾਨ ਅਤੇ ਆਤਮਾ ਮੰਨਿਆ ਹੈ। ਜਿਵੇਂ ਗਹਿਣੇ ਇਸਤਰੀ ਦੀ ਸੁੰਦਰਤਾ ਵਿਚ ਨਿਖਾਰ ਲਿਆਉਂਦੇ ਹਨ ਇਵੇਂ ਹੀ ਅਲੰਕਾਰ ਕਵਿਤਾ ਦੀ ਸੁੰਦਰਤਾ ਨੂੰ ਵਧਾਉਂਦੇ ਹਨ।

ਡਾ. ਰਾਮ ਪ੍ਰਕਾਸ਼ ਅਨੁਸਾਰ, 'ਸ਼ਬਦ ਅਲੰਕਾਰਾਂ ਵਿਚੋਂ ਅਨੁਪ੍ਰਾਸ' ਅਤੇ ਅਰਥ ਅਲੰਕਾਰਾਂ ਵਿਚੋਂ 'ਉਪਮਾ' 'ਰੂਪਕ' ਅਤੇ 'ਅਨਉਕਤੀ' ਦੇ ਤਾਂ ਭਾਈ ਗੁਰਦਾਸ ਬਾਦਸ਼ਾਹ ਹਨ ਅਤੇ ਇਸ ਤੋਂ ਵੀ ਜ਼ਿਆਦਾ 'ਦ੍ਰਿਸ਼ਟਾਂਤ' ਅਲੰਕਾਰ ਉਪਰ ਤਾਂ ਉਨ੍ਹਾਂ ਨੂੰ ਪੂਰਨ ਪ੍ਰਬੀਨਤਾ ਹਾਸਲ ਹੈ। ਸੰਪੂਰਨ ਕਬਿੱਤ ਸਵੈਯਾਂ ਵਿਚ ਸ਼ਾਇਦ ਹੀ ਕੋਈ ਇਕ ਦੋ ਸਤਰਾਂ ਅਜਿਹੀਆਂ ਮਿਲਣ ਜਿਸ ਵਿਚ 'ਅਨੁਪ੍ਰਾਸ', 'ਰੂਪਕ' ਜਾਂ 'ਦ੍ਰਿਸ਼ਟਾਂਤ' ਦੀ ਸੁੰਦਰਤਾ ਨਾ ਝਲਕਦੀ ਹੋਵੇ।[78]

ਹੇਠਾਂ ਭਾਈ ਸਾਹਿਬ ਦੇ ਕਬਿੱਤ ਸਵੈਯਾਂ ਵਿਚੋਂ ਸ਼ਬਦ ਅਲੰਕਾਰ ਦੀ ਇਕ ਉਦਾਹਰਣ ਪੇਸ਼ ਹੈ :—

ਨਿਹਕਾਮ ਨਿਹਕ੍ਰੋਧ ਨਿਰਲੋਭ ਨਿਰਮੋਹ
ਨਿਹਮੇਵ ਨਿਹਟੇਵ, ਨਿਰਦੋਖ ਵਾਸੀ ਹੈ।
ਨਿਰਲੇਪ, ਨਿਰਬਾਨ, ਨਿਰਮਲ ਨਿਰਬੈਰ
ਨਿਰਬਿਘਨ ਨਿਰਾਲੰਬ ਅਬਿਨਾਸੀ ਹੈ।
ਨਿਰਾਹਾਰ ਨਿਰਾਧਾਰ ਨਿਰੰਕਾਰ ਨਿਰਬਿਕਾਰ
ਨਿਹਚਲ ਨਿਹਭ੍ਰਾਂਤਿ ਨਿਰਭੈ ਨਿਰਾਸੀ ਹੈ।
ਨਿਹਕਰਮ, ਨਿਹਭਰਮ ਨਿਹਸਰਮ ਨਿਹਸ੍ਵਾਦ
ਨਿਰਬਿਵਾਦ ਨਿਰੰਜਨ ਸੁੰਨਿ ਮੈ ਸੰਨਿਆਸੀ ਹੈ।

(ਕਬਿੱਤ ੧੬੮)

ਇਸ ਸਵੈਯੇ ਦੇ ਅਧਿਕਤਮ ਸ਼ਬਦਾਂ ਵਿਚ 'ਨਿ' ਅਗੇਤਰ ਨਾਲ ਇਕ ਵਿਸ਼ੇਸ਼ ਤਰ੍ਹਾਂ ਦੀ ਸੰਗੀਤਾਤਮਿਕ ਝਨਕਾਰ ਜਿਹੀ ਪੈਦਾ ਹੋ ਗਈ ਹੈ ਜੋ ਕੰਨਾਂ ਨੂੰ ਅਤੀਅੰਤ ਮਧੁਰ ਲਗਦੀ ਹੈ।

ਇਵੇਂ ਹੀ ਦ੍ਰਿਸ਼ਟਾਂਤ ਅਲੰਕਾਰ ਦੀ ਵੀ ਇਕ ਵੰਨਗੀ ਵੇਖੋ :

ਜੈਸੇ ਧੋਬੀ ਸਾਬਨ ਲਗਾਇ ਪੀਟੇ ਪਾਥਰ ਸੇ
ਨਿਰਮਲ ਕਰਤ ਹੈ ਬਸਨ ਮਲੀਨ ਕਉ।

ਜੈਸੇ ਤਉ ਸੁਨਾਰ ਬਾਰੰਬਾਰ ਗਾਰ ਗਾਰ ਢਾਰ
ਕਰਤ ਅਸੁਧ ਸੁਧ ਕੰਚਨ ਕੁਲੀਨ ਕਉ ।
ਜੈਸੇ ਤਉ ਪਵਨ ਝਕਝੋਰਤ ਬਿਰਖ ਮਿਲ
ਮਲਯ ਗੰਧ ਕਰਤ ਹੈ ਚੰਦਨ ਪ੍ਰਬੀਨ ਕਉ ।
ਤੈਸੇ ਗੁਰ ਸਿਖਨ ਦਿਖਾਇਕੈ ਬ੍ਰਿਥਾ ਬਿਬੇਕ
ਮਾਯਾ ਮਲ ਕਾਟਿ ਕਰੈ ਨਿਜ ਪਦ ਚੀਨ ਕਉ ।

(ਕਬਿੱਤ ੬੧੪)

**ਰਸ**

'ਰਾਮ ਕੀ ਅੰਸ਼' ਹੋਣ ਕਾਰਨ 'ਆਨੰਦਿਤ' ਹੋਣਾ ਮਨੁੱਖੀ ਸੁਭਾ ਦਾ ਮੂਲ ਹੈ। ਮਨੁੱਖ ਦਾ ਹਰ ਕਰਮ ਆਨੰਦ ਪ੍ਰਾਪਤੀ ਲਈ ਯਤਨ ਹੈ। ਕਵਿਤਾ ਵੀ ਮਨੁੱਖ ਨੂੰ ਆਨੰਦ ਪ੍ਰਦਾਨ ਕਰਦੀ ਹੈ। ਸਾਹਿਤਕਾਰਾਂ ਨੇ ਇਸ ਦਾ ਵਿਸ਼ਲੇਸ਼ਣ ਕਰਦਿਆਂ ਇਸ ਨੂੰ 'ਕਾਵਿ ਰਸ' ਦੀ ਸੰਗਿਆ ਦਿੱਤੀ ਹੈ। ਵਿਸ਼ਵਨਾਥ ਨੇ 'ਸਾਹਿਤਯ ਦਰਪਣ' ਵਿਚ ਰਸ, ਅਲੰਕਾਰ ਆਦਿਕ ਕਾਵਿ ਤੱਤਾਂ ਦਾ ਵਰਣਨ ਕਰਦਿਆਂ ਰਸ ਨੂੰ ਕਾਵਿ ਦੀ ਆਤਮਾ ਕਿਹਾ ਹੈ।[79]

ਭਾਈ ਗੁਰਦਾਸ ਦੇ ਕਬਿੱਤ ਸਵੈਯਾਂ ਵਿਚ ਵੱਖੋ ਵੱਖਰੇ ਰਸ ਪਾਠਕਾਂ ਸਾਹਮਣੇ ਉਘੜਦੇ ਹਨ। ਇਨ੍ਹਾਂ ਵਿਚੋਂ ਸ਼ਿੰਗਾਰ ਰਸ ਅਤੇ ਵਿਸ਼ੇਸ਼ ਕਰਕੇ 'ਵਿਯੋਗ' ਅਤਿਅੰਤ ਪ੍ਰਬਲ ਰੂਪ ਵਿਚ ਵਿਦਮਾਨ ਹਨ। ਇਸ ਦੀ ਅਤਿ ਸੁੰਦਰ ਵੰਨਗੀ ਦੇਖੋ :—

ਸੁਪਨ ਚਰਿਤ੍ਰ ਚਿਤ੍ਰ ਬਾਨਕ ਬਨੇ ਬਚਿਤ੍ਰ
ਪਾਵਨ ਪਵਿਤ੍ਰ ਮਿਤ੍ਰ ਆਜ ਮੇਰੈ ਆਏ ਹੈ ।
ਪਰਮ ਦਇਆਲ ਲਾਲ ਲੋਚਨ ਬਿਸਾਲ ਮੁਖ
ਬਚਨ ਰਸਾਲ ਮਧੁ ਮਧੁਰ ਪੀਆਏ ਹੈ ।
ਸੋਭਿਤ ਸਿਜਾਸਨ ਬਿਲਾਸਨ ਦੈ ਅੰਕਮਾਲ
ਪ੍ਰੇਮਰਸ ਬਿਸਮ ਹੁਇ ਸਹਜ ਸਮਾਏ ਹੈ ।
ਚਾਤ੍ਰਿਕ ਸਬਦ ਸੁਨਿ ਅਖੀਆ ਉਘਰਿ ਗਈ
ਭਈ ਜਲ ਮੀਨ ਗਤਿ ਬਿਰਹ ਜਗਾਏ ਹੈ ।

(ਕਬਿੱਤ ੨੦੫)

ਇਉਂ ਭਾਈ ਸਾਹਿਬ ਦੇ ਕਬਿੱਤ ਸਵੈਯੇ ਸਰੂਪਾਤਮਕ ਦ੍ਰਿਸ਼ਟੀ ਤੋਂ ਵੀ ਇਕ ਅਤਿਅੰਤ ਮਹੱਤਵਪੂਰਨ ਰਚਨਾ ਹੈ ਜਿਸ ਦੀ ਸ਼ਬਦਾਵਲੀ, ਸ਼ੈਲੀ, ਪੌਰਾਣਿਕ ਸੰਕੇਤ ਅਲੰਕਾਰ ਦ੍ਰਿਸ਼ਟਾਂਤ ਤੇ ਉਪਮਾਵਾਂ ਆਦਿ ਦਾ ਲੋਕ ਜੀਵਨ ਦੇ ਵਿਵਹਾਰਕ ਪੱਖ ਨਾਲ ਅਤਿ ਨੇੜਲਾ ਸੰਬੰਧ ਹੈ।

**ਸੰਪਾਦਕੀ ਤਕਨੀਕ**

## ਪਾਠ ਸੰਪਾਦਨ

**ਪ੍ਰੇਰਣਾ ਤੇ ਸ੍ਰੋਤ**

ਜਨਵਰੀ 1991 ਵਿਚ ਡਾ. ਗੁਰਚਰਨ ਸਿੰਘ ਜੀ ਨਾਲ ਮੈਂ ਪੀ.ਐਚ.ਡੀ. ਦੀ ਰਜਿਸਟ੍ਰੇਸ਼ਨ ਲਈ ਵਿਸ਼ੇ ਸੰਬੰਧੀ ਵਿਚਾਰ ਵਟਾਂਦਰਾ ਕਰ ਰਿਹਾ ਸੀ ਤਾਂ ਡਾ. ਸਾਹਿਬ ਨੇ ਦਸਿਆ ਕਿ ਭਾਈ ਸਾਹਿਬ ਦੇ ਕਬਿੱਤ ਸਵੈਯਾਂ ਤੇ ਅਕਾਦਮਿਕ ਪੱਖੋਂ ਕੋਈ ਵਿਸ਼ੇਸ਼ ਧਿਆਨ ਨਹੀਂ ਦਿੱਤਾ ਗਿਆ। ਇਸ ਲਈ ਕਬਿੱਤ ਸਵੈਯਾਂ ਵਿਚ ਦਰਸਾਏ 'ਧਰਮ ਵਿਗਿਆਨ' ਨੂੰ ਹੀ ਪੀ.ਐਚ.ਡੀ. ਲਈ ਆਧਾਰ ਬਣਾਇਆ ਜਾਵੇ। ਨਾਲ ਹੀ ਉਨ੍ਹਾਂ ਪ੍ਰੇਰਿਆ ਕਿ ਪੀ.ਐਚ.ਡੀ. ਦੇ ਵਿਸ਼ੇ ਲਈ ਖੋਜ-ਸੰਦ ਵਜੋਂ ਭਾਈ ਸਾਹਿਬ ਦੇ ਕਬਿੱਤ ਸਵੈਯਾਂ ਦਾ ਪਾਠ ਸੰਪਾਦਨ, ਤੁੱਕ ਤਤਕਰਾ, ਅਨੁਕ੍ਰਮਣਿਕਾ ਅਤੇ ਕੋਸ਼

ਵੀ ਪਹਿਲਾਂ ਤਿਆਰ ਕੀਤਾ ਜਾਵੇ । ਪਰ ਮੇਰੇ ਕੋਲ ਇਸ ਵਿਸ਼ਾਲ ਕੰਮ ਲਈ ਲੋੜੀਂਦਾ ਤਜ਼ਰਬਾ ਨਹੀਂ ਸੀ। ਇਸ ਲਈ ਇਹ ਕੰਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਾਗ ਦੀ ਏ. ਸੀ. ਡੀ. ਵਲੋਂ ਵਿਭਾਗ ਦੇ ਸੀਨੀਅਰ ਪ੍ਰੋਫੈਸਰ ਤੇ ਡੀਨ, ਡਾ. ਬਲਕਾਰ ਸਿੰਘ ਜੀ ਦੀ ਸੁਯੋਗ ਨਿਗਰਾਨੀ ਹੇਠ ਕਰਨ ਲਈ ਮੈਨੂੰ ਜ਼ਿੰਮੇਵਾਰੀ ਸੌਂਪੀ ਗਈ।

ਕਬਿੱਤ ਸਵੈਯਾਂ ਵਿਚ ਭਾਈ ਗੁਰਦਾਸ ਨੇ 'ਸਿੱਖ ਧਰਮ ਵਿਗਿਆਨ' ਦੀ ਸਿਰਜਣਾ ਕੀਤੀ ਹੈ। ਇਹ ਨਿਰੋਲ ਵਿਦਵਾਨਾਂ ਨੂੰ ਸੰਬੰਧਿਤ ਹਨ। ਇਹ ਇਕ ਤਰ੍ਹਾਂ ਨਾਲ ਆਦਰਸ਼ ਹੈ ਜਿਸ ਤੱਕ ਸਿੱਖ ਨੇ ਪੁੱਜਣਾ ਹੈ। ਇਸ ਲਈ ਗੁਰਮਤਿ ਸਾਹਿਤ ਵਿਚ ਕਬਿੱਤ ਸਵੈਯਾਂ ਦੀ ਵਿਸ਼ੇਸ਼ ਮਹੱਤਾ ਹੈ ਪਰ ਸੰਘਰਸ਼ਮਈ ਹਾਲਾਤਾਂ ਵਿਚੋਂ ਲੰਘਣ ਕਰਕੇ ਕੇਂਦਰੀ ਮਹੱਤਾ ਵਾਲੀ ਸਿੱਧਾਂਤਕ ਵਿਆਖਿਆ ਹੋਣ ਦੇ ਬਾਵਜੂਦ ਭਾਈ ਸਾਹਿਬ ਦੁਆਰਾ ਰਚਿਤ ਕਬਿੱਤਾਂ ਦੀ ਉਨ੍ਹਾਂ ਦੇ ਆਪਣੇ ਦੁਆਰਾ ਲਿਖੀ ਕੋਈ ਵੀ ਹੱਥ ਲਿਖਤ ਪੋਥੀ ਉਪਲੱਬਧ ਨਹੀਂ ਹੈ ਅਤੇ ਨਾਂ ਹੀ ਕੋਈ ਪ੍ਰਮਾਣੀਕ ਉਤਾਰਾ ਹੀ ਪ੍ਰਾਪਤ ਹੈ।

ਸਮੇਂ ਸਮੇਂ ਗੁਰਸਿੱਖਾਂ ਵਲੋਂ ਭਾਈ ਸਾਹਿਬ ਦੇ ਕਬਿੱਤਾਂ ਦੇ ਉਤਾਰੇ ਕੀਤੇ ਜਾਂਦੇ ਰਹੇ ਜੋ ਬਹੁਤ ਸਾਰੀਆਂ ਲਾਇਬਰੇਰੀਆਂ ਵਿਚ ਸੁਰੱਖਿਅਤ ਹਨ ਪਰ ਇਨ੍ਹਾਂ ਵਿਚੋਂ ਕਈ ਕੀਮਤੀ ਉਤਾਰੇ 'ਸਿਖ ਰੈਫਰੈਂਸ ਲਾਇਬਰੇਰੀ' ਸ੍ਰੀ ਅੰਮਿਤਸਰ ਵਿਚ ਸੁਰੱਖਿਅਤ ਸਨ। ਇਨ੍ਹਾਂ ਦਾ ਜ਼ਿਕਰ ਸ. ਸਮਸ਼ੇਰ ਸਿੰਘ ਅਸ਼ੋਕ ਨੇ ਸਿਖ ਰੈਫਰੇਂਸ ਲਾਇਬਰੇਰੀ ਨਾਲ ਸੰਬੰਧਿਤ ਹੱਥ ਲਿਖਤ ਖਰੜਿਆਂ ਦੀ ਛਾਪੀ ਗਈ ਸੂਚੀ ਵਿਚ ਕੀਤਾ ਹੈ ਪਰ ਇਹ ਕੀਮਤੀ ਖਰੜੇ ਸਮੇਂ ਦੀ ਅਤਿਆਚਾਰੀ ਬੁੱਕਲ ਵਿਚ ਬਲਿਊ ਸਟਾਰ ਅਪਰੇਸ਼ਨ ਵੇਲੇ ਅਲੋਪ ਹੋ ਗਏ।

ਭਾਈ ਸਾਹਿਬ ਦੇ ਕਬਿੱਤ ਸਵੈਯਾਂ ਦੇ ਪ੍ਰਕਾਸ਼ਿਤ ਸੰਸਕਰਣ ਦੋ ਭਾਗਾਂ ਵਿਚ ਉਪਲੱਬਧ ਹਨ। 675 ਕਬਿੱਤ ਸਵੈਯਾਂ ਵਿਚੋਂ ਪਹਿਲੇ 556 ਕਬਿੱਤ ਸਵੈਯਾਂ ਦੇ ਬਹੁਤ ਸਾਰੇ ਸੰਸਕਰਣ ਵੱਖਰੇ ਛਪੇ ਹੋਏ ਮਿਲਦੇ ਹਨ ਅਤੇ ਬਾਕੀ ਦੇ 119 ਕਬਿੱਤ ਭਾਈ ਵੀਰ ਸਿੰਘ ਵਲੋਂ ਕਿਸੇ ਹੱਥ ਲਿਖਤ ਪੋਥੀ ਤੋਂ ਪਹਿਲੀ ਵਾਰ ਅਕਤੂਬਰ 1940 ਵਿਚ ਛਾਪੇ ਗਏ ਸਨ।

ਪਹਿਲੇ ਭਾਗ ਦੇ ਛਪੇ 556 ਕਬਿੱਤ ਸਵੈਯਾਂ ਦੇ ਵੱਖੋ ਵੱਖਰੇ ਸੰਸਕਰਣਾਂ ਵਿਚ ਕਿਸੀ ਵੀ ਪ੍ਰਕਾਸ਼ਕ ਵਲੋਂ ਪਾਠ ਦੇ ਸ੍ਰੋਤਾ ਸੰਬੰਧੀ ਕੋਈ ਜਾਣਕਾਰੀ ਨਹੀਂ ਦਿੱਤੀ ਗਈ। ਇਥੋਂ ਤੱਕ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਵੀ ਜੋ 556 ਕਬਿੱਤ ਸਵੈਯੇ ਹਿੰਦੀ ਵਿਚ ਪਹਿਲੀ ਵਾਰੀ ਮਈ 1956 ਨੂੰ ਛਾਪੇ ਗਏ, ਉਨ੍ਹਾਂ ਸੰਬੰਧੀ ਵੀ ਕਿਸੇ ਪ੍ਰਕਾਰ ਦੇ ਸ੍ਰੋਤ ਦੀ ਕੋਈ ਸੂਚਨਾ ਨਹੀਂ ਮਿਲਦੀ।

ਦੂਸਰੇ ਭਾਗ ਦੇ 119 ਕਬਿੱਤ ਸਵੈਯਾਂ ਸੰਬੰਧੀ ਵੀ ਭਾਈ ਵੀਰ ਸਿੰਘ ਜੀ ਨੇ ਮੁੱਖ ਬੰਦ ਵਿਚ ਪ੍ਰਾਪਤ ਹੱਥ ਲਿਖਤ ਪੋਥੀ ਦੀ ਪੁਰਾਤਨਤਾ ਅਤੇ ਪ੍ਰਮਾਣੀਕਤਾ ਸੰਬੰਧੀ ਕੋਈ ਜਾਣਕਾਰੀ ਨਹੀਂ ਦਿਤੀ। ਇਸ ਸੰਬੰਧੀ ਖੋਜ ਲਈ 'ਪੰਚਵਟੀ' ਦੇਹਰਾਦੂਨ ਜਿਥੇ ਭਾਈ ਸਾਹਿਬ ਦੀ ਨਿੱਜੀ ਲਾਇਬਰੇਰੀ ਦੀਆਂ ਬਹੁਤ ਸਾਰੀਆਂ ਹੱਥ ਲਿਖਤਾਂ ਸਾਂਭੀਆਂ ਪਈਆਂ ਹਨ, ਵਿਖੇ ਸੰਬੰਧਿਤ ਪੋਥੀ ਦੀ ਭਾਲ ਲਈ ਯਤਨ ਕੀਤਾ ਗਿਆ। ਇਸੇ ਤਰਾਂ ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, ਜਿਥੇ ਭਾਈ ਸਹਿਬ ਦੀ ਲਾਇਬਰੇਰੀ ਦੇ ਕੁਝ ਕੁ ਹੱਥ ਲਿਖਤ ਖਰੜੇ ਸਾਂਭੇ ਹੋਏ ਹਨ, ਵਿਚੋਂ ਵੀ ਇਹ ਪੋਥੀ ਲਭਣ ਦਾ ਯਤਨ ਕੀਤਾ ਗਿਆ ਪਰ ਸਫ਼ਲਤਾ ਪ੍ਰਾਪਤ ਨਹੀਂ ਹੋਈ। ਸੰਬੰਧਿਤ ਸੱਜਣਾਂ ਵਲੋਂ ਦੱਸਿਆ ਗਿਆ ਕਿ ਇਹ ਪੋਥੀ ਸ਼ਾਇਦ 1947 ਈਸਵੀ ਵਿਚ ਫਸਾਦਾਂ ਦੇ ਵੇਲੇ 'ਖਾਲਸਾ ਸਮਾਚਾਰ' ਦੇ ਦਫਤਰ ਵਿਚ ਅੱਗ ਲੱਗਣ ਕਾਰਨ ਨਸ਼ਟ ਹੋ ਗਈ ਸੀ।

ਇੰਨਾਂ 119 ਕਬਿੱਤ ਸਵੈਯਾਂ ਦਾ ਪਾਠ ਭਾਈ ਬੂਟਾ ਸਿੰਘ ਪ੍ਰਤਾਪ ਸਿੰਘ ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਵਾਲਿਆਂ ਨੇ ਪੰਡਤ ਨਰਾਇਣ ਸਿੰਘ ਗਿਆਨੀ ਵਲੋਂ ਕੀਤੇ ਟੀਕੇ ਸਹਿਤ ਵੀ ਛਾਪਿਆ ਹੈ। ਇਥੇ ਵੀ ਪਾਠ ਬਾਰੇ ਕਿਸੇ ਪ੍ਰਕਾਰ ਦੇ ਸ੍ਰੋਤ ਦਾ ਜ਼ਿਕਰ ਨਹੀਂ ਕੀਤਾ

ਮਿਲਦਾ ।

ਸੋ ਦੂਸਰੇ ਭਾਗ ਨਾਲ ਸੰਬੰਧਿਤ ਕੋਈ ਹੱਥ ਲਿਖਤ ਉਪਲੱਬਧ ਨਾ ਹੋਣ ਕਾਰਨ ਭਾਈ ਵੀਰ ਸਿੰਘ ਵਲੋਂ ਸੰਪਾਦਿਤ ਅਕਤੂਬਰ 1940 ਵਾਲੇ ਸੰਸਕਰਣ ਨੂੰ ਆਧਾਰ ਬਣਾਇਆ ਗਿਆ ਹੈ, ਅਤੇ ਪੰਡਤ ਨਰਾਇਣ ਸਿੰਘ ਜੀ ਦੇ ਟੀਕੇ ਵਾਲੇ ਪਾਠ ਨਾਲ ਕੇਵਲ ਜੋ ਪਾਠ ਅੰਤਰ ਹਨ, ਉਨ੍ਹਾਂ ਨੂੰ ਫੁਟ ਨੋਟਾਂ ਵਿਚ ਦਿਤਾ ਗਿਆ ਹੈ ।

ਪਹਿਲੇ ਭਾਗ ਦੇ ਪਾਠ ਸੰਪਾਦਨ ਲਈ ਚਾਰ ਹੱਥ ਲਿਖਤ ਪੋਥੀਆਂ ਅਤੇ ਇਕ ਸੌ ਸਾਲਾ ਪੁਰਾਣੇ ਪ੍ਰਕਾਸ਼ਿਤ ਸੰਸਕਰਣ ਨੂੰ ਆਧਾਰ ਬਣਾਇਆ ਗਿਆ ਹੈ । ਹੱਥ ਲਿਖਤਾਂ ਸੰਬੰਧੀ ਉਨ੍ਹਾਂ ਦੀ ਪੁਰਾਤਨਤਾ ਨੂੰ ਇਸ ਵਿਸ਼ੇ ਦੇ ਵਿਸ਼ੇਸ਼ਗ ਵਿਦਵਾਨਾਂ ਦੀ ਰਾਇ ਨਾਲ ਨਿਰਧਾਰਿਤ ਕੀਤਾ ਗਿਆ ਹੈ । ਇਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

**'ਲ' ਪੋਥੀ**

ਪਹਿਲੇ ਭਾਗ ਦੇ ਪ੍ਰਕਾਸ਼ਿਤ ਸੰਸਕਰਣਾਂ ਦੀਆਂ ਉਪਲੱਬਧ ਪੋਥੀਆਂ ਵਿਚੋਂ ਇਹ ਸਭ ਤੋਂ ਪੁਰਾਣੀ ਹੈ । ਇਸ ਦੀ ਪਹਿਲੀ ਛਾਪ ਸੰਮਤ ਨਾਨਕ ਜੀ 427 (ਸੰਨ 1896) ਵਿਚ ਮੁਨਸ਼ੀ ਗੁਲਾਬ ਸਿੰਘ ਐਂਡ ਸੰਨਜ਼ ਨੇ ਲਾਹੌਰ ਵਿਖੇ ਪ੍ਰਕਾਸ਼ਿਤ ਕੀਤੀ । ਇਹ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਲਾਇਬਰੇਰੀ ਦੇ, 'ਵਿਸ਼ੇਸ ਸਮੱਗਰੀ ਵਿਭਾਗ' ਵਿਚ ਸੁਰੱਖਿਅਤ ਹੈ । ਇਸ ਤੇ ਪੰਜਾਬੀ ਯੂਨੀਵਰਸਿਟੀ ਲਾਇਬਰੇਰੀ ਦਾ ਨੰਬਰ Q —:332x J 46,2, 153 C6 ਅੰਕਿਤ ਹੈ । ਇਸ ਵਿਚ ਛਾਪੇ ਦੀਆਂ ਕੁਝ ਤਰੁੱਟੀਆਂ ਵੀ ਹਨ । ਤਕਰੀਬਨ 100 ਕੁ ਸਾਲ ਪੁਰਾਣੀ ਹੋਣ ਕਾਰਣ ਇਸ ਨੂੰ ਤੁਲਨਾਤਮਿਕ ਅਧਿਐਨ ਲਈ ਵਰਤਿਆ ਗਿਆ ਹੈ । ਪ੍ਰਕਾਸ਼ਿਤ ਸੰਸਕਰਣ ਲਾਹੌਰ ਵਿਚ ਛਪੇ ਹੋਣ ਕਾਰਨ ਇਸ ਦਾ ਨਾਮ 'ਲ' ਪੋਥੀ ਰੱਖਿਆ ਗਿਆ ਹੈ । ਇਸ ਦੇ ਟਾਈਟਲ ਦੀ ਫੋਟੋ ਚਿੱਤਰ ਨੰਬਰ '1' ਤੇ ਦਿਤੀ ਗਈ ਹੈ ।

**'ਅ' ਪੋਥੀ**

ਇਹ ਪੋਥੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਪੁਨਰ ਸਥਾਪਿਤ 'ਸਿਖ ਰੈਫਰੈਂਸ ਲਾਇਬਰੇਰੀ' ਵਿਚ ਸੁਰੱਖਿਅਤ ਹੈ । 1984 ਵੇਲੇ 'ਸਿਖ ਰੈਫਰੈਂਸ ਲਾਇਬਰੇਰੀ' ਦੇ ਨਸ਼ਟ ਹੋ ਜਾਣ ਬਾਅਦ ਇਹ ਪੋਥੀ ਇਕ ਪ੍ਰੇਮੀ ਵਲੋਂ ਇਸ ਲਾਇਬਰੇਰੀ ਨੂੰ ਅਰਪਿਤ ਕੀਤੀ ਗਈ ਹੈ ਇਸ ਦਾ ਨੰਬਰ ਲਾਇਬਰੇਰੀ ਵਲੋਂ 1968 ACC ਅੰਕਿਤ ਹੈ । ਇਸ ਦੇ ਪੱਤਰਿਆਂ ਦਾ ਆਕਾਰ 16 × 12 ਸੈਂਟੀਮੀਟਰ ਹੈ ਅਤੇ ਕੁੱਲ ਪੱਤਰੇ 677 ਹਨ । ਇਸ ਦੇ ਹਰ ਪੰਨੇ ਤੇ ਤਕਰੀਬਨ 8 ਪੰਕਤੀਆਂ ਹਨ । ਆਰੰਭ ਤੋਂ 402 ਪੰਨੇ ਤੱਕ 39 ਵਾਰਾਂ ਦਾ ਪਾਠ ਹੈ । 403 ਤੋਂ 658 ਤੱਕ 556 ਕਬਿੱਤ ਸਵੈਯੇ ਤਰਤੀਬਵਾਰ ਹਨ । ਪੰਨਾ 659 ਤੋਂ 677 ਤੱਕ ਫਿਰ ਵਾਰ 'ਸੱਚੇ ਤਖਤ ਰਚਾਇਆ......' ਵਾਲੀ ਅੰਕਿਤ ਹੈ । ਦੋਨੋਂ ਪਾਸੇ ਮੋਟਾ ਹਾਸ਼ੀਆ ਲੱਗਾ ਹੈ । ਲਿਖਤ ਸ਼ੁਧ ਤੇ ਸਾਫ ਹੈ । ਇਹ ਪੋਥੀ ਦਮਦਮੀ ਲਿਖਣ ਸ਼ੈਲੀ ਵਿਚ ਲਿਖੀ ਹੋਈ ਹੈ । ਕਿਤੇ ਕਿਤੇ ਅੱਧਕ ਦੀ ਵਰਤੋਂ ਕੀਤੀ ਹੈ । ਜਿਲਦ ਵਾਲੇ ਪੰਨੇ ਦਾ ਕਾਗਜ ਸਿਆਲਕੋਟੀ ਹੈ ਅਤੇ ਅੰਦਰਲੀ ਲਿਖਤ ਵਧੀਆ ਕਸ਼ਮੀਰੀ ਕਾਗਜ਼ ਤੇ ਹੈ । ਇਸ ਦਾ ਨਕਲ ਕਰਤਾ ਕੌਣ ਹੈ ? ਇਸ ਬਾਰੇ ਇਸ ਤੋਂ ਕੋਈ ਜਾਣਕਾਰੀ ਨਹੀਂ ਮਿਲਦੀ ਅਤੇ ਨਾ ਹੀ ਇਸ ਵਿਚ ਕਿਤੇ ਲਿਖਣ ਸਮਾਂ ਅੰਕਿਤ ਹੈ । ਨਿਜੀ ਸੰਪਰਕ ਨਾਲ ਕਾਗਜ਼ ਅਤੇ ਲਿਖਣ ਸ਼ੈਲੀ ਦੇ ਅਧਾਰ ਤੇ ਡਾ. ਪਿਆਰ ਸਿੰਘ ਨੇ ਪੋਥੀ ਨੂੰ ਵੇਖਕੇ ਇਸਦਾ ਨਿਰੀਖਣ ਕਰਦਿਆਂ ਇਸ ਨੂੰ ਸਿਖ ਰਾਜ ਦੇ ਮੁੱਢਲੇ ਸਮੇਂ ਦੀ ਭਾਵ 200 ਕੁ ਸਾਲ ਪੁਰਾਣੀ ਲਿਖਤ ਦੱਸਿਆ ਹੈ । ਅੰਮ੍ਰਿਤਸਰ ਵਿਚ ਪਈ ਹੋਣ ਕਰਕੇ ਇਸ ਦਾ ਨਾਂ 'ਅ' ਪੋਥੀ ਰੱਖਿਆ ਗਿਆ ਹੈ । ਇਸ ਦੇ ਪੰਨੇ ਦੀ ਫੋਟੋ ਚਿਤਰ ਨੰ: '2' ਤੇ ਦਿਤੀ ਗਈ ਹੈ ।

**'ਪ' ਪੋਥੀ**

ਇਹ ਪੋਥੀ ਭਾਸ਼ਾ ਵਿਭਾਗ ਪਟਿਆਲਾ ਦੀ ਲਾਇਬਰੇਰੀ ਦੇ ਹੱਥ ਲਿਖਤ ਖਰੜਿਆਂ ਵਾਲੀ

ਸ਼ਾਖਾ ਵਿਚ ਸੁਰੱਖਿਅਤ ਹੈ। ਇਸ ਤੇ ਉਸ ਵਿਭਾਗ ਵਲੋਂ ਨੰਬਰ 9 ਅੰਕਿਤ ਕੀਤਾ ਹੋਇਆ ਹੈ। ਇਸ ਦੇ ਪੱਤਰਿਆਂ ਦਾ ਆਕਾਰ 17 x 15 ਸੈ: ਮੀ: ਹੈ। ਇਸ ਦੇ ਪਹਿਲੇ 21 ਪੰਨੇ ਲੁਪਤ ਹਨ। 22 ਪੰਨੇ ਤੇ ਅੱਠਵੀਂ ਵਾਰ ਦਾ ਪਾਠ ਸਮਾਪਤ ਹੁੰਦਾ ਹੈ। 400 ਪੰਨੇ ਤੇ 39ਵੀਂ ਵਾਰ ਦਾ ਪਾਠ ਸਮਾਪਤ ਹੁੰਦਾ ਹੈ। ਇਸੇ ਪੰਨੇ ਤੋਂ ਕਬਿੱਤ ਸਵੈਯਾਂ ਦਾ ਪਾਠ ਸ਼ੁਰੂ ਹੁੰਦਾ ਹੈ ਅਤੇ 609 ਪੰਨੇ ਤੱਕ ਤਰਤੀਬਵਾਰ 556 ਕਬਿੱਤ ਸਵੈਯਾਂ ਦਾ ਪਾਠ ਚਲਦਾ ਹੈ। ਇਸ ਦੇ ਹਰ ਪੰਨੇ ਤੇ ਤਕਰੀਬਨ 9 ਲਾਈਨਾਂ ਹਨ। ਲਿਖਾਈ ਪੁਰਾਣੀ ਸੁੰਦਰ ਸ਼ੁਧ ਤੇ ਸ਼ਾਫ ਹੈ ਅਤੇ ਦਮਦਮੀ ਸ਼ੈਲੀ ਵਿਚ ਲਿਖੀ ਹੈ। ਪਾਠ ਕਾਫੀ ਸ਼ੁੱਧ ਹੈ। ਦੋਨੋਂ ਪਾਸੇ ਸੁੰਦਰ ਹਾਸ਼ੀਆ ਰੰਗੀਨ ਲਕੀਰਾਂ ਵਾਲਾ ਲੱਗਿਆ ਹੋਇਆ ਹੈ। ਜਿਲਦ ਬਾਅਦ ਵਿਚ ਦੁਬਾਰਾ ਬੰਨ੍ਹੀ ਹੋਈ ਹੈ। ਕਾਗਜ਼ ਦੇਸੀ ਹੈ ਅਤੇ ਪੋਥੀ ਬਿਲਕੁਲ ਠੀਕ ਹਾਲਤ ਵਿਚ ਹੈ। ਇਸ ਦੇ ਅਧਿਐਨ ਤੋਂ ਵੀ ਕਿਸੇ ਲਿਖਾਰੀ ਦਾ ਨਾਂ ਅਤੇ ਲਿਖਣ ਸਮੇਂ ਦੀ ਜਾਣਕਾਰੀ ਨਹੀਂ ਮਿਲਦੀ। ਪ੍ਰਸਿੱਧ ਵਿਦਵਾਨ ਅਤੇ ਹੱਥ ਲਿਖਤ ਪੋਥੀਆਂ ਦੇ ਮਾਹਰ ਸ: ਸਮਸ਼ੇਰ ਸਿੰਘ ਅਸ਼ੋਕ ਨੇ ਭਾਸ਼ਾ ਵਿਭਾਗ, ਪਟਿਆਲਾ ਵਲੋਂ ਛਾਪੇ ਹੱਥ ਲਿਖਤਾਂ ਦੇ ਵੇਰਵੇ ਵਿਚ ਇਸ ਦਾ ਸਮਾਂ 17ਵੀਂ ਸਦੀ ਬਿਕਰਮੀ ਨਿਰਧਾਰਤ ਕੀਤਾ ਹੈ।[80] ਭਾਸ਼ਾ ਵਿਭਾਗ, ਪਟਿਆਲਾ ਦੀ ਲਾਇਬਰੇਰੀ ਵਿਚ ਪਈ ਹੋਣ ਕਰਕੇ ਇਸ ਦਾ ਨਾਂ 'ਪ' ਪੋਥੀ ਰੱਖਿਆ ਹੈ। ਇਸ ਦੇ ਪੰਨਿਆਂ ਦੀ ਫੋਟੋ ਚਿੱਤਰ ਨੰ. 3 ਤੇ ਦਿਤੀ ਗਈ ਹੈ।

**'ਯ' ਪੋਥੀ**

ਇਹ ਪੋਥੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਲਾਇਬਰੇਰੀ ਦੇ ਵਿਸ਼ੇਸ਼ ਸਮੱਗਰੀ ਸ਼ਾਖਾ ਵਿਚ ਸੁਰੱਖਿਅਤ ਹੈ। ਇਸ ਉਤੇ ਯੂਨੀਵਰਸਿਟੀ ਲਾਇਬਰੇਰੀ ਦਾ ਨੰਬਰ 115613 (ਹੱਥ ਲਿਖਤ) ਅੰਕਿਤ ਹੈ। ਇਹ ਪੋਥੀ ਪ੍ਰਸਿੱਧ ਵਿਦਵਾਨ ਸ: ਸਮਸ਼ੇਰ ਸਿੰਘ ਅਸ਼ੋਕ ਦੇ ਯੂਨੀਵਰਸਿਟੀ ਲਾਇਬਰੇਰੀ ਨੂੰ ਦਾਨ ਕੀਤੇ ਨਿੱਜੀ ਪੁਸਤਕਾਲਯ ਵਿਚ ਆਈ ਹੈ।

ਇਸ ਪੋਥੀ ਦਾ ਆਕਾਰ 17 x 12 ਸੈ: ਮੀ: ਹੈ। ਇਸ ਦੇ ਹਰੇਕ ਪੰਨੇ ਤੇ ਤਕਰੀਬਨ 9 ਲਾਈਨਾਂ ਹਨ। ਦੋਨੋਂ ਪਾਸੇ ਡਬਲ ਹਾਸ਼ੀਆ ਲੱਗਿਆ ਹੋਇਆ ਹੈ। ਇਸ ਦੇ ਪੰਨਾ ਨੰ: 1 ਤੋਂ 311 ਤੱਕ 40 ਵਾਰਾਂ ਦਾ ਪਾਠ ਹੈ। ਦੁਬਾਰਾ ਫਿਰ ਪੰਨਾ ਨੰਬਰ 1 ਲੱਗਿਆ ਹੈ ਅਤੇ 196 ਪੰਨੇ ਤੱਕ 556 ਕਬਿੱਤ ਸਵੈਯਾਂ ਦਾ ਪਾਠ ਹੈ। ਲਿਖਾਈ ਸ਼ੁੱਧ ਤੇ ਸਾਫ ਹੈ ਜਿਲਦ ਬਾਅਦ ਵਿਚ ਦੁਬਾਰਾ ਬੰਨ੍ਹੀ ਹੋਈ ਹੈ। ਵਾਰਾਂ ਦੇ ਅਖੀਰਲੇ ਪੰਨੇ ਉਤੇ ਮੰਗਲ ਸਿੰਘ ਨਾਂ ਦੇ ਵਿਅਕਤੀ ਦੇ ਹਸਤਾਖਰ ਹਨ। ਕਬਿੱਤ ਸਵੈਯਾਂ ਦੇ ਅਖੀਰ ਤੇ, "ਮਿਹਰਦਾਸ ਅਰ ਮਸਤਰਾਮ ਦੋਨੋ ਕੋ ਪ੍ਰਨਾਮ। ਪੋਥੀ ਸੰਪੂਰਨ ਭਈ ਅੰਮ੍ਰਿਤਸਰ ਸ੍ਰੀ ਨਾਮਾ" ਦੇ ਸ਼ਬਦ ਅੰਕਿਤ ਹਨ। ਇਸ ਦੇ ਮੁਢਲੇ ਪੰਨੇ ਤੇ ਸ: ਸਮਸ਼ੇਰ ਸਿੰਘ ਅਸ਼ੋਕ ਦੇ ਹਸਤਾਖਰ ਹਨ ਅਤੇ ਥੱਲੇ ਮਿਤੀ 28/3/81 ਪਈ ਹੋਈ ਹੈ। ਪੰਜਾਬੀ ਯੂਨੀਵਰਸਿਟੀ, ਵਿਚ ਪਈ ਹੋਣ ਕਰਕੇ ਇਸ ਦਾ ਨਾਂ 'ਯ' ਪੋਥੀ ਰੱਖਿਆ ਗਿਆ ਹੈ। ਡਾ. ਰਤਨ ਸਿੰਘ ਜੱਗੀ ਨਾਲ ਨਿੱਜੀ ਸੰਪਰਕ ਕਰਕੇ ਉਨ੍ਹਾਂ ਨੂੰ ਇਹ ਪੋਥੀ ਵਿਖਾਈ ਗਈ। ਉਨ੍ਹਾਂ ਕਾਗਜ਼ ਦੀ ਪੁਰਾਤਨਤਾ, ਤੇ ਲਿਖਾਵਟ ਦੇ ਸਰੂਪ ਦੇ ਆਧਾਰ ਤੇ ਇਸ ਨੂੰ 150 ਕੁ ਸੌ ਵਰ੍ਹੇ ਪੁਰਾਣੀ ਦਸਿਆ ਹੈ। ਇਸ ਦੇ ਪੰਨਿਆਂ ਦੀ ਫੋਟੋ ਚਿੱਤਰ ਨੰਬਰ 4 ਤੇ ਦਿਤੀ ਗਈ ਹੈ।

**'ਆਧਾਰ' ਪੋਥੀ**

ਇਹ ਪੋਥੀ ਸੈਂਟਰਲ ਪਬਲਿਕ ਲਾਇਬਰੇਰੀ ਪਟਿਆਲਾ ਦੇ ਰੇਫਰੈਂਸ ਸੈਕਸ਼ਨ ਵਿਚ ਸੁਰੱਖਿਅਤ ਹੈ। ਇਸ ਤੇ ਇਸ ਸ਼ਾਖਾ ਦਾ ਨੰਬਰ 562 ਅੰਕਿਤ ਹੈ। ਸ਼ੁਰੂ ਤੋਂ 214 ਪੱਤਰੇ ਤੱਕ 40 ਵਾਰਾਂ ਦਾ ਪਾਠ ਹੈ। 214 ਤੋਂ 341 ਪੰਨੇ ਤੱਕ 556 ਕਬਿੱਤ ਸਵੈਯਾਂ ਦਾ ਪਾਠ ਕ੍ਰਮਵਾਰ ਦਰਜ ਹੈ। ਇਸ ਦੇ ਹਰ ਪੰਨੇ ਤੇ ਲਗਭਗ 11 ਪੰਕਤੀਆਂ ਹਨ। ਦੋਨੋਂ ਪਾਸੇ ਸੁੰਦਰ ਮੋਟਾ ਰੰਗੀਨ ਹਾਸ਼ੀਆ ਹੈ। ਕਾਗਜ਼ ਵਧੀਆ ਸਿਆਲਕੋਟੀ ਹੈ। ਵਾਰਾਂ ਦੀਆਂ ਪਉੜੀਆਂ ਅਤੇ ਕਬਿੱਤਾਂ ਦੇ ਅੰਕ

ਲਾਲ ਸਿਆਹੀ ਨਾਲ ਲਿਖੇ ਹਨ । ਇਸ ਦੇ ਲਿਖਤ ਪੱਤਰਿਆਂ ਦਾ ਆਕਾਰ $26\frac{1}{2} \times 18\frac{1}{2}$ ਸੈ: ਮੀ: ਹੈ । ਲਿਖਤ ਪੁਰਾਣੀ ਸ਼ੁੱਧ ਤੇ ਖ਼ੂਬਸੂਰਤ ਹੈ । ਇਹ ਪੋਥੀ ਵੀ ਦਮਦਮੀ ਲਿਖਣ ਸ਼ੈਲੀ ਵਿਚ ਲਿਖੀ ਹੈ । ਇਸ ਦੇ ਅਧਿਐਨ ਤੋਂ ਵੀ ਕਿਸੇ ਲਿਖਾਰੀ ਜਾਂ ਲਿਖਣ ਸਮੇਂ ਬਾਰੇ ਕੋਈ ਸੰਕੇਤ ਨਹੀਂ ਮਿਲਿਆ । ਇਸ ਪੋਥੀ ਬਾਰੇ ਵੀ ਪੁਰਾਤਨ ਹੱਥ ਲਿਖਤਾਂ ਦੇ ਮਾਹਰ ਸ: ਸਮਸ਼ੇਰ ਸਿੰਘ ਅਸ਼ੋਕ ਨੇ ਭਾਸ਼ਾ ਵਿਭਾਗ, ਪਟਿਆਲਾ ਵਲੋਂ ਛਪੇ ਹੱਥ ਲਿਖਤਾਂ ਦੇ ਵੇਰਵੇ ਵਿਚ ਇਸ ਦਾ ਸਮਾਂ 16ਵੀਂ ਸਦੀ ਬਿਕਰਮੀ ਨਿਰਧਾਰਤ ਕੀਤਾ ਹੈ ।[81] ਇਸ ਪ੍ਰਕਾਰ ਸੰਪਾਦਨ ਅਧਿਐਨ ਲਈ ਵਰਤੀਆਂ ਪੋਥੀਆਂ ਵਿਚੋਂ ਇਹ ਸਭ ਤੋਂ ਪੁਰਾਣੀ ਹੈ । ਇਸੇ ਲਈ ਇਸ ਪੋਥੀ ਨੂੰ ਪਾਠ ਸੰਪਾਦਨਾ ਲਈ ਆਧਾਰ ਪੋਥੀ ਵਜੋਂ ਵਰਤਿਆ ਗਿਆ ਹੈ ਅਤੇ ਇਸ ਦਾ ਨਾਂ ਵੀ 'ਆਧਾਰ ਪੋਥੀ' ਰੱਖਿਆ ਗਿਆ ਹੈ । ਇਸ ਦੇ ਪੰਨਿਆਂ ਦੀ ਫੋਟੋ ਚਿਤਰ ਨੰਬਰ 5 ਤੇ ਦਿਤੀ ਗਈ ਹੈ ।

ਪਾਠ ਸੰਪਾਦਨ ਲਈ ਵਰਤੇ ਗਏ ਹੇਠ ਲਿਖੇ ਤਕਨੀਕੀ ਨੁਕਤੇ ਧਿਆਨ ਯੋਗ ਹਨ :

(1) ਤੁਲਨਾ ਪੋਥੀਆਂ ਵਿਚੋਂ ਲੁਪਤ ਪਾਠ ਲਈ ਹੇਠ ਲਿਖੇ ਅਨੁਸਾਰ ਚਿਨ੍ਹ ਵਰਤੇ ਗਏ ਹਨ :—

'ਅ' ਪੋਥੀ ਵਿਚੋਂ ਲੁਪਤ ਪਾਠ ਲਈ ਚਿੰਨ੍ਹ +
'ਪ' ਪੋਥੀ ਵਿਚੋਂ ਲੁਪਤ ਪਾਠ ਲਈ ਚਿੰਨ੍ਹ ‡
'ਯ' ਪੋਥੀ ਵਿਚੋਂ ਲੁਪਤ ਪਾਠ ਲਈ ਚਿੰਨ੍ਹ *
'ਲ' ਪੋਥੀ ਵਿਚੋਂ ਲੁਪਤ ਪਾਠ ਲਈ ਚਿੰਨ੍ਹ †

'ਅਧਾਰ' ਪੋਥੀ ਵਿਚੋਂ ਲੁਪਤ ਪਾਠ ਨੂੰ ਤੁਲਨਾ ਪੋਥੀਆਂ ਵਿਚੋਂ ਲੈ ਕੇ [ ] ਵਿਚ ਰੱਖਿਆ ਗਿਆ ਹੈ ਅਤੇ ਇਸ ਸਬੰਧੀ ਪੈਰ ਟਿਪਣੀ ਵੀ ਦਿੱਤੀ ਗਈ ਹੈ ।

(2) ਪਾਠ ਅੰਤਰਾਂ ਨੂੰ ਪੈਰ ਟਿਪਣੀਆਂ ਵਿਚ ਦਰਸਾਇਆ ਗਿਆ ਹੈ । ਕੇਵਲ ਇਕ ਸ਼ਬਦ ਦੇ ਪਾਠਾਂਤਰਾਂ ਲਈ ਅੰਕ ਉਸ ਸ਼ਬਦ ਦੇ ਅਖੀਰ ਤੇ ਲਗਾ ਕੇ ਪੈਰ ਟਿਪਣੀ ਦਿੱਤੀ ਗਈ ਹੈ । ਇਕ ਸ਼ਬਦ ਤੋਂ ਵੱਧ ਦੇ ਪਾਠਾਂਤਰਾਂ ਲਈ ਪੈਰ ਟਿਪਣੀ ਅੰਕ ਉਸ ਦੇ ਸ਼ੁਰੂ ਤੇ ਅਖੀਰ ਦੋਹਾਂ ਥਾਂਵਾਂ ਤੇ ਲਗਾਇਆ ਗਿਆ ਹੈ ।

(3) ਸੰਪਾਦਿਤ ਪਾਠ ਵਿਚ ਛਾਪੇ ਦੀ ਮਜਬੂਰੀ ਕਾਰਨ ਕਈ ਥਾਵਾਂ ਤੇ '੍' (ਹਲੰਤ) ਚਿੰਨ੍ਹ ਦੀ ਵਰਤੋਂ ਕੀਤੀ ਹੋਈ ਹੈ ।

(ੳ) ਕਈ ਥਾਈਂ ਪੈਰ ਵਾਲਾ 'ਚ' ਨਾ ਮਿਲਣ ਕਰਕੇ ਉਸ ਅਖਰ ਦੇ ਪੈਰ ਵਿਚ ਹਲੰਤ ਪਾ ਕੇ ਅੱਗੇ ਪੂਰਾ ਅੱਖਰ ਪਾ ਦਿਤਾ ਗਿਆ ਹੈ ਜਿਵੇਂ 'ਅਸੵਚਰਜ' ਸ਼ਬਦ ਹੈ । ਇਥੇ ਪੈਰ ਵਾਲੇ 'ਚ' ਦੀ ਥਾਂ '੍' ਪਾ ਕੇ ਅੱਗੇ 'ਚ' ਪੂਰਾ ਲਿਖ ਦਿਤਾ ਹੈ ।

(ਅ) ਹੱਥ ਲਿਖਤ ਪੋਥੀਆਂ ਵਿਚ ਕਈ ਥਾਂ ਅੱਧੇ 'ਯ' ਦੀ ਥਾਂ ਪੈਰ ਵਿਚ '੍' ਦਾ ਚਿੰਨ੍ਹ ਵਰਤਿਆ ਹੈ । ਉਸ ਨੂੰ ਉਸੇ ਤਰਾਂ ਦਰਸਾਇਆ ਗਿਆ ਹੈ ।

(4) ਹੱਥ ਲਿਖਤਾਂ ਵਿਚ ਸ਼ਬਦ ਜੋੜਾਂ ਦੀ ਇਕਸਾਰਤਾ ਨਹੀਂ ਹੈ । ਇਕੋ ਲਿਖਾਰੀ ਨੇ ਵੀ ਸ਼ਬਦ ਜੋੜਾਂ ਦੇ ਵੱਖ ਵੱਖ ਰੂਪ ਵਰਤੇ ਹਨ । ਇਸ ਲਈ ਕੋਸ਼ਿਸ਼ ਕੀਤੀ ਗਈ ਹੈ ਕਿ ਆਧਾਰ ਪੋਥੀ ਵਾਲੇ ਸ਼ਬਦ ਜੋੜਾਂ ਨੂੰ ਹੀ ਤਰਜੀਹ ਦਿਤੀ ਜਾਵੇ ।

(5) ਪਾਠ ਸੰਪਾਦਨ ਵੇਲੇ 'ਿ' ਸਿਹਾਰੀ ਅਤੇ 'ੁ' ਔਂਕੜ ਦੇ ਅੰਤਰ ਨੂੰ ਨਹੀਂ ਦਰਸਾਇਆ ਗਿਆ ਪਰ ਜਿਥੇ ਇੰਨ੍ਹਾਂ ਦੀ ਵਰਤੋਂ ਨਾਲ ਅਰਥਾਂ ਵਿਚ ਅੰਤਰ ਆਉਂਦਾ ਹੈ, ਉਥੇ ਇਸ ਨੂੰ ਪੈਰ ਟਿਪਣੀਆਂ ਵਿਚ ਨਿਰਦਿਸ਼ਟ ਕੀਤਾ ਗਿਆ ਹੈ ।

(6) 'ਲ' ਪੋਥੀ ਦੇ ਪ੍ਰਕਾਸ਼ਿਤ ਸੰਸਕਰਣ ਅਤੇ ਭਾਈ ਵੀਰ ਸਿੰਘ ਵਾਲੀ ਪ੍ਰਕਾਸ਼ਿਤ ਪੋਥੀ ਵਿਚ ਬਹੁਤੀ ਥਾਈਂ ਅੱਧਕ ਦੀ ਵਰਤੋਂ ਕੀਤੀ ਗਈ ਹੈ ਪਰ ਤੁਲਨਾ ਕਰਨ ਵੇਲੇ ਇਸ ਨੂੰ ਧਿਆਨ ਵਿਚ ਨਹੀਂ ਰੱਖਿਆ ਗਿਆ ਕਿਉਂਕਿ ਅੱਧਕ ਦੀ ਵਰਤੋਂ

ਪ੍ਰਾਤਨ ਹੱਥ ਲਿਖਤਾਂ ਵਿਚ ਨਾਂਮਾਤਰ ਹੈ। ਉਕਤ ਪੋਥੀਆਂ ਵਿਚ ਸੰਪਾਦਕਾਂ ਨੇ ਇਹ ਅੱਧਕ ਕੋਲੋਂ ਲਗਾਏ ਜਾਪਦੇ ਹਨ।

(7) 'ਨ' ਅਤੇ 'ਣ' ਦੇ ਪਾਠਾਂਤਰ ਨਾਲ ਵੀ ਜਿਥੇ ਅਰਥਾਂ ਵਿਚ ਕੋਈ ਤਬਦੀਲੀ ਨਹੀਂ ਆਉਂਦੀ, ਉਥੇ ਇਸ ਨੂੰ ਛੱਡ ਦਿਤਾ ਗਿਆ ਹੈ।

(8) ਪਦ ਛੇਦ ਕਰਨ ਵੇਲੇ ਵੀ ਸ਼ਬਦਾਂ ਦੇ ਸੰਯੁਕਤ ਰੂਪ ਨੂੰ ਲਿਖਣ ਲੱਗਿਆਂ ਵਿਸ਼ੇਸ਼ ਧਿਆਨ ਦੀ ਕੋਸ਼ਿਸ਼ ਕੀਤੀ ਗਈ ਹੈ ਤਾਂਕਿ ਉਨ੍ਹਾਂ ਦਾ ਅਰਥ ਪਾਠਕਾਂ ਸਾਹਮਣੇ ਵਧੇਰੇ ਸਪਸ਼ਟ ਹੋ ਸਕੇ।

(9) ਪਾਠ ਸੰਪਾਦਨ ਵੇਲੇ ਜਿਥੇ ਕਿਤੇ ਆਧਾਰ ਪੋਥੀ ਦੇ ਲਿਖਾਰੀ ਵਲੋਂ ਪਾਠ ਸ਼ੁੱਧ ਪ੍ਰਤੀਤ ਨਹੀਂ ਹੋਇਆ, ਉਥੇ ਤੁਲਨਾ ਪੋਥੀਆਂ ਵਿਚੋਂ ਸਹੀ ਪਾਠ ਨਿਰਧਾਰਤ ਕਰਨ ਦਾ ਯਤਨ ਕੀਤਾ ਗਿਆ ਹੈ ਅਤੇ ਲੋੜੀਂਦੀ ਪੈਰ ਟਿਪਣੀ ਵੀ ਦੇ ਦਿੱਤੀ ਗਈ ਹੈ।

(10) ਆਧਾਰ ਪੋਥੀਆਂ ਅਤੇ ਸਭਨਾਂ ਤੁਲਨਾ ਪੋਥੀਆਂ ਵਿਚ ਹਰ ਇਕ 'ਕਾਵਿ-ਬੰਦ' ਦੀ ਸਮਾਪਤੀ ਤੇ ਲੱਗੇ ਅੰਕਾਂ ਵਿਚ ਭਿੰਨਤਾ ਹੈ। ਬਹੁਤੀ ਥਾਂਈਂ ਦੂਹਰੇ ਅੰਕ ਲੱਗੇ ਹੋਏ ਹਨ ਜਿਸ ਨਾਲ ਪਾਠਕਾਂ ਲਈ ਭ੍ਰਾਂਤੀ ਪੈਦਾ ਹੁੰਦੀ ਹੈ। ਇਸ ਲਈ ਸ਼ੁਰੂ ਤੋਂ ਲੈ ਕੇ ਅਖੀਰ ਤੱਕ ਅੰਕਾਂ ਵਿਚ ਇਕ ਹੀ ਤਰਤੀਬ ਰੱਖੀ ਗਈ ਹੈ ਤਾਂਕਿ ਕੋਈ ਪੰਕਤੀ ਜਾਂ ਸ਼ਬਦ ਲੱਭਣ ਲੱਗਿਆਂ ਕਿਸੇ ਪ੍ਰਕਾਰ ਦੀ ਮੁਸ਼ਕਲ ਦਾ ਸਾਹਮਣਾ ਨਾ ਕਰਨਾ ਪਵੇ।

(11) 'ਯ' ਪੋਥੀ ਵਿਚ ਕਈ ਥਾਈਂ ਸਿਹਾਰੀ ਦੀ ਥਾਂ ਲਿਖਾਰੀ ਨੇ 'ਿ' ਚਿੰਨ੍ਹ ਵਰਤਿਆ ਹੈ ਪਰ ਪਾਠ ਸੰਪਾਦਨ ਵੇਲੇ ਇਸ ਨੂੰ ਸਿਹਾਰੀ ਹੀ ਦਰਸਾਇਆ ਗਿਆ ਹੈ। ਇਵੇਂ ਹੀ ਬਾਕੀ ਦੀਆਂ ਹੱਥ ਲਿਖਤ ਪੋਥੀਆਂ ਵਿਚ ਸੱਤਰ ਦੇ ਅਖੀਰ ਉਤੇ ਕੰਨੇ ਦੀ ਜਗ੍ਹਾ 'O' ਦਾ ਚਿੰਨ੍ਹ ਵਰਤਿਆ ਹੈ। ਪਰ ਪਾਠ ਸੰਪਾਦਨ ਵੇਲੇ ਇਸ ਦੀ ਥਾਂ ਕੰਨਾ ਹੀ ਵਰਤਿਆ ਹੈ।

### ਤੁਕ ਤਤਕਰਾ

ਖੋਜ ਖੇਤਰ ਵਿਚ ਗੁਰਮਤਿ ਦੇ ਅਧਿਐਨ ਲਈ ਹਵਾਲਾ ਸ੍ਰੋਤ ਵਜੋਂ ਵੱਖੋ ਵੱਖਰੀਆਂ ਰਚਨਾਵਾਂ ਦੇ ਤੁਕ ਤਤਕਰਿਆਂ ਦੀ ਆਪਣੀ ਹੀ ਮਹੱਤਾ ਹੈ। ਇਹ ਗੱਲ ਗੁਰੂ ਗ੍ਰੰਥ ਸਾਹਿਬ ਦੇ ਅਤੇ ਦਸਮ-ਗ੍ਰੰਥ ਦੇ ਤੁੱਕ ਤਤਕਰੇ ਤੋਂ ਭਲੀ ਭਾਂਤ ਸਾਹਮਣੇ ਆ ਗਈ ਹੈ। ਭਾਈ ਗੁਰਦਾਸ ਜੀ ਦੀ ਰਚਨਾ ਵਾਰਾਂ ਅਤੇ ਕਬਿੱਤ ਸਵੈਯਾਂ ਦਾ ਤੁੱਕ-ਤਤਕਰਾ ਅਕਾਲੀ ਕੌਰ ਸਿੰਘ ਜੀ ਨਿਹੰਗ ਨੇ ਸੰਨ 1929 ਨੂੰ ਤਿਆਰ ਕਰਕੇ ਖ਼ਾਲਸਾ ਪਰਦੇਸੀ ਮਾਲਵਾ ਪ੍ਰੈਸ, ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕਰਵਾਇਆ ਸੀ ਪਰ ਮੁੱਢਲਾ ਯਤਨ ਹੋਣ ਕਰਕੇ ਉਹ ਕਿਸੇ ਵਿਗਿਆਨਿਕ ਵਿਧੀ ਅਨੁਸਾਰ ਨਹੀਂ ਹੈ ਅਤੇ ਨਾ ਹੀ ਹੁਣ ਉਸ ਦਾ ਕੋਈ ਸੰਸਕਰਣ ਪਾਠਕਾਂ ਨੂੰ ਮਾਰਕੀਟ ਵਿਚੋਂ ਮਿਲਦਾ ਹੈ। ਭਾਈ ਗੁਰਦਾਸ ਦੀਆਂ ਵਾਰਾਂ ਦਾ ਤੁਕ ਤਤਕਰਾ ਤਾਂ ਸ. ਕਰਤਾਰ ਸਿੰਘ ਨੇ ਵਿਗਿਆਨਿਕ ਵਿਧੀ ਅਨੁਸਾਰ ਤਿਆਰ ਕਰਕੇ 1963 ਵਿਚ ਜਨਤਾ ਪ੍ਰੈਸ ਜਲੰਧਰ ਤੋਂ ਪ੍ਰਕਾਸ਼ਿਤ ਕਰਵਾ ਦਿਤਾ ਸੀ ਪਰ ਕਬਿੱਤ ਸਵੈਯਾਂ ਦਾ ਤੁਕ ਤਤਕਰਾ ਹੁਣ ਤਕ ਕਿਸੇ ਵਲੋਂ ਵੀ ਸੰਪਾਦਿਤ ਨਹੀਂ ਸੀ ਕੀਤਾ ਗਿਆ। ਗੁਰਮਤਿ ਖੋਜ ਦੇ ਵਿਦਿਆਰਥੀਆਂ ਲਈ ਇਸ ਦੀ ਅਤਿਅੰਤ ਲੋੜ ਮਹਿਸੂਸ ਕੀਤੀ ਜਾ ਰਹੀ ਹੈ।

ਤੁਕ ਤਤਕਰੇ ਦੀ ਸੰਪਾਦਨਾ ਗੁਰਮੁੱਖੀ ਵਰਣ-ਮਾਲਾ ਅਨੁਸਾਰ ਕੀਤੀ ਗਈ ਹੈ। ਪਹਿਲਾਂ ਮੁਕਤ ਅੱਖਰਾਂ ਵਾਲੀਆਂ ਪੰਕਤੀਆਂ ਹਨ ਅਤੇ ਫ਼ਿਰ ਮਾਤਰਾਂ ਯੁਕਤ ਵਾਲੀਆਂ। ਬਿੰਦੀ ਅਤੇ ਟਿੱਪੀ ਨਾਲ ਸ਼ੁਰੂ ਹੋਣ ਵਾਲੀਆਂ ਪੰਕਤੀਆਂ ਨੂੰ ਮੁਕਤ ਅੱਖਰਾਂ ਦੇ ਸਥਾਨ-ਕ੍ਰਮ ਅਨੁਸਾਰ ਸ਼ੁਰੂ

ਹੋਣ ਵਾਲੀਆਂ ਪੰਕਤੀਆਂ ਦੇ ਆਰੰਭ ਵਿਚ ਰੱਖਿਆ ਗਿਆ ਹੈ। ਦੁੱਤ ਅੱਖਰਾਂ ਦੇ ਸ਼ਬਦ ਨਾਲ ਸ਼ੁਰੂ ਹੋਣ ਵਾਲੀਆਂ ਪੰਕਤੀਆਂ ਨੂੰ ਉਸ ਅੱਖਰ ਦੇ ਸ਼ਬਦਾਂ ਨਾਲ ਸ਼ੁਰੂ ਹੋਣ ਵਾਲੀਆਂ ਪੰਕਤੀਆਂ ਦੇ ਸਥਾਨ-ਕ੍ਰਮ ਵਿਚ ਅੰਤ ਤੇ ਰੱਖਿਆ ਗਿਆ ਹੈ। ਇਹ ਸਾਰੀ ਤਰਤੀਬ ਬਹੁਤ ਸੁਖੈਨ ਹੈ ਅਤੇ ਕਿਸੇ ਵੀ ਪੰਕਤੀ ਦੇ ਲੱਭਣ ਵਿਚ ਕਿਸੇ ਪ੍ਰਕਾਰ ਦੀ ਮੁਸ਼ਕਲ ਆਉਣ ਦੀ ਸੰਭਾਵਨਾ ਨਹੀਂ ਹੈ।

**ਸ਼ਬਦ ਅਨੁਕ੍ਰਮਣਿਕਾ ਕੋਸ਼**

ਇਹ ਇਸ ਖੋਜ ਪ੍ਰਬੰਧ ਦਾ ਅਹਿਮ ਭਾਗ ਹੈ। ਭਾਈ ਗੁਰਦਾਸ ਕਬਿੱਤ ਸਵੈਯਾਂ ਦੇ ਹੁਣ ਤੱਕ ਟੀਕੇ ਤਾਂ ਕਾਫ਼ੀ ਗਿਣਤੀ ਵਿਚ ਹੋਏ ਹਨ ਪਰ ਤਕਰੀਬਨ ਸਾਰਿਆਂ ਟੀਕਿਆਂ ਵਿਚ ਭਾਵ ਅਰਥ ਹੀ ਦਰਸਾਇਆ ਗਿਆ ਹੈ। ਹਰ ਟੀਕਾਕਾਰ ਦੇ ਅਰਥਾਂ ਵਿਚ ਕਾਫ਼ੀ ਅੰਤਰ ਹੈ। ਜਿਸ ਨਾਲ ਅਰਥਾਂ ਬਾਰੇ ਪਾਠਕਾਂ ਵਿਚ ਭ੍ਰਾਂਤੀਆਂ ਉਤਪੰਨ ਹੁੰਦੀਆਂ ਹਨ। ਸ਼ਬਦ ਅਨੁਕ੍ਰਮਣਿਕਾ ਕੋਸ਼ ਵਿਚ ਸਾਰੇ ਸੰਦਰਭ ਇਕ ਥਾਂ ਆ ਜਾਣ ਨਾਲ ਖੋਜ ਵਿਦਿਆਰਥੀਆਂ ਨੂੰ ਅਧਿਐਨ ਵਿਚ ਕਾਫ਼ੀ ਸੌਖ ਹੋ ਜਾਣ ਦੀ ਸੰਭਾਵਨਾ ਹੈ। ਇਸ ਕੋਸ਼ ਨਾਲ ਭਾਈ ਗੁਰਦਾਸ ਜੀ ਦਾ ਭਾਸ਼ਾ ਸੰਬੰਧੀ ਵਿਸ਼ਾਲ ਗਿਆਨ ਵੀ ਸਾਹਮਣੇ ਆਏਗਾ ਅਤੇ ਧਰਮ, ਇਤਿਹਾਸ, ਸਮਾਜ ਪੌਰਾਣਿਕ ਤਤ ਗਿਆਨ, ਵਿਗਿਆਨ, ਸਾਹਿਤ, ਬਨਾਸਪਤੀ ਅਤੇ ਜੀਵ ਜੰਤੂਆਂ ਆਦਿ ਦੇ ਵੱਖ ਵੱਖ ਪੱਖਾਂ ਅਤੇ ਯੁੱਗਬੋਧ ਸੰਬੰਧੀ ਉਨ੍ਹਾਂ ਦੀ ਚੇਤਨਾ ਦਾ ਅਧਿਐਨ ਵੀ ਵਿਸਤਾਰ ਵਿਚ ਹੋ ਸਕੇਗਾ।

ਖੋਜ ਪ੍ਰਬੰਧ ਦੇ ਇਸ ਭਾਗ ਦੀ ਤਰਤੀਬ ਯੋਜਨਾ ਬਿਲਕੁਲ ਤੁਕ ਤਤਕਰੇ ਵਾਂਗ ਹੀ ਰੱਖੀ ਗਈ ਹੈ। ਸਥਾਨ-ਕ੍ਰਮ ਅਨੁਸਾਰ ਸ਼ਬਦਾਂ ਦੀ ਤਰਤੀਬ ਤੋਂ ਬਾਅਦ ਦੱਸਿਆ ਗਿਆ ਹੈ ਕਿ ਉਹ ਸ਼ਬਦ ਕਿਹੜੀ ਭਾਸ਼ਾ ਨਾਲ ਸੰਬੰਧਿਤ ਹੈ ਅਤੇ ਫਿਰ ਵਿਉਂਤਪਤੀ ਦੇਣ ਦਾ ਯਤਨ ਕੀਤਾ ਗਿਆ ਹੈ। ਫ਼ਾਰਸੀ ਅਤੇ ਅਰਬੀ ਦੇ ਸ਼ਬਦਾਂ ਨੂੰ ਛਪਾਈ ਦੀ ਸੁਵਿਧਾ ਪਟਿਆਲੇ ਵਿਚ ਨਾ ਹੋਣ ਕਾਰਨ ਗੁਰਮੁੱਖੀ ਲਿਪੀ ਵਿਚ ਹੀ ਦਿਤਾ ਗਿਆ ਹੈ। ਇਸ ਉਪ੍ਰੰਤ ਉਸ ਦੇ ਅਰਥ ਭੇਦ ਦਿਤੇ ਗਏ ਹਨ। ਸ਼ਬਦਾਂ ਦੇ ਅਰਥ ਭੇਦਾਂ ਨੂੰ ਜਿਨ੍ਹਾਂ ਅਰਥਾਂ ਵਿਚ ਭਾਈ ਸਾਹਿਬ ਨੇ ਇਸ ਰਚਨਾ ਵਿਚ ਵਰਤਿਆ ਹੈ, ਉਥੇ ਤੱਕ ਹੀ ਸੀਮਤ ਰੱਖਣ ਦਾ ਯਤਨ ਕੀਤਾ ਗਿਆ ਹੈ।

ਇਸ ਉਪ੍ਰੰਤ ਭਾਈ ਗੁਰਦਾਸ ਨੇ ਕਿਹੜਾ ਸ਼ਬਦ ਕਿੱਥੇ ਕਿੱਥੇ ਕਿਤਨੀ ਵਾਰ ਵਰਤਿਆ ਹੈ, ਉਸ ਦਾ ਵੇਰਵਾ ਦਰਸਾਇਆ ਗਿਆ ਹੈ। ਇਸ ਦਾ ਵਿਸ਼ਲੇਸ਼ਣ ਇਸ ਪ੍ਰਕਾਰ ਹੈ :

ਉਸਤਤ
ਉਸਤਿਤ ] (ਸੰ. ਸ੍ਤੁਤਿ)
ਉਸਤੁਤਿ ] ਸਿਫਤ, ਸ਼ਲਾਘਾ, ਤਾਰੀਫ, ਵਡਿਆਈ
੨੯੪.੧/੮੨.੨; ੫੫੬.੪; ੫੯੫.੪; ੬੭੧.੪;/੧੦੭.੨

ਇਸ ਵਿਚ '੨੯੪' ਦਾ ਅੰਕ ਕਬਿੱਤ, ਸਵੈਯੇ ਜਾਂ ਕਿਸੇ ਦੂਸਰੇ ਕਾਵਿ-ਬੰਦ ਦਾ ਸੂਚਕ ਹੈ। '੧' ਪੰਕਤੀ ਦਾ ਅੰਕ ਹੈ। '/' ਦਾ ਚਿੰਨ੍ਹ ਉਸ ਸ਼ਬਦ ਦੇ ਆਏ ਦੂਸਰੇ ਰੂਪ 'ਉਸਤਤਿ' ਦੇ ਵੇਰਵੇ ਨਾਲੋਂ ਵਖਰਿਆਉਣ ਲਈ ਵਰਤਿਆ ਗਿਆ ਹੈ। ';' ਦਾ ਚਿੰਨ੍ਹ ਉਸ ਅੰਦਰਾਜ਼ ਦੀ ਸਮਾਪਤੀ ਲਈ ਵਰਤਿਆ ਗਿਆ ਹੈ। ਕਈ ਸਥਾਨਾਂ ਤੇ ਸ਼ਬਦਾਂ ਦਾ ਅੰਦਰਾਜ਼ ੫੩੩.੩² ਅਨੁਸਾਰ ਕੀਤਾ ਮਿਲੇਗਾ। ਇਥੇ .੩² ਤੋਂ ਭਾਵ ਸੰਬੰਧਿਤ ਸ਼ਬਦ ਤੀਸਰੀ ਪੰਕਤੀ ਵਿਚ ਦੋ ਵਾਰੀ ਆਉਣ ਵਲ ਸੰਕੇਤ ਹੈ। ਅਨੁਕ੍ਰਮਣਿਕਾ ਵਿਚ ਕਈ ਥਾਂ ਇਸ ਖੋਜ ਪ੍ਰਬੰਧ ਵਿਚ ਵਰਤੇ ਗਏ ਸੰਖੇਪ ਚਿੰਨ੍ਹਾਂ ਦਾ ਬਿਉਰਾ ਇਸ ਪ੍ਰਕਾਰ ਹੈ :—

| | | |
|---|---|---|
| ਅ. | — | ਅਰਬੀ ਭਾਸ਼ਾ |
| ਸੰ. | — | ਸੰਸਕ੍ਰਿਤ ਭਾਸ਼ਾ |
| ਫ਼ਾ. | — | ਫ਼ਾਰਸੀ ਭਾਸ਼ਾ |

**ਧੰਨਵਾਦ**

ਇਸ ਖੋਜ-ਪ੍ਰਬੰਧ ਦੀ ਤਿਆਰੀ ਲਈ ਇਸ ਵਿਸ਼ੇ-ਖੇਤਰ ਦੇ ਮਾਹਿਰ ਡਾ. ਗੁਰਚਰਨ ਸਿੰਘ ਜੀ ਦੀ ਸਰਪਰਸਤੀ ਹਰ ਕਦਮ ਤੇ ਮੇਰੇ ਨਾਲ ਰਹੀ ਹੈ। ਮੇਰੇ ਵਿਦਿਆ ਗੁਰੂ ਡਾ. ਬਲਕਾਰ ਸਿੰਘ ਜੀ ਪ੍ਰੋਫੈਸਰ, ਮੁੱਖੀ ਤੇ ਡੀਨ ਫੈਕਲਟੀ ਆਫ਼ ਰਿਲੀਜਨ ਦੀ ਸੁਯੋਗ ਅਗਵਾਈ ਹੇਠ ਇਹ ਖੋਜ-ਪ੍ਰਬੰਧ ਨੇਪਰੇ ਚੜ੍ਹਿਆ ਹੈ। ਪੰਜਾਬੀ ਯੂਨੀਵਰਸਿਟੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਾਗ ਤੇ ਯੂਨੀਵਰਸਿਟੀ ਦੇ ਹੋਰ ਉੱਚ ਅਧਿਕਾਰੀਆਂ ਦਾ ਵੀ ਮੈਂ ਸਦਾ ਰਿਣੀ ਰਹਾਂਗਾ ਜਿਨ੍ਹਾਂ ਨੇ ਇਤਨੀ ਵਡੀ ਜ਼ਿੰਮੇਵਾਰੀ ਦੇ ਮੈਨੂੰ ਯੋਗ ਸਮਝਿਆ। ਡਾ. ਹਜ਼ਾਰਾ ਸਿੰਘ ਮੁੱਖੀ, ਪਬਲੀਕੇਸ਼ਨ ਬਿਊਰੋ ਦਾ ਅਹਿਸਾਨ ਵੀ ਸਦਾ ਮੇਰੇ ਹਿਰਦੇ ਦੀਆਂ ਗਹਿਰਾਈਆਂ ਵਿਚ ਸਾਂਭਿਆ ਰਹੇਗਾ ਜਿਨ੍ਹਾਂ ਅਥਾਹ ਸ਼ਰਧਾ ਤੇ ਪਿਆਰ ਨਾਲ ਇਸ ਖੋਜ-ਪ੍ਰਬੰਧ ਨੂੰ ਛਾਪਕੇ ਇਸ ਨੂੰ ਅਤਿ ਸੁੰਦਰ ਦਿੱਖ ਪ੍ਰਦਾਨ ਕਰਨ ਵਿਚ ਅਗਵਾਈ ਕੀਤੀ ਹੈ।

ਇਸ ਖੋਜ-ਪ੍ਰਬੰਧ ਦੀ ਤਿਆਰੀ ਲਈ ਜਿਨ੍ਹਾਂ ਵਿਦਵਾਨਾਂ ਦੀਆਂ ਲਿਖਤਾਂ ਦਾ ਸਹਾਰਾ ਲਿਆ ਗਿਆ ਹੈ ਉਨ੍ਹਾਂ ਸਭਨਾਂ ਦਾ ਵੀ ਮੈਂ ਤਹਿ ਦਿਲੋਂ ਧੰਨਵਾਦੀ ਹਾਂ।

ਇਹ ਖੋਜ-ਪ੍ਰਬੰਧ ਮੈਂ ਖੋਜ ਵਿਦਿਆਰਥੀ ਦੇ ਤੌਰ ਤੇ 'ਖੋਜ ਮਾਧਿਅਮ' ਵਜੋਂ ਲਿਖਿਆ ਹੈ ਇਸਦੀ ਪੂਰਨਤਾ ਤੇ ਪਰਿਪੱਕਤਾ ਦਾ ਕਿਸੇ ਪ੍ਰਕਾਰ ਦਾ ਕੋਈ ਦਾਅਵਾ ਨਹੀਂ ਹੈ। ਜਿਤਨੀ ਬੁੱਧੀ ਤੇ ਸਮਰੱਥਾ ਅਕਾਲ-ਪੁਰਖ ਨੇ ਬਖਸ਼ੀ ਉਸ ਅਨੁਸਾਰ ਹੀ ਯਤਨ ਕਰ ਸਕਿਆ ਹਾਂ। ਇਸ ਬਖਸ਼ਿਸ਼ ਲਈ ਰੋਮ ਰੋਮ ਕਰਕੇ ਉਸ ਕਰਤਾ-ਪੁਰਖ ਦਾ ਸ਼ੁਕਰਗੁਜ਼ਾਰ ਹਾਂ।

**ਓਅੰਕਾਰ ਸਿੰਘ**

**ਪਰੋਸੀ**—(ਸੰ. प्रतिवेश:) ਪੜੋਸੀ, ਗੁਆਂਢੀ, ਹਮਸਾਇਆ । ੧੬੭.੧, ੪੭੨.੧

**ਪਰੋਸੀਅਤ**—(ਸੰ. परिवेश:) ਪਰੋਸੀਦੇ ਹਨ, ਭੋਜਨ ਛਕਾਉਣ ਲਈ ਥਾਲਾਂ ਆਦਿ ਵਿਚ ਲਗਾਈਦੇ ਹਨ । ੬੧੫.੧

**ਪਰੋਸੈ**—1. ਪਰੋਸਦੀ ਹੈ, ਦੇਖੋ 'ਪਰੋਸੀਅਤ' । ੫੬੬.੩

2. ਪਰੋਸੇ ਜਾਣ, ਦੇਖੋ 'ਪਰੋਸੀਅਤ' । ੬੦੦.੩

**ਪਲ**—(ਸੰ. पल:) ਛਿਨ, ਖਿਣ, 24 ਸੈਕਿੰਡ ਦਾ ਸਮਾਂ, ਸਮੇਂ ਨੂੰ ਮਾਪਣ ਦਾ ਇਕ ਪੈਮਾਨਾ । ੭੩.੪, ੭੯.੪, ੨੩੦.੪, ੨੩੩.੨, ੪੦੪.੩, ੫੭੨.੪, ੬੩੩.੩[3], ੬੫੨.੧, ੬੫੪.੧[2], ੬੭੦.੧

**ਪਲਕ**—ਖਿਣ ਭਰ, ਛਿਣ ਭਰ, ਦੇਖੋ 'ਪਲ' । ੩੧੧.੨, ੩੩੪.੩, ੩੪੮.੪

**ਪਲਟਿ**—(ਪ੍ਰਾ. पल्लट्ट) ਪਲਟਕੇ, ਭਾਵ ਬਦਲਕੇ, ਤਬਦੀਲ ਹੋ ਕੇ । ੧੮੧.੩

**ਪਲਨਾ**—(ਸੰ. पालन) ਪਾਲਣਾ, ਝੂਲਾ, ਪੰਘੂੜਾ । ੩੯੨.੩

**ਪਲਾਸ**—(ਸੰ. पलाश:) ਢੱਕ ਦਾ ਦਰਖਤ, ਇਕ ਰੁੱਖ ਜਿਸਦੇ ਪੱਤਿਆਂ ਦੀਆਂ ਪੱਤਲਾਂ ਅਤੇ ਡੂਨੇ ਆਦਿ ਬਣਦੇ ਹਨ । ੧੨੯.੩, ੪੭੨.੩, ੫੦੧.੧

**ਪਲੁ**—ਛਿਣ, ਹੋਰ ਦੇਖੋ 'ਪਲ' । ੨੩੪.੩

**ਪਵਨ**—(ਸੰ. पवन:) ਪਉਣ, ਹਵਾ, ਵਾਯੂ । ੯੫.੧[2], ੧੫੮.੨, ੧੯੬.੧, ੩੧੩.੩, ੩੬੦.੧, ੪੪੨.੩, ੪੭੩.੧, ੫੧੬.੧, ੫੨੯.੨, ੫੪੯.੧[2], ੬੧੪.੩, ੬੨੪.੩, ੬੨੫.੨, ੬੩੮.੩, ੬੭੨.੨

**ਪਵਨਹਿ**—ਪਉਣ ਵਿਚ, ਹਵਾ ਵਿਚ, ਦੇਖੋ 'ਪਵਨ' । ੧੯੬.੧

**ਪਵਨੁ**—ਹਵਾ, ਹੋਰ ਦੇਖੋ 'ਪਵਨ' । ੪੭੧.੩, ੫੧੬.੧

**ਪਵਿਤ੍ਰ**—(ਸੰ. पवित्र) ਪੁਨੀਤ, ਪਾਵਨ, ਪਾਕ । ੮੩.੩, ੧੩੨.੧, ੧੮੦.੪, ੨੦੧.੧, ੨, ੨੦੫.੧, ੩੮੪.੪, ੩੯੪.੪, ੪੮੧.੪, ੪੮੩.੧, ੩, ੫੦੧.੩, ੫੦੫.੪

**ਪਵਿਤ੍ਰਤਾ**—ਸੁਧਤਾਈ, ਸਫ਼ਾਈ, ਦੇਖੋ 'ਪਵਿਤ੍ਰ' । ੨੩੯.੧

**ਪੜਤ**—(ਸੰ. √ पठ्) 1. ਪੜ੍ਹਿਆ ਜਾਂਦਾ, ਲਿਖਿਆ ਹੋਇਆ ਵਾਚਿਆ ਜਾਂਦਾ । ੨੬੪.੧

2. ਪੜ੍ਹਦੇ, ਵਿਦਿਆ ਪ੍ਰਾਪਤ ਕਰਦੇ, ਇਲਮ ਹਾਸਲ ਕਰਦੇ । ੫੮੩.੨

3. ਪੜ੍ਹਦਾ ਹੈ, ਪੜ੍ਹਨ ਦੀ ਕਿਰਿਆ ਕਰਦਾ ਹੈ । ੬੩੪.੨

**ਪੜਨ**—ਪੜ੍ਹਨ ਲਈ, ਵਿਦਿਆ ਹਾਸਲ ਕਰਨ ਲਈ, ਦੇਖੋ 'ਪੜਤ' (2) । ੪੭੫.੩

**ਪੜਨੁ**—ਪੜ੍ਹਨ ਦੀ, ਲਿਖਿਆ ਹੋਇਆ ਵਾਚਣ ਦੀ, ਦੇਖੋ 'ਪੜਤ' (1) । ੧੮੬.੧

**ਪੜਾਇਕੈ**—(ਸੰ. √ पठ्) ਪੜ੍ਹਾ ਕੇ, ਵਿਦਿਆ ਹਾਸਲ ਕਰਵਾਕੇ, ਇਲਮ ਦੇ ਕੇ । ੩੭੮.੩

**ਪੜਾਵਈ**—ਪੜ੍ਹਾਉਂਦਾ ਹੈ, ਪੜ੍ਹਾਉਣ ਦੀ ਕਿਰਿਆ ਕਰਦਾ ਹੈ, ਦੇਖੋ 'ਪੜਤ' (3) । ੪੪.੨

**ਪੜਿ**—(ਸੰ. पठनम्) 1. ਪੜ੍ਹਕੇ, ਅਧਿਐਨ ਕਰਕੇ । ੩੦.੨[2], ੪੫੭.੩[2]

2. ਪੜ੍ਹਦੇ ਹਨ, ਪਾਠ ਕਰਦੇ ਹਨ । ੫੩੦.੪

3. ਪੜ੍ਹਕੇ, ਪਾਠ ਕਰਕੇ । ੫੬੨.੪

**ਪੜੈ**—(ਸੰ. पठ्) ਪੜ੍ਹਿਆਂ, ਪੜ੍ਹਨ ਨਾਲ, ਪੜ੍ਹਨ ਦੁਆਰਾ । ੪੯੪ ੩

**ਪਾਉ**—ਪੈਰ, ਚਰਨ, ਸਰੀਰ ਦਾ ਚਲਣ ਫਿਰਨ ਵਿਚ ਸਹਾਈ ਹੋਣ ਵਾਲਾ ਅੰਗ । ੨੩੦.੨, ੪੬੭.੨

**ਪਾਇ**—1. ਪਾਕੇ, ਭਾਵ ਕੁਝ ਸਮਾਂ ਬਤੀਤ ਹੋਣ ਉਪਰੰਤ । ੧੦੯.੩, ੪੫੬.੧

2. ਪਾਕੇ, ਪ੍ਰਾਪਤ ਕਰਕੇ । ੧੧੮.੪, ੩੨੧.੪, ੪੨੨.੨, ੪੬੯.੪, ੬੦੫.੩

3. ਪੈਰ, ਚਰਨ/ਪੈਰੀਂ, ਚਰਨੀਂ । ੪੫੦.੨, ੫੭੫.੧, ੬੧੩.੨, ੬੬੪.੪

**ਪਾਇਓ**— 1. ਪਾਇਆ, ਭਾਵ ਸਮਝਿਆ, ਜਾਣਿਆ । ੨੧.੪

2. ਪਾਇਆ, ਪ੍ਰਾਪਤ ਕੀਤਾ । ੩੦.੧², ੪੨੨.੪, ੪੨੮.੨, ੫੪੩.੩

**ਪਾਇਕੁ**—(ਸੰ. पायिकः) ਪੈਦਲ ਚਲਣ ਵਾਲਾ, ਪਿਆਦਾ । ੩੧੩.੧

**ਪਾਇਕੇ**—ਪਾਕੇ, ਪ੍ਰਾਪਤ ਕਰਕੇ । ੪੧੮.੨

**ਪਾਇਨ**—ਪੈਰਾਂ, ਚਰਨਾਂ, ਪੈਰ ਦਾ ਬਹੁਵਚਨ । ੪੦੪.੩, ੪੩੪.੩

**ਪਾਈ**—ਪ੍ਰਾਪਤ ਕੀਤੀ, ਹਾਸਲ ਕੀਤੀ/ਪ੍ਰਾਪਤ ਕਰ ਲਈ, ਹਾਸਲ ਕਰ ਲਈ । ੧੩.੩, ੪੭.੧, ੫੦ ੨, ੭੧.੧, ੨੮੩ ੩, ੩੩੬.੧, ੩, ੪੫੫.੧

**ਪਾਈਅਤ**—1. ਪਾਈਦੀ ਹੈ, ਪ੍ਰਾਪਤ ਕਰ ਲਈਦੀ ਹੈ, ਭਾਵ ਪ੍ਰਾਪਤ ਹੋ ਜਾਂਦੀ ਹੈ । ੩੭੩.੨

2. ਪਾਇਆ ਜਾ ਸਕਦਾ, ਪ੍ਰਾਪਤ ਕੀਤਾ ਜਾ ਸਕਦਾ । ੪੭੨.੨

**ਪਾਈਅਤਿ**—ਪਾਈਏ, ਪ੍ਰਾਪਤ ਕਰੀਏ, ਲੱਭੀਏ । ੨੫੩.੨

**ਪਾਈਐ**—1. ਪਾਇਆ ਜਾਂਦਾ, ਲੱਭਦਾ, ਪ੍ਰਾਪਤ ਹੁੰਦਾ/ਲੱਭਦੀ, ਪ੍ਰਾਪਤ ਹੁੰਦੀ । ੧੮੫.੧, ੩੦੪.੧, ੨², ੩, ੩੪੮.੪, ੪੩੯.੪, ੪੭੨ ੧, ੫੨੨.੧, ੫੪੨.੩, ੫੮੨.੨, ੪, ੬੦੭.੨², ੩², ੬੬੨.੧

2. ਪਾ ਲੈਂਦਾ, ਪ੍ਰਾਪਤ ਕਰ ਲੈਂਦਾ । ੨੨੨.੪, ੫੨੨.੨

3. ਪਾ ਲਈਏ, ਪ੍ਰਾਪਤ ਕਰ ਲਈਏ, ਹਾਸਲ ਕਰ ਲਈਏ । ੩੮੯.੧, ੬੨੮.੧

4. ਪਾ ਸਕਦਾ, ਪ੍ਰਾਪਤ ਕਰ ਸਕਦਾ । ੪੯੫ ੨, ੬੪੧.੨

5. ਪਾ ਸਕਾਂਗਾ, ਪ੍ਰਾਪਤ ਕਰ ਸਕਾਂਗਾ । ੫੦੦.੪

6. ਪਾਈਦਾ, ਭਾਵ ਭੋਗੀਦਾ (ਦੁੱਖ ਆਦਿ) । ੫੧੭.੧

7. ਪਾਈਦਾ, ਪ੍ਰਾਪਤ ਕਰੀਦਾ, ਹਾਸਲ ਕਰੀਦਾ/ਪ੍ਰਾਪਤ ਹੁੰਦੇ, ਹਾਸਲ ਹੁੰਦੇ । ੫੬੨ ੩, ੬੭੦.੨

8. ਪਾਈਦਾ, ਭਾਵ ਪਛਾਣ ਲਈਦਾ, ਪਰਖ ਲਈਦਾ । ੫੯੬.੧

**ਪਾਈਕੈ**—ਪ੍ਰਾਪਤ ਕਰਕੇ, ਹਾਸਲ ਕਰਕੇ । ੬੩੧.੩

**ਪਾਏ**—1. ਪਾ ਲੈਂਦਾ, ਪ੍ਰਾਪਤ ਕਰ ਲੈਂਦਾ । ੧੬.੧, ੫੭.੪, ੮੯.੨, ੧੧੫ ੩, ੧੩੫.੨, ੨੨੬.੧

2. ਪਾਇਆ, ਪ੍ਰਾਪਤ ਕੀਤਾ/ਪਾਏ, ਪ੍ਰਾਪਤ ਕੀਤੇ, ਹਾਸਲ ਕੀਤੇ । ੧੭.੧, ੨੧.੨, ੫੩.੨, ੭੮.੨, ੮੬.੩, ੨੬੯.੩, ੪੩੫.੨, ੬੩੨.੪

3. ਪਾਉਂਦਾ, ਪ੍ਰਾਪਤ ਕਰਦਾ । ੩੨੦.੧

**ਪਾਸ**—(ਸੰ. पार्श्वः) ਕੋਲ, ਨੇੜੇ, ਸਮੀਪ । ੬੭੪.੩

**ਪਾਸੰਗ**—(ਫਾ. ਪਾਸੰਗ) ਪਾਸਕੂ, ਪਾਸਕੂ ਮਾਤਰ ਭਾਵ ਥੋੜੀ ਜਿਹੀ ਵੀ । ੫੨੩.੪

**ਪਾਸਿ**—ਨਜ਼ਦੀਕ, ਹੋਰ ਦੇਖੋ 'ਪਾਸ' । ੫੩੨.੨

**ਪਾਹਨ**—(ਸੰ. पषाण ਪ੍ਰਾ. पाह्णा) ਪੱਥਰ, ਵੱਟਾ । ੨੩.੪, ੨੯੭.੧, ੩੮੩.੧, ੩੮੮.੩, ੪੨੬ ੩, ੪੮੫.੪

**ਪਾਹਰੂਆ**—ਪਹਿਰੇਦਾਰ, ਚੌਂਕੀਦਾਰ, ਸੰਤਰੀ । ੨੨੧.੧, ੬੫੭.੩

**ਪਾਹੁਨ** ) — (ਸੰ. प्रघूर्णः) ਪਰਾਹੁਣਾ, ਮਹਿਮਾਨ, ਅਤਿਥੀ, ਕੋਈ ਰਿਸ਼ਤੇਦਾਰ ਜਾਂ ਮਿੱਤਰ
**ਪਾਹੁਨਾ** ) ਆਦਿ ਜੋ ਥੋੜ੍ਹੇ ਚਿਰ ਲਈ ਆਇਆ ਹੋਵੇ । ੩੯੦.੪/੫੬੨.੧

**ਪਾਕ**—(ਸੰ. पाकः) ਪਕਵਾਨ, ਪਕਿਆ ਹੋਇਆ ਭੋਜਨ । ੧੫੮.੩, ੧੬੧.੨, ੫੪੯.੩

**ਪਾਕਸਾਲ** ) — (ਸੰ. पाकशाला) ਰਸੋਈ ਘਰ, ਭੋਜਨ ਪਕਾਉਣ ਦੀ ਥਾਂ । ੫੫੯.੨/
**ਪਾਕਸਾਲਾ** ) ੩੧੦.੨, ੫੬੬.੩, ੬੩੭.੧

ਪਾਖਾਨ—ਪੱਥਰ, ਦੇਖੋ 'ਪਾਹਨ' । ੨੯੭.੨, ੨੯੯.੧, ੩੨੬.੧, ੩੨੯.੧, ੩੬੬.੨, ੩੭੫.੧ ੪੭੮.੨

ਪਾਗਿ—(ਸੰ. ਧਾਕ:) ਮਗਨ ਕਰਕੇ, ਲੀਨ ਕਰਕੇ । ੩੪੦.੪

ਪਾਗੁਰੇ—(ਸੰ. ਧੰਗੁ) ਪਿੰਗਲੇ, ਲੂਲ੍ਹੇ । ੩੧੪.੩

ਪਾਂਚ—(ਸੰ. ਧੰਚ) 1. ਪੰਜ, ਚਾਰ ਤੇ ਛੇ ਦੇ ਵਿਚਕਾਰ ਦੀ ਗਿਣਤੀ । ੨੨੮.੧², ੩³, ੨੨੯.੧, ੨

2. ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿਕ ਪੰਜ ਵਿਕਾਰ (ਭਾਵ) । ੩੨.੧, ੨੯੫.੩

ਪਾਂਚੋ—ਪੰਜੇ, ਭਾਵ ਕੁਲ ਪੰਜ ਦੇਖੋ 'ਪਾਂਚ' । ੬੩੨.੨

ਪਾਂਚੋ ਤਤ—ਪੰਜ ਤੱਤ ਪ੍ਰਿਥਵੀ (ਮਿਟੀ), ਪਾਣੀ, ਹਵਾ, ਅਗਨੀ ਤੇ ਆਕਾਸ਼ ਪੰਜ ਤਤ । ੬੨੪.੧, ੬੩੨.੨

ਪਾਂਚੋ ਦੂਤ—ਪੰਜੇ ਦੂਤ, ਪੰਜ ਜਾਸੂਸ, ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਪੰਜ ਵਿਸ਼ੇ ੩੬੯੫.੪

ਪਾਂਚੋਮੁੰਦ੍ਰਾ – ਯੋਗ ਸਾਧਨਾ ਦੀਆਂ ਪੰਜ ਅਵਸਥਾਵਾਂ 1. ਖੇਚਰੀ (ਅਕਾਸ਼ ਵਿਚ ਚਲਣ ਵਾਲੀ), 2. ਭੂਚਰੀ (ਧਰਤੀ ਤੇ ਚਲਣ ਵਾਲੀ) 3. ਚਾਚਰੀ (ਸਰਵਤਰ) 4. ਉਨਮਨ (ਅੰਤਹਕਰਣ ਦੀ ਗਿਆਨ ਅਵਸਥਾ) 5. ਅਗੋਚਰੀ (ਨਾ ਦਿਸਣ ਵਾਲੀ, ਸ਼ੂਨਯ) ੨੪੭.੧

ਪਾਛੇ )— 1. ਪਿਛੇ, ਭਾਵ ਪਿਛਲੇ ਹਿੱਸੇ ਉਤੇ । ੨੩੮.੨/—

ਪਾਛੈ ) 2. ਪਿਛੋਂ, ਮਗਰੋਂ, ਬਾਅਦ ਵਿਚ । ੩੫੦.੪, ੩੫੧.੪, ੪੪੦.੪, ੪੯੫.੩/ ੪੧.੩, ੬੯.੧, ੨, ੧੭੮.੧, ੨੩੪.੪, ੩੭੪.੧, ੪੩੨.੧, ੩, ੫੬੯.੧, ੫੮੪.੨, ੬੧੫.੩, ੬੫੭.੪, ੬੫੮ ੪, ੬੬੩.੨

3. ਪਿਛੇ, ਭਾਵ ਉਸ ਕਰਕੇ, ਉਸਦੇ ਕਾਰਨ । ੩੬੨.੨/੩੧੦ ੩, ੩੬੨.੧

4. ਪਿਛੇ ਪਿਛੇ, ਮਗਰ ਮਗਰ । ੪੧੩.੪/੨੩੫.੪, ੨੭੪.੩, ੩੧੩.੧, ੩੯੩.੨, ੪੧੩.੧, ੫੩੯.੧

ਪਾਟ—(ਸੰ. ਧਟੁ:) ਚੱਕੀ ਦਾ ਪੁੜ, ਪਿਸਾਈ ਕਰਨ ਲਈ ਪੱਥਰ ਆਦਿ ਦਾ ਤਰਾਸ਼ ਕੇ ਬਣਾਇਆ ਗੋਲ ਪੁੜ । ੫੫੮.੧

ਪਾਠ—(ਸੰ. ਧਾਠ:) 1. ਪੜ੍ਹਾਈ, ਅਧਿਐਨ । ੨੧.੧, ੨੫੫.੩

2. ਬੋਲ ਚਾਲ, ਗਲਬਾਤ । ੩੪੫.੩

3. ਮੂਲ ਪਾਠ, ਭਾਵ ਵੇਦ ਵਾਣੀ । ੪੫੭.੩

ਪਾਤ—1. ਪਾਲਣਹਾਰੇ, ਪਾਲਣ ਵਾਲੇ । ੨੮੯.੩

2. (ਸੰ. ਧਤ੍ਰਮ੍) ਪੱਤਰ, ਪੱਤੇ (ਦਰਖਤ ਆਦਿ ਦੇ) । ੫੯੨.੧

ਪਾਤਕੀ—(ਸੰ. ਧਾਤਕ:) ਪਾਪੀ, ਅਧਰਮੀ । ੪੪੧.੪

ਪਾਤਰ—(ਸੰ. ਧਤ੍ਰਮ੍ ਪੱਤਰ, ਪੱਤਲ, ਭੋਜਨ ਕਰਨ ਲਈ ਪੱਤਰਾਂ ਦੀ ਬਣੀ ਪੱਤਲ । ੬੧੫.੧

ਪਾਤਿ—1. (ਸੰ. ਧਾਤ) ਪਤਨ, ਨਾਸ਼, ਭਾਵ ਸਮਾਪਤ ਹੋਣਾ, ਮੁਕ ਜਾਣਾ । ੨੭੨.੩

2. ਪੱਤੇ, ਦੇਖੋ 'ਪਾਤ' (2) । ੪੦੨.੧

3. (ਸੰ. ਧੰਕ੍ਤਿ) ਲਾਈਨ, ਕਤਾਰ, ਪੰਗਤੀ । ੪੧੩.੨

ਪਾਤੀ—(ਸੰ. ਧਤ੍ਰੀ) ਚਿੱਠੀ, ਖ਼ਤ । ੨੧੦.੧

ਪਾਤ੍ਰ—(ਸੰ. ਧਾਤ੍ਰ) ਇਸਤਰੀ, ਕੰਨਿਆ । ੪੫੦.੧

**ਪਾਥਰ**—ਪੱਥਰ, ਦੇਖੋ 'ਪਾਹਨ' । ੬੧੪.੧

**ਪਾਦ** – (ਸੰ. पाद:) ਪੈਰ, ਥੰਮ, ਭਾਵ ਆਧਾਰ ਜਿਸਤੇ ਕੋਈ ਚੀਜ ਖੜ੍ਹਦੀ ਹੈ । ੬੨੪.੨

**ਪਾਦਕ**—(ਸੰ. पदुक) ਚਲਣ ਵਾਲੇ, ਤੁਰਨ ਵਾਲੇ । ੬੭੨.੪

**ਪਾਧਾ**—(ਸੰ. उपाध्याय:) ਅਧਿਆਪਕ, ਪੜ੍ਹਾਉਣ ਵਾਲਾ । ੩੫੬.੩, ੩੫੮.੩[2], ੩੭੮.੩

**ਪਾਨ**— 1. (ਸੰ. पानम्) ਪੀਣ ਯੋਗ ਪਦਾਰਥ । ੧੩.੧, ੧੩੦.੧, ੧੪੮.੨, ੧੭੬.੩/ ੩੬੭.੩

2. (ਸੰ. पर्णम् > ਪ੍ਰਾ. पण्ण) ਤੰਬੋਲ, ਇਕ ਪ੍ਰਸਿੱਧ ਵੇਲ ਦਾ ਪੱਤਾ/ਪੱਤੇ, ਜਿਸ ਨੂੰ ਸੁਪਾਰੀ, ਚੂਨਾ ਤ ਕੱਥਾ ਅ ਦਿ ਨਾਲ ਮਿਲਾਕੇ ਕਈ ਲੋਕ ਬੀੜਾ ਬਣਾਕੇ ਖਾਂਦੇ ਹਨ । ੩੯.੩, ੬੩.੨, ੧੨੪.੩, ੪੯੧.੧, ੫੧੧.੧

3. ਪੀਣਾ ਕੋਈ ਤਰਲ ਪਦਾਰਥ ਪੀਣ ਦੀ ਕ੍ਰਿਆ ਤੋਂ ਭਾਵ । ੪੩.੪, ੪੮.੪, ੫੨.੨, ੬੪.੪, ੬੫.੨, ੬੮.੩, ੮੬.੧, ੯੬.੧, ੧੦੯.੪, ੧੧੨.੧, ੧੨੭.੧, ੨, ੩, ੧੪੭.੨, ੧੮੯.੩, ੨੬੩.੪, ੨੮੫.੪, ੩੦੫.੩, ੩੨੨.੩, ੩੩੨.੨, ੩੩੮.੨, ੪੨੯.੨, ੪੫੩.੩, ੪੬੩.੩, ੪੭੧.੨, ੫੪੯.੨[2]

4. ਪੀਣ ਯੋਗ ਮਿਠੇ ਤੇ ਸਵਾਦਿਸ਼ਟ ਪਦਾਰਥ । ੨੫੬.੨, ੩੦੯.੩, ੩੫੭.੧,੩੮੯.੩, ੫੬੪.੧, ੬੦੬.੨

5. ਚੁੰਘਣਾਂ, ਚੁੰਘਣ ਦੀ ਕ੍ਰਿਆ । ੩੪੯.੩, ੩੫੭.੧, ੪੪੧.੧, ੪੭੭.੩

6. ਪਿਆਉਣਾ, ਪਿਲਾਉਣਾ । ੪੯੧.੩

7. (ਸੰ. प्राण) ਪ੍ਰਾਣਧਾਰੀ, ਪ੍ਰਾਣਵਾਨ ਭਾਵ ਜੀਵ । ੬੦੭.੪

**ਪਾਨਹਿ**—ਪਾਨਾਂ ਨੂੰ, ਤੰਬੋਲਾ ਨੂੰ, ਭਾਵ ਪਾਨ ਆਦਿ ਦੀ ਸਾਂਭ ਸੰਭਾਲ । ੬੭੫.੩

**ਪਾਨਿ**—ਪੀਣ ਵਾਲਾ ਮਿੱਠਾ ਪਦਾਰਥ, ਦੇਖੋ 'ਪਾਨ' (5) । ੫੧੭.੩

**ਪਾਨੀ** (ਸੰ. पानीयम्) ਪਾਣੀ, ਜਲ, ਨੀਰ । ੪੧੯.੩, ੬੭੩.੨

**ਪਾਪ**—(ਸੰ. पाप) ਕੁਕਰਮ, ਗੁਨਾਹ, ਸਦਾਚਾਰ ਵਿਰੁੱਧ ਕੀਤਾ ਗਿਆ ਕੰਮ । ੯੦.੨, ੩੦੬.੩. ੩੬੨.੧, ੫੨੬.੩. ੫੫੫.੪, ੫੬੦.੪, ੬੩੭.੪

**ਪਾਪਨ**—ਪਾਪਾਂ, ਪਾਪ ਦਾ ਬਹੁਵਚਨ, ਦੇਖੋ 'ਪਾਪ' । ੬੫੭.੨

**ਪਾਪਹਿ**—ਪਾਪਾਂ ਨੂੰ, ਗੁਨਾਹਾਂ ਨੂੰ, ਦੇਖੋ 'ਪਾਪ' । ੫੭੭.੪[3]

**ਪਾਪੀ**—(ਸੰ. पापिन) ਪਾਪ ਕਰਨ ਵਾਲਾ, ਕੁਕਰਮੀ । ੫੭੭.੪, ੬੪੩.੩

**ਪਾਯੋ**—ਪਾਇਆ, ਪ੍ਰਾਪਤ ਕੀਤਾ, ਹਾਸਲ ਕੀਤਾ । ੬੬੭.੧

**ਪਾਰ**—(ਸੰ. पार:) 1. ਪਾਰਾਵਾਰ, ਅੰਤ, ਅੰਤਿਮ ਸੀਮਾ, ਪੂਰੀ ਤਰ੍ਹਾਂ ਜਾਨਣ ਤੋਂ ਭਾਵ । ੨੧.੪, ੭੧.੧, ੮੬.੩, ੨੬੯.੩, ੫੬੫.੨

2. ਦੂਸਰੇ ਪਾਸੇ, ਦੂਸਰੇ ਕਿਨਾਰੇ, ਪਾਰਲੇ ਕੰਢੇ/ਪਾਰਲਾ ਕੰਢਾ । ੫੬.੩, ੭੫.੩, ੧੬੬.੧, ੧੬੭.੩, ੨੭੭.੨, ੩੧੦.੧, ੩੭੧.੨, ੩੮੧.੩, ੪੭੩.੩, ੫੩੮.੧, ੫੫੮.੩, ੫੬੩.੨, ੫੯੫.੧, ੬੩੬.੨

3. ਉਲੰਘਕੇ, ਪਾਰ ਕਰਕੇ । ੩੩੩.੪, ੫੨੯.੧

4. ਪਹੁੰਚਾ ਦਿੰਦਾ । ੩੮੧.੩

**ਪਾਰਸ** )— (ਸੰ. स्पर्श:) ਪਾਰਸ ਪੱਥਰ, ਇਕ ਕਲਪਿਤ ਪੱਥਰ ਜਿਸ ਬਾਰੇ ਮਨੌਤ ਹੈ ਕਿ
**ਪਾਰਸਿ** ) ਇਸਨੂੰ ਜੇ ਲੋਹੇ ਨਾਲ ਛੋਹੀਏ ਤਾਂ ਉਹ ਸੋਨਾ ਬਣ ਜਾਂਦਾ ਹੈ । ੩.੫[2], ੩੨.੨[2], ੪੦.੨, ੮੩.੨, ੩, ੮੪.੩,[2], ੮੫.੩, ੯੩.੩, ੯੪.੪, ੧੩੩.੩, ੧੬੬.੪[3], ੧੯੩.੨, ੧੯੮.੩, ੧੯੯.੩, ੨੦੩.੨, ੨੬੧.੪, ੨੭੭.੩, ੨੯੯.੧ ੩੭੬.੩,

੩੭੯.੪, ੩੮੫.੧, ੪੦੦.੧, ੪੫੯.੨, ੪੮੯.੨, ੫੩੬.੪, ੫੩੮.੧, ੫੪੬.੨, ੬੦੩.੨, ੬੧੨.੧/੧੬੬.੩

2. ਸਤਿਗੁਰੂ ਰੂਪ ਪਾਰਸ, ਗੁਰੂਦੇਵ (ਭਾਵ) । ੨੦੩.੨, ੨੨੫.੨, ੨੨੬.੩, ੨੪੯.੧

3. ਪਾਰਸ ਰੂਪ, ਭਾਵ ਅਤਿ ਉਤਮ । ੨੨੫.੨, ੨੨੬.੩, ੨੪੯.੧

**ਪਾਰਖ** )— ਪਰਖੂ, ਪਰਖ ਕਰਨ ਵਾਲਾ । ੪੫੫.੧/੫੯੬.੨/੪੭੯.੧
**ਪਾਰੁਖੁਦ** )
**ਪਾਰਖੁ** )

**ਪਾਰਗਾਮੀ**—(ਸੰ. पारगामिन्) ਪਾਰ ਜਾਣ ਵਾਲਾ, ਦੂਸਰੇ ਕਿਨਾਰੇ ਤੇ ਪਹੁੰਚਣ ਵਾਲਾ । ੭੯.੧

**ਪਾਰਬ੍ਰਹਮ**—(ਸੰ. परब्रह्मन्) ਪਰਮਾਤਮਾ, ਈਸ਼ਵਰ, ਵਾਹਿਗੁਰੂ । ੨.੨, ੪, ੩੪੩.੧

**ਪਾਰਾਵਾਰ** )— (ਸੰ. पारावार) 1. ਸਮੁੰਦਰ, ਸਾਗਰ । ੧੪੩.੨/—
**ਪਾਰਾਵਾਰੁ** ) 2. ਅੰਤ, ਸੀਮਾਵਾਂ ਦੀ ਹੱਦ । ੬੪੧.੧/੧੪੨.੩, ੧੪੩.੨,੧੯੫.੩

**ਪਾਰਿ** )— 1. ਪਾਰ ਕਰਕੇ, ਉਲੰਘ ਕੇ, ਦੇਖੋ 'ਪਾਰ' (3) । ੨੪.੩, ੨੯.੩, ੩੨.੩,
**ਪਾਰੁ** ) ੩੨੬.੧/—

2. ਪਾਰਲੇ ਪਾਸੇ, ਦੂਸਰੇ ਕੰਢੇ, ਦੇਖੋ 'ਪਾਰ' (2) । ੪੨.੪, ੧੬੬.੧, ੩੨੬.੧, ੩੫੪.੩, ੩੬੨.੩, ੩੮੨.੩, ੪੧੮.੩, ੪੨੬.੪, ੪੬੭.੧, ੫੧੬.੩/੨੨੧.੨

3. ਪਾਰਾਵਾਰ, ਅੰਤ । —/੨੫੩.੨, ੫੨੨.੧

**ਪਾਰੁਖੁ** –ਪਾਰਖੂ, ਹੋਰ ਦੇਖੋ 'ਪਾਰਖ' । ੫੮੮.੧

**ਪਾਰੈ**—ਲੁਟ ਲਵੇ, ਭਾਵ ਮਾਰ-ਧਾੜ ਕਰੇ । ੨੨੧.੨

**ਪਾਰੋ**—(ਸੰ. पारद:) ਪਾਰਾ, ਇਕ ਚਮਕੀਲੀ ਧਾਤੂ ਜਿਹੜੀ ਤਰਲ ਹੁੰਦੀ ਹੈ ਅਤੇ ਪਾਣੀ ਤੋਂ $13\frac{1}{2}$ ਗੁਣਾਂ ਭਾਰੀ ਹੁੰਦੀ ਹੈ । ੨੫੮.੧, ੪੬੯.੧$^2$, ੨$^2$, ੩$^2$, ੫੧੭.੧, ੫੫੭,੧$^2$

**ਪਾਲਕ**—(ਸੰ. पालक) ਪਾਲਣਹਾਰ, ਪਾਲਣ-ਪੋਸ਼ਣ ਕਰਨ ਵਾਲਾ, ਪਰਵਰਿਸ਼ ਕਰਨ ਵਾਲਾ । ੨੮੬.੩

**ਪਾਲਤ** )— ਪਾਲਦੇ ਹਨ, ਪ੍ਰਤਿਪਾਲਣਾ ਕਰਦੇ ਹਨ/ਪਾਲਦਾ ਹੈ, ਪ੍ਰਤਿਪਾਲਣਾ ਕਰਦਾ ਹੈ ।
**ਪਾਲੈ** ) ੧੦੧.੧/੩੫੭.੩

**ਪਾਵ**—(ਸੰ. पाद > ਪ੍ਰਾ. पाव) ਪੈਰ, ਪਗ, ਚਰਨ, ਸਰੀਰ ਦਾ ਤੁਰਨ ਵਾਲਾ ਅੰਗ । ੨੨੦.੨, ੪੬੭.੧

**ਪਾਵਉ**—ਪਾਵਾਂਗਾ, ਪ੍ਰਾਪਤ ਕਰ ਸਕਾਂਗਾ । ੫੦੩.੪

**ਪਾਵਈ** )— 1. ਪਾ ਸਕਦਾ, ਪ੍ਰਾਪਤ ਕਰ ਸਕਦਾ/ਪ੍ਰਾਪਤ ਕਰ ਸਕੀਦਾ ਪ੍ਰਾਪਤ ਕਰ
**ਪਾਵਹੀ** ) ਸਕਦੇ । ੧੦.੧, ੭੫.੩, ੧੯੫.੧, ੩੧੩.੩, ੪੧੨.੪, ੪੩੦.੩, ੪੬੩.੪, ੪੭੪.੪/੨੭੪.੪, ੩੪੧.੧, ੪੪੭.੪, ੬੫੧.੨

2. ਪਾਉਂਦਾ, ਪ੍ਰਾਪਤ ਕਰਦਾ ਹੈ, ਪਾ ਲੈਂਦਾ ਹੈ/ਪਾਉਂਦੀ ਹੈ, ਪ੍ਰਾਪਤ ਕਰਦੀ ਹੈ/ਪਾਉਂਦੇ, ਪ੍ਰਾਪਤ ਕਰਦੇ । ੧੧.੨, ੪੪.੨, ੮੭.੪, ੧੧੯.੩, ੧੨੦.੪, ੧੫੪.੨, ੧੬੩.੨, ੧੬੪.੪, ੧੭੮.੨, ੧੮੪.੨, ੪੭੯.੩, ੫੦੫.੪, ੫੧੩.੩/੩੦੯.੪, ੩੭੦.੪, ੫੪੬.੧, ੫੬੬.੩, ੬੨੦.੪

3. ਪਾਈਦਾ, ਪ੍ਰਾਪਤ ਕਰੀਦਾ । ੨੩੮.੪

**ਪਾਵਕ**—(ਸੰ. पावकः) ਅੱਗ, ਅਗਨੀ, ਬੈਸੰਤਰ । ੧੨੩.੪, ੧੨੪.੧, ੩੪੯.੧, ੩੬੦.੧, ੨, ੩੯੪.੧, ੪੨੫.੩, ੪੭੮.੨, ੪੯੨.੨, ੫੨੯.੨, ੫੭੩.੩, ੫੯੮.੨, ੬੦੩.੨, ੬੨੫.੩

**ਪਾਵਤ**—1. ਪਾਉਂਦੀਆਂ, ਪ੍ਰਾਪਤ ਕਰਦੀਆਂ/ਪਾਉਂਦਾ, ਪ੍ਰਾਪਤ ਕਰਦਾ/ਪਾਉਂਦੀ, ਪ੍ਰਾਪਤ ਕਰਦੀ । ੨੭੪.੩, ੪੨੩.੪, ੫੩੦.੨, ੬੬੨.੪

2. ਪਾਈਦਾ, ਪ੍ਰਾਪਤ ਕਰੀਦਾ, ਦੇਖੋ 'ਪਾਵਈ' (3) । ੫੪੨.੪

3. ਪਾ ਸਕੇ, ਪ੍ਰਾਪਤ ਕਰ ਸਕੇ । ੫੫੪.੧

**ਪਾਵਨ** )— (ਸੰ. पावन) 1. ਪਵਿੱਤਰ, ਪਾਕ । ੮੩.੩, ੧੮੦.੪, ੧੮੨.੩,
**ਪਾਵਨਿ** ) ੩੯੪.੪, ੫੩੮.੨/੫੨੮.੩

2. ਪਵਿੱਤਰ ਕਰਨ ਵਾਲਾ, ਨਿਰਮਲ ਕਰਨ ਵਾਲਾ । ੨੦੫.੧/—

**ਪਾਵੈ**—1. ਪਾਉਂਦਾ, ਪ੍ਰਾਪਤ ਕਰਦਾ/ਪਾਉਂਦੇ, ਪ੍ਰਾਪਤ ਕਰਦੇ/ਪਾਉਂਦੀ, ਪ੍ਰਾਪਤ ਕਰਦੀ । ੪.੫, ੧੦.੧, ੫੪.੩, ੬੯.੪, ੪੫੪.੨, ੩, ੪੬੦.੨, ੪੬੪.੩, ੪੬੯.੪, ੪੭੧.੪, ੫੧੦.੨, ੫੨੭.੧, ੫੩੪.੨, ੬੧੫.੧, ੬੧੯.੩

2. ਪਾ ਸਕਦੇ, ਪ੍ਰਾਪਤ ਕਰ ਸਕਦੇ/ਪਾ ਸਕੇਗੀ, ਪ੍ਰਾਪਤ ਕਰ ਸਕੇਗੀ/ਪਾ ਸਕਦਾ ਪ੍ਰਾਪਤ ਕਰ ਸਕਦਾ । ੧੪੩.੨, ੨੨੧.੨, ੩੦੫.੧, ੪੩੭.੩, ੪੬੧.੨, ੫੦੮.੪, ੫੧੧.੩, ੫੬੫.੨, ੬੦੮.੨

3. ਪਾਉਣ, ਪ੍ਰਾਪਤ ਕਰਨ । ੧੯੮.੪

4. ਪਾ ਸਕਿਆ/ਪਾ ਸਕੇ, ਭਾਵ ਜਾਣ ਸਕਿਆ/ਜਾਣ ਸਕੇ । ੪੮੪.੪, ੬੪੭.੨, ੪

**ਪਾਵੈਂ**—ਪਾ ਸਕਦੀ, ਪ੍ਰਾਪਤ ਕਰ ਸਕਦੀ । ੬੬੩.੩

**ਪਿਊਖ**—(ਸੰ. पीयूष) 1. ਅੰਮ੍ਰਿਤ ਵਰਗਾ ਰਸ । ੧੨੯.੨, ੩੨੬.੪

2. ਅੰਮ੍ਰਿਤ ਵਰਗਾ । ੧੯੮.੧

**ਪਿਆ**—ਪੀ ਕੇ, ਛੱਕ ਕੇ । ੧੫੩.੩

**ਪਿਆਸ**—(ਸੰ. पिपासा) 1. ਅਭਿਲਾਸ਼ਾ, ਅਕਾਂਖਿਆ, ਚਾਹਨਾ । ੨੭੯.੪, ੬੨੧.੨

2. ਤ੍ਰੇਹ, ਪਾਣੀ ਪੀਣ ਦੀ ਇੱਛਾ । ੪੭੧.੨

**ਪਿਆਸੀ**—(ਸੰ. पिपासित) ਪਿਆਸਵਾਨ, ਜਿਸਨੂੰ ਪਿਆਸ ਲਗੀ ਹੋਵੇ । ੪੫੦.੧

**ਪਿਆਸੇ**—ਪਿਆਸਵਾਨ, ਬਹੁਵਚਨ ਦੇਖੋ 'ਪਿਆਸੀ' । ੪੫੧.੨

**ਪਿਆਰ**—(ਸੰ. √प्री) ਪ੍ਰੇਮ, ਨੇਹੁੰ, ਪ੍ਰੀਤ । ੧੮੮.੧, ੩੫੫.੧, ੨, ੬੪੭.੪

**ਪਿਆਰੀ**—(ਸੰ. प्रिय) 1. ਪਿਆਰਾ ਦਾ ਇਸਤ੍ਰੀਲਿੰਗ ਰੂਪ, ਜਿਸ ਨਾਲ ਪ੍ਰੀਤ ਕੀਤੀ ਜਾਵੇ । ੨੧੯.੧, ੩੪੫.੪

2. ਮਨ ਨੂੰ ਚੰਗੀ ਲਗਣ ਵਾਲੀ, ਮਨ ਨੂੰ ਭਾਉਣ ਵਾਲੀ । ੩੯੩.੩, ੬੫੪.੨, ੬੫੫.੪, ੬੫੬.੪

**ਪਿਆਰੁ**—ਸਨੇਹ, ਪ੍ਰੇਮ, ਹੋਰ ਦੇਖੋ 'ਪਿਆਰ' । ੩੫੫.੧, ੨, ੪੭੨.੧

**ਪਿਆਰੋ**—(ਸੰ. प्रिय) ਪਿਆਰਾ, ਲਾਡਲਾ । ੩੯੨.੧, ੩੯੮.੧[2]

**ਪਿਸਨਹਾਰੀ**—(ਸੰ. √पिष्>ਪ੍ਰਾ. पिस) ਪੀਸਣ ਵਾਲੀ (ਆਟਾ ਆਦਿ) । ੬੫੬.੩

**ਪਿੰਜਰ**—(ਸੰ. पिंजरम्) ਪਿੰਜਰਾ, ਲੋਹੇ ਜਾਂ ਬਾਂਸ ਦੀਆਂ ਤੀਲੀਆਂ ਦਾ ਬਣਾਇਆ ਢਾਂਚਾ ਜਿਸ ਵਿਚ ਪੰਛੀ ਆਦਿ ਡੱਕ ਕੇ ਰੱਖੇ ਜਾਂਦੇ ਹਨ । ੫੨੬.੨

**ਪਿੰਜਰਨ**—(ਸੰ. पिंजरम्) ਪਿੰਜਰਾਂ ਨੂੰ, ਜਾਵਨਰਾਂ ਦੀਆਂ ਹੱਡੀਆਂ ਦਿਆਂ ਢਾਂਚਿਆਂ ਨੂੰ । ੬੩੧.੩

**ਪਿੰਜਰਾ**—ਪੰਛੀਆਂ ਨੂੰ ਡੱਕਣ ਵਾਲਾ ਢਾਂਚਾ, ਦੇਖੋ 'ਪਿੰਜਰ' । ੫੮੨.੩

**ਪਿੰਜਰੀ**—ਛੋਟਾ ਪਿੰਜਰਾ, ਹੋਰ ਦੇਖੋ 'ਪਿੰਜਰ'। ੨੩੦.੪, ੨੩੧.੧, ੨੪੨.੧, ੫੧੪.੨, ੬੩੪.੨

**ਪਿੰਡ**—(ਸੰ. ਪਿੰਡ:) 1. ਦੇਹ, ਸਰੀਰ। ੪੫.੪, ੪੭.੩, ੫੩.੪, ੧੯੬.੩², ੨੮੦.੪², ੫੧੭.੪, ੫੨੯.੩, ੬੨੪.੧

2. ਭਰੂਣ, ਗਰਭ ਵਿਚਲਾ ਆਰੰਭਕ ਅਵਸਥਾ ਦਾ ਸ਼ਿਸ਼ੂ। ੩੫੩.੧

**ਪਿਤ** )— (ਸੰ. ਪਿਤ੍ਰ) ਪਿਤਾ, ਬਾਪ, ਪਿਉ। ੫੬.੨⁴, ੧੦੦.੧, ੧੮੭.੩/੪੧.੩,
**ਪਿਤਾ** ) ੧੦੧.੧, ੨, ੩, ੧੦੨.੧, ੧੦੩.੧, ੧੧੩.੨, ੧੬੪.੩, ੨੬੪.੧², ੩੦੩.੨, ੩੭੦.੧, ੩੭੮.੧, ੪੩੬.੧, ੪੫੦.੧, ੫੬੬.੨, ੫੭੯.੧

**ਪਿਤਾਮਾ**—(ਸੰ. ਪਿਤਾਮਹ) ਦਾਦਾ, ਬਾਬਾ, ਬਾਪ ਦਾ ਬਾਪ। ੧੦੦.੧

**ਪਿਰ**—(ਸੰ. ਪ੍ਰਿਯ) ਪਤੀ, ਕੰਤ। ੫੯੫.੩

**ਪਿਰਾਤ**—ਪੀੜ, ਕਸ਼ਟ, ਦਰਦ। ੫੧੭.੧

**ਪਿਰਾਨੀ**—ਪੀੜਿਤ ਹੁੰਦੀਆਂ, ਦੁੱਖੀ ਹੁੰਦੀਆਂ। ੬੬੯.੩

**ਪਿਲਾਇ**—ਪਿਆਵੇ, ਛਕਾਏ। ੬੭੩.੨

**ਪੀਓ**—ਪੀਤਾ ਹੈ, ਛੱਕਿਆ ਹੈ। ੬੪੮.੨

**ਪੀਅਤ**—1. ਪੀਂਦੀ, ਮੂੰਹ ਰਾਹੀਂ ਅੰਦਰ ਲੰਘਾਉਂਦੀ। ੩੩੨.੨

2. ਪੀਂਦਾ, ਚੁੰਘਦਾ। ੩੫੩.੨

3. ਪੀਤਿਆਂ, ਪੀਣ ਦੁਆਰਾ। ੩੭੪.੧

**ਪੀਆਇ**—ਪਿਆ ਕੇ, ਪਿਲਾ ਕੇ। ੧੦੨.੩, ੬੬੫.੪

**ਪੀਆਏ**—1. ਪੀਵੀਦਾ, ਛੱਕੀਦਾ। ੧੬.੨, ੭੭.੩

2. ਪਿਆ ਦਿੱਤਾ, ਛੱਕਾ ਦਿੱਤਾ। ੨੦੫.੨, ੩੨੦.੪

3. ਪਿਆਉਂਦਾ, ਛਕਾਉਂਦਾ। ੪੩੨.੩

4. ਪਿਲਾਉਣ ਨਾਲ, ਪਿਲਾਉਣ ਦੁਆਰਾ। ੪੪੫.੨

**ਪੀਆਵਈ** )— 1. ਪੀਂਦਾ ਹੈ, ਛੱਕਦਾ। ੧੧.੪/ --
**ਪੀਆਵੈ** ) 2. ਪਿਲਾਉਂਦਾ, ਛਕਾਉਂਦਾ/ਪਿਲਾਉਂਦੇ, ਛਕਾਉਂਦੇ/ਪਿਲਾਉਂਦੀ। ੨੦੮.੪/੧੦.੪, ੨੦੯.੪, ੩੯੨.੩, ੪੦੬.੨

**ਪੀਐ**—ਪੀਂਦਾ, ਛੱਕਦਾ ਹੈ। ੨੯੧.੨

**ਪੀਏ**—1. ਪੀਵੇ, ਛੱਕੇ/ਪੀਵੀਏ, ਛੱਕੀਏ। ੩੦੫.੩, ੩੧੨.੨, ੪੪੦.੩

2. ਪੀਤਿਆਂ, ਪੀਣ ਦੁਆਰਾ। ੬੪੪.੩, ੬੬੬.੪

**ਪੀਸਨ**—(ਸੰ. ਪੇਸ਼ਣਿ, ਪੇਸ਼ਣੀ) ਚੱਕੀ, ਆਟਾ ਆਦਿ ਪੀਸਣ ਵਾਲੀ ਕਲਾ। ੬੭੨.੨

**ਪੀਸਨਕਾਰੀ**—ਪੀਹਣ ਵਾਲੀ, ਪੀਸਣ ਵਾਲੀ (ਆਟਾ ਆਦਿ)। ੬੫੬.੪

**ਪੀਸਾਇ**—ਪੀਸ ਕੇ, ਪੀਹ ਕੇ। ੬੭੨.੨

**ਪੀਸੈ**—ਪੀਸਣ ਦੁਆਰਾ, ਪੀਹਣ ਦੁਆਰਾ। ੧੨੩.੩

**ਪੀਜੀਐ**—ਪੀਵੀਦਾ ਹੈ, ਪੀਣ ਤੋਂ ਭਾਵ। ੨੫੨.੪, ੫੩੩.੪, ੫੮੪.੩, ੬੨੬.੪

**ਪੀਟੈ**—(ਸੰ. √ਪੀੜ੍) ਪਿਟਦਾ, ਕੁੱਟਦਾ, ਭਾਵ ਜ਼ੋਰ ਜ਼ੋਰ ਦੀ ਮਾਰਕੇ ਧੋਂਦਾ। ੬੧੪.੧

**ਪੀਤ**—(ਸੰ. ਪੀਟ) ਪੀਲਾ, ਪੀਲੇ ਰੰਗਾ, ਜ਼ਰਦ, ਹਲਦੀ ਦੇ ਰੰਗ ਵਰਗਾ। ੫੯੬.੨, ੫੯੭.੩, ੬੦੦.੧

**ਪੀਤਰ**—(ਸੰ. ਪਿੱਤਲ) ਪਿਤਲ, ਪੀਲੇ ਰੰਗ ਦੀ ਇਕ ਪ੍ਰਸਿੱਧ ਧਾਤੂ ਜਿਸਦੇ ਬਰਤਨ ਆਦਿ ਬਣਦੇ ਹਨ। ੫੯੬.੨

**ਪੀਯ**—(ਸੰ. प्रिय) ਪੀਆ, ਪ੍ਰੀਤਮ, ਕੰਤ। ੫੭੧.੧, ੫੭੨.੪, ੫੭੩.੪

**ਪੀਰ** )— (ਸੰ. पीडा) ਪੀੜ, ਦਰਦ, ਕਸ਼ਟ, ਦੁੱਖ। ੨੦੩.੪, ੩੧੭.੩, ੩੮੮.੨,
**ਪੀਰਾ** ) ੪੧੯.੧/੬੬੯.੩

**ਪੀਰਿ** )— (ਸੰ. √पीड्) ਪੀੜਕੇ, ਵੇਲਣੇ ਜਾਂ ਕੋਹਲੂ ਆਦਿ ਵਿਚ ਕਿਸੇ ਚੀਜ਼ ਨੂੰ
**ਪੀੜ** ) ਇਸ ਤਰ੍ਹਾਂ ਦਬਾਉਣਾ ਕਿ ਉਸਦਾ ਰਸ ਜਾਂ ਤੇਲ ਨਿਕਲ ਆਵੇ। ੨੭੩.੩/
੫੮੦.੧

**ਪੀੜਾ**—ਦਰਦ, ਹੋਰ ਦੇਖੋ 'ਪੀਰ'। ੩੬੫.੩

**ਪੁਸਟ** )— (ਸੰ. पुष्ट) ਬਲਵਾਨ, ਤਾਕਤਵਰ, ਮਜ਼ਬੂਤ। ੨੪੫.੨/੪੬੮.੩/੬੪੪.੪
**ਪੁਸਟਿ** )
**ਪੁਸ੍ਟ** )

**ਪੁਹਪ**—(ਸੰ. पुष्प) ਫੁੱਲ, ਪੁਸ਼ਪ। ੩੭.੨, ੨੯੮.੩

**ਪੁਹਪਵੰਤੀ**—(ਸੰ. पुष्पवती) ਰੱਜ ਸਲ੍ਹਾ ਇਸਤ੍ਰੀ, ਮਾਸਕ ਧਰਮ ਆਏ ਹੋਣ ਵਾਲੀ ਇਸਤ੍ਰੀ।
੬੩੭.੨

**ਪੁਹੁਪ**—ਫੁੱਲ, ਹੋਰ ਦੇਖੋ 'ਪੁਹਪ'। ੩੭੦.੪, ੪੦੫.੧

**ਪੁਕਾਰ**—ਉੱਚੀ ਬੋਲਕੇ, ਰੌਲਾ ਪਾ ਕੇ। ੩੫੬.੧, ੬੫੭.੩

**ਪੁੰਜ**—(ਸੰ. पुंज:) ਸਮੂਹ, ਢੇਰ। ੩੧੪.੪, ੩੧੫.੩

**ਪੁਜਸ** )— ਪੁੱਜ ਸਕਦੇ, ਪਹੁੰਚ ਸਕਦੇ/ਪੁੱਜ ਸਕਦਾ, ਪਹੁੰਚ ਸਕਦਾ/ਪੁੱਜ ਸਕਦੀਆਂ, ਪਹੁੰਚ
**ਪੁਜਸਿ** ) ਸਕਦੀਆਂ। ੨੫੬.੧, ੪੭੨.੩/੧੩੦.੧, ੨, ੩, ੧੭੦.੨, ੩², ੪, ੧੬੨.੧

**ਪੁਜਾਇ**—1. ਪੂਰਣ ਹੋ ਜਾਂਦੀਆਂ ਹਨ, ਦੀ ਪੂਰਤੀ ਹੋ ਜਾਂਦੀ ਹੈ, ਪੂਰੀਆਂ ਹੋ ਜਾਂਦੀਆਂ ਹਨ।
੧੭੯.੩

2. ਪੂਰੀਆਂ ਕਰਦਾ ਹੈ, ਦੀ ਪੂਰਤੀ ਕਰਦਾ ਹੈ, ਪੂਰਣ ਕਰਦਾ ਹੈ। ੩੫੭.੪

**ਪੁਜਾਈਐ**—ਪਹੁੰਚ ਸਕਦੀ/ਪਹੁੰਚ ਸਕਦੇ, ਪੁੱਜ ਸਕਦੇ। ੪੭੨.੨, ੫੨੨.੪, ੬੪੧.੪

**ਪੁਜਾਤ**—ਪੁੱਜਦੇ, ਪਹੁੰਚਦੇ, ਭਾਵ ਬਰਾਬਰੀ ਕਰ ਸਕਦੇ/ਕਰ ਸਕਦਾ। ੫੨੧.੪, ੫੭੨.੪

**ਪੁਜਾਵਈ**—1. ਪੂਰੇ ਕਰਦਾ, ਪੂਰਣ ਕਰਦਾ, ਪੂਰੀਆ ਕਰਦਾ। ੧੭੮.੪, ੬੭੪.੪
2. ਸੰਪੂਰਣ ਹੁੰਦੀਆਂ ਹਨ, ਪੂਰੀਆਂ ਹੁੰਦੀਆਂ ਹਨ। ੩੩੦.੪
3. ਪੂਜਾ ਕਰਾਉਂਦਾ, ਉਪਾਸ਼ਨਾ ਕਰਾਉਂਦਾ। ੪੬੨.੪

**ਪੁਜਾਵਹੀ**—1. ਪੁਜ ਸਕਦੀਆਂ, ਪਹੁੰਚ ਸਕਦੀਆਂ। ੬੫੧.੩
2. ਪੁਜਾਵੇਗਾ, ਪੂਰੀਆਂ ਕਰੇਗਾ। ੬੬੫.੪

**ਪੁਜਾਵੈ**—ਪੁਜਾ ਦਿੰਦਾ, ਪੂਰੀਆਂ ਕਰ ਦਿੰਦਾ, ਪੂਰਨ ਕਰ ਦਿੰਦਾ। ੨੦੯.੩, ੪੮੧.੨

**ਪੁਜਿਸਿ**—ਪੁਜ ਸਕਦਾ, ਪਹੁੰਚ ਸਕਦਾ/ਪੁੱਜ ਸਕਦੀ। ੧੭੦.੧², ੨

**ਪੁਜੈ**—ਪੁਜਦੇ, ਪਹੁੰਚਦੇ। ੬੫੧.੧, ੨

**ਪੁਤਰੀ**—(ਸੰ. पुत्तली, पुत्तलिका) ਪੁਤਲੀ, ਅੱਖ ਦੇ ਵਿਚਕਾਰਲਾ ਉਹ ਕਾਲਾ ਹਿੱਸਾ ਜਿਸ
ਨਾਲ ਨਜ਼ਰ ਆਉਂਦਾ ਹੈ। ੨੦੪.੨, ੨੧੩.੧

**ਪੁੰਨ**—(ਸੰ. पुण्य > ਪ੍ਰਾ. पुण्ण) ਸ਼ੁਭ ਕਰਮ, ਨੇਕ ਕੰਮ, ਸ਼ੁਭ ਫਲ ਦੇਣ ਵਾਲਾ ਕੰਮ। ੯੦.੨,
੨੫੫.੧, ੫੪੩.੩, ੬੭੩.੧, ੩

2. ਪਵਿੱਤਰ, ਨੇਕ। ੩੦੬.੪

**ਪੁਨ** )— (ਸੰ. पुनर्) 1. ਫਿਰ, ਫੇਰ, ਮੁੜਕੇ। ੪੦੧.੩, ੪੩੧.੧, ੫੦੦.੧², ੨,੩,੪,
**ਪੁਨਿ** ) ੫੫੭.੧, ੫੬੮.੧, ੫੭੬.੪, ੫੭੭.੧, ੪/੫੮੪.੧, ੫੮੬.੨, ੬੧੬.੧,

**ਪੂਕਾਰ**—ਪੁਕਾਰ, ਉੱਚਾ ਬੋਲਣ ਤੋਂ ਭਾਵ, ਦੇਖੋ 'ਪੁਕਾਰ'। ੧੬੭.੨

**ਪੂਛਤ**—(ਸੰ. ਪ੍ਰਚ੍ਛਾ) ਪੁੱਛਦਾ ਹੈ, ਭਾਵ ਜਾਣਕਾਰੀ ਪ੍ਰਾਪਤ ਕਰਦਾ ਹੈ। ੪੩੯.੧, ੨, ੩, ੪੪੮.੨

**ਪੂਛਤ ਨ ਬਾਤ**—ਬਾਤ ਨ ਪੁੱਛਣੀ, ਸਾਰ ਨਾ ਲੈਣੀ, ਧਿਆਨ ਨਾ ਦੇਣਾ (ਮੁਹਾਵਰਾ)। ੫੭੫.੪

**ਪੂਛਿ**—1. (ਸੰ. ਪੁਚ੍ਛ) ਪੂੰਛ, ਦੁੰਬ, ਜਾਨਵਰ ਆਦਿ ਦੇ ਸਰੀਰ ਦਾ ਵਧਿਆ ਹੋਇਆ ਪਿੱਛਲਾ ਪਾਸਾ। ੩੯੦.੩

2. (ਸੰ. ਪ੍ਰਚ੍ਛਨਮ੍) ਪੁੱਛਕੇ, ਜਾਣਕਾਰੀ ਪ੍ਰਾਪਤ ਕਰ ਕੇ। ੪੪੭.੨

**ਪੂਛੈ**—1. ਪੁੱਛਦਾ, ਭਾਵ ਮਹੱਤਤਾ ਦਿੰਦਾ। ੨੨੧.੩

2. ਪੁੱਛਦੇ ਹਨ, ਮਾਲੂਮ ਕਰਦੇ ਹਨ, ਪਤਾ ਲੈਂਦੇ ਹਨ/ਪੁੱਛਦਾ, ਮਾਲੂਮ ਕਰਦਾ। ੪੩੮.੧², ੨², ੩², ੫੮੭.੧

3. ਪੁੱਛੇ, ਮਾਲੂਮ ਕਰਨਾ ਚਾਹੇ, ਜਾਨਣਾ ਚਾਹੇ। ੪੭੪.੧, ੨, ੩

**ਪੂਤ**—(ਸੰ. ਪੁਤ੍ਰ > ਪ੍ਰਾ. ਪੁਤ੍ਤ) ਪੁੱਤਰ, ਬੇਟਾ, ਲੜਕਾ। ੧੧੪.੧, ੨੨੮.੨, ੨੬੪.੧², ੪੭੬.੩, ੫੬੬.੨

**ਪੂਰ**—(ਸੰ. ਪੂਰ) 1. ਪ੍ਰਵੇਸ਼ ਕਰਕੇ। ੨੮.੧

2. ਪੂਰ ਕੇ, ਮੁਕਾ ਕੇ, ਭਾਵ ਛੱਡਕੇ, ਤਿਆਗ ਕੇ। ੩੧.੨

3. ਪੂਰੇ, ਸਾਰੇ, ਸਮੂਹ, ਤਮਾਮ। ੨੩੦.੪

4. ਬੇੜੀ ਵਿਚ ਬੈਠੇ ਮੁਸਾਫਰਾਂ ਦਾ ਸਮੂਹ। ੩੧੦.੧

**ਪੂਰਬ** )— (ਸੰ. ਪੂਰ੍ਵ > ਪ੍ਰਾ. ਪੂਰਬ) 1. ਪੂਰਬਲਾ, ਪਿਛਲੇ ਜਨਮ ਦਾ/ਦੇ। ੨੧੧.੧
**ਪੂਰਬਿ** ) ੩੩੧.੧/—

2. ਪੂਰਬ ਦਿਸ਼ਾ, ਉਹ ਦਿਸ਼ਾ ਜਿਸ ਪਾਸਿਉਂ ਸੂਰਜ ਚੜ੍ਹਦਾ ਹੈ। ੨੯੬.੨/੫੧੧.੬

3. ਪਿੱਛਲੇ, ਪੂਰਬਲੇ। ੬੪੯.੧/—

**ਪੂਰਨ**—(ਸੰ. ਪੂਰ੍ਣ) 1. ਸੰਪੂਰਨ, ਮੁਕੰਮਲ, ਪਰਿਪੂਰਣ। ੨.੨ ੪, ੭.੧, ੩, ੮, ੨੧.੪, ੨੨.੧, ੨੬.੧, ੩੪.੪, ੩੫.੪, ੩੬.੧, ੩੭.੧, ੩੮.੧, ੪੨.੪, ੪੬.੪, ੫੩.੧, ੫੪.੧, ੫੫.੧, ੫੬.੪, ੮੧.੨, ੮੨.੧, ੯੮.੪, ੯੯.੧³, ੧੦੩.੪, ੧੦੬.੨, ੪, ੧੦੮.੧, ੧੧੦.੪, ੧੧੯.੨, ੧੨੪.੪, ੧੨੫.੧, ੪, ੧੩੩.੧³, ੪, ੧੩੭.੧, ੧੩੮.੩, ੧੩੯.੧², ੨², ੩, ੪³, ੧੪੧.੪, ੧੪੪.੧, ੧੪੫.੪, ੧੪੭.੩, ੧੪੮.੪, ੧੪੯.੩², ੧੫੦.੨², ੧੫੨.੧², ੨, ੩, ੪², ੧੫੩.੪, ੧੬੯.੧, ੧੭੧.੧, ੧੮੯.੧² ੧੯੫.੩, ੨੨੭.੨, ੨੪੪.੪, ੨੫੪.੧, ੨੬੦.੪, ੨੬੨.੧,੨, ੨੬੮.੩, ੨੭੦.੧, ੨,੪, ੨੭੧.੪, ੨੭੬.੧², ੩, ੪, ੨੭੭.੧², ੨੮੧.੪. ੨੮੪.੧, ੪, ੨੮੫.੧, ੩੦੯.੨, ੩੨੨.੪, ੩੪੧.੪, ੩੪੩.੧, ੩੪੮.੨, ੩੫੩.੧, ੩੫੪.੪, ੩੫੬.੪, ੩੬੭.੧, ੩੭੯.੨, ੩੯੪.੩, ੩੯੫.੩, ੩੯੬.੪, ੪੧੪.੩, ੪੨੧.੨, ੪੨੮.੧, ੪੩੦.੪, ੪੩੧.੪, ੪੫੧.੪, ੪੫੫.੪, ੪੫੭.੪, ੪੫੮.੧, ੪੬੨.੧²,੪, ੪੬੬.੧, ੪੮੬.੪, ੫੨੫.੨, ੫੩੧.੪, ੫੩੫.੪, ੫੩੬.੪, ੫੪੩.੪, ੫੪੭.੩, ੫੬੭.੪, ੫੬੯.੨, ੬੦੫.੨, ੬੦੯.੪, ੬੪੨.੧, ੬੫੫.੧

2. ਪੂਰਕੇ, ਭਰਕੇ। ੧੬.੨, ੬੫੭.੧, ੬੬੧.੪

3. ਤ੍ਰਿਪਤ, ਸੰਪੂਰਨ ਤੌਰ ਤੇ ਸੰਤੁਸ਼ਟ। ੪੮.੪, ੮੬.੧, ੯੬.੧, ੧੧੨.੧, ੧੩੯.੩, ੧੮੯.੩, ੬੬੯.੧

4. ਭਰਿਆ ਹੋਇਆ, ਪੂਰਿਆ ਹੋਇਆ/ਭਰੇ ਹੋਏ, ਪੂਰੇ ਹੋਏ। ੭੬.੨, ੫੦੯.੩

5. ਪਰਮਾਤਮਾ, ਪਾਰਬ੍ਰਹਮ । ੨੭੬.੨
6. ਸਾਰੇ, ਤਮਾਮ/ਸਾਰੀਆਂ । ੩੭੧.੨, ੫੪੬.੧, ੫੬੩.੩, ੫੬੪.੩
7. ਭਰ ਜਾਂਦੇ ਹਨ, ਪੂਰੇ ਜਾਂਦੇ ਹਨ । ੫੧੮.੩
8. ਪੂਰਨ ਤੌਰ ਤੇ ਰਮੇ ਹੋਏ, ਸਮਾਏ ਹੋਏ । ੫੭੯.੪, ੫੮੬.੪

**ਪੂਰਨਮਾਸੀ**—(ਸੰ. ਪੂਰ੍ਣਿਮਾ) ਪੂੰਨਿਆ, ਚਾਨਣੇ ਪੱਖ ਦੀ ਪੰਦਰ੍ਹਵੀ ਤਿਥੀ ਜਦੋਂ ਪੂਰਨ ਚੰਦਰਮਾ ਚੜ੍ਹਦਾ ਹੈ । ੩੪੫.੧

**ਪੂਰਨਿ )**— ਸੰਪੂਰਨ, ਦੇਖੋ 'ਪੂਰਨ' (1) । ੫੭੩.੧/੪੯੬.੧
**ਪੂਰਨੁ)**

**ਪੂਰਿ**—ਸਮੂਹ, ਤਮਾਮ, ਦੇਖੋ 'ਪੂਰ' (3) । ੨੨੯.੪

**ਪੂਰੀ**—(ਸੰ. ਪੂਰਿਕਾ) ਪੂੜੀ, ਆਟੇ ਜਾਂ ਮੈਦੇ ਨੂੰ ਗੁਨ੍ਹ ਕੇ ਅਤੇ ਵੇਲ ਕੇ ਤਲੀ ਹੋਈ ਰੋਟੀ । ੫੬੨.੧

**ਪੂਰੇ**—ਸੰਪੂਰਨ, ਮੁਕੰਮਲ, ਦੇਖੋ 'ਪੂਰਨ' (1) । ੪੫੪.੪

**ਪੇਖ**—(ਸੰ. ਪ੍ਰੇਕ੍ਸ਼ਣ > ਪ੍ਰਾ. ਪੇਕ੍ਖਣ) ਵੇਖ ਕੇ, ਤੱਕ ਕੇ । ੭੮.੨, ੧੪੦.੪, ੪੩੨.੪, ੫੨੬.੨, ੫੨੭.੨, ੫੬੭.੪, ੫੭੬.੧

**ਪੇਖਹੀ**—ਵੇਖ ਸਕਦਾ, ਤੱਕ ਸਕਦਾ, ਦੇਖੋ 'ਪੇਖ' । ੩੫੨.੧

**ਪੇਖਤ**—1. ਵੇਖਦਿਆਂ ਹੀ, ਤੱਕਦਿਆਂ ਸਾਰ, ਦੇਖੋ 'ਪੇਖ' । ੧੬੭.੩, ੩੭੭.੨
2. ਵੇਖਦਿਆਂ ਵੇਖਦਿਆਂ, ਤੱਕਦਿਆਂ ਤੱਕਦਿਆਂ, ਭਾਵ ਸਹਿਜੇ ਸਹਿਜੇ ਦੇਖੋ 'ਪੇਖ' । ੫੮੮.੧[2]
3. ਵੇਖਦਿਆਂ ਵੇਖਦਿਆਂ, ਭਾਵ ਝਟਪਟ ਹੀ, ਦੇਖੋ 'ਪੇਖ' । ੫੯੨.੨
4. ਵੇਖਦਾ ਹੈ, ਤੱਕਦਾ ਹੈ, ਦੇਖੋ ਪੇਖ' । ੬੧੭.੨
5. ਵੇਖਦਿਆਂ, ਤੱਕਦਿਆਂ, ਦੇਖੋ 'ਪੇਖ' । ੬੨੧.੪

**ਪੇਖਤਾ**—(ਸੰ. ਪ੍ਰੇਕ੍ਸ਼ਕ:) ਦੇਖਣ ਵਾਲਾ, ਤੱਕਣ ਵਾਲਾ । ੯੯.੩

**ਪੇਖਯੋ**—ਦੇਖਿਆ ਹੈ, ਤੱਕਿਆ ਹੈ, ਦੇਖੋ 'ਪੇਖ' । ੬੪੨.੪, ੬੪੮.੨

**ਪੇਖਿ**—1. ਵੇਖਕੇ, ਤੱਕਕੇ, ਦੇਖੋ 'ਪੇਖ' । ੧੬੦.੧,੨, ੨੭੫.੪, ੩੫੬.੧, ੪, ੩੫੮.੩, ੪੯੩.੨, ੫੧੩.੩, ੫੯੫.੩, ੬੪੫.੨, ੬੬੯.੧
2. ਵੇਖ ਵੇਖ ਕੇ, ਤੱਕ ਤੱਕ ਕੇ (ਮੁਹਾਵਰਾ), ਦੇਖੋ 'ਪੇਖ' । ੪੬੧.੨[2]

**ਪੇਖਿਐ**—ਵੇਖ ਸਕਦੇ ਹਾਂ, ਤੱਕ ਸਕਦੇ ਹਾਂ, ਦੇਖੋ 'ਪੇਖ' । ੩੬੩.੩

**ਪੇਖੀਅਤ**—1. ਵੇਖੀਦਾ, ਤੱਕੀਦਾ ਦੇਖੋ 'ਪੇਖ' । ੧੧੦.੩
2. ਦਿਸਦੀ, ਨਜ਼ਰ ਆਉਂਦੀ, ਦੇਖੋ 'ਪੇਖ' । ੧੯੬.੧

**ਪੇਖੀਐ**—ਦਿਸਦੀ ਹੈ, ਦਿਖਾਈ ਦਿੰਦੀ ਹੈ/ਦਿਸਦਾ, ਨਜ਼ਰ ਆਉਂਦਾ, ਦੇਖੋ 'ਪੇਖ' । ੪੧੯.੨, ੬੩੧.੨

**ਪੇਖੈ**—1. ਦੇਖਦਾ ਹੈ, ਤਕਦਾ ਹੈ, ਵੇਖਦੀ ਹੈ, ਤਕਦੀ ਹੈ, ਦੇਖੋ 'ਪੇਖ' । ੧੧.੨, ੪੯੩.੧
2. ਦੇਖ ਕੇ, ਤੱਕ ਕੇ, ਦੇਖੋ 'ਪੇਖ' । ੫੬੭.੧

**ਪੈ**—1. ਪਾਸ, ਕੋਲ, ਸਮੀਪ । ੭੮.੧, ੨੨੧.੪, ੩੧੮.੧,੨, ੪੫੪.੨, ੪੬੪.੨, ੪੯੦.੧;
2. ਕੋਲੋਂ, ਪਾਸੋਂ, ਤੋਂ । ੧੦੧.੧, ੧੦੨.੨, ੧੭੨.੧, ੩, ੨੦੨.੧, ੨੧੯.੩, ੪੭੪.੨, ੪, ੪੭੫.੨[2], ੩[2], ੪੭੬ ੩, ੫੦੫.੩, ੫੯੧.੪, ੬੭੦.੨
3. ਤੋਂ, ਦੇ । ੧੬੬.੨
4. ਰਾਹੀਂ, ਦੁਆਰਾ । ੨੦੭.੧

5. (ਸੰ. ਪਯ) ਦੁੱਧ । ੨੭੬.੨, ੩੩੨.੨, ੩੫੩.੨, ੩੯੨.੩, ੪੫੩.੩, ੪੯੧.੩
6. ਪਰ, ਪਰੰਤੂ, ਲੇਕਿਨ । ੪੧੯.੩, ੪, ੪੬੬.੪, ੫੬੨.੧, ੨, ੫੯੧.੧
7. ਵਿਚ, ਅੰਦਰ, ਵਿਚਾਲੇ । ੫੬੩.੪
8. ਉਤੇ, ਉਪਰ । ੬੨੯.੩, ੬੭੧.੧

**ਪੈਸਤ**—(ਸੰ. ਪ੍ਰਵੇਸ਼: > ਪ੍ਰਾ. ਪਵਿਸ) 1. ਪਰਵੇਸ਼ ਕਰਦੇ ਸਮੇਂ, ਅੰਦਰ ਵੜਨ ਲਗਿਆਂ । ੫੪੮.੨, ੬੪੩.੨
2. ਪਰਵੇਸ਼ ਕਰ ਜਾਂਦਾ, ਅੰਦਰ ਵੜ ਜਾਂਦਾ । ੫੫੫.੩

**ਪੈਸਾ**—ਤਾਂਬੇ ਦਾ ਇਕ ਪੁਰਾਣਾ ਸਿੱਕਾ ਜੋ ਰੁਪਏ ਦਾ ਚੌਹਠਵਾਂ ਭਾਗ ਹੁੰਦਾ ਸੀ । ੪੭੯.੧

**ਪੈਜ**—(ਸੰ. ਪ੍ਰਤਿਜ੍ਞਾ > ਪ੍ਰਾ. ਪ੍ਰਤਿੱਜਾ) ਪ੍ਰਤਿੱਸ਼ਠਾ, ਮਾਣ, ਇੱਜ਼ਤ । ੬੨੮.੪

**ਪੈਠੇ**—(ਸੰ. ਪ੍ਰਵਿਸ਼ਟ > ਪ੍ਰਾ. ਪਵਿਟ੍ਠ) ਲੰਘਾਕੇ ਰਖਦਾ ਹੈ, ਭਾਵ ਸੰਭਾਲ ਲੈਂਦਾ । ੫੯੫.੨

**ਪੈਡ**—(ਸੰ. ਪਾਦਦੰਡ > ਪ੍ਰਾ.ਪਾਯਡੰਡ) ਕਦਮ, ਪਗ । ੧੧੧.੧[2]

**ਪੈਰਊਆ**—(ਸੰ. ਪਲਵ:) ਤਰਾਕੂ, ਤੈਰਨ ਵਾਲਾ, ਨਦੀ ਆਦਿ ਨੂੰ ਤਰਕੇ ਪਾਰ ਹੋਣ ਵਾਲਾ । ੧੬੭.੩

**ਪੈਰਤ**—(ਸੰ. ਪਲਵਨਮ੍) ਤੈਰਦਿਆਂ ਹੋਇਆਂ । ੭੫.੩, ੫੬੫.੨

**ਪੈਰੀਪਏ**—ਚਰਨਾਂ ਤੇ ਨਮਸ਼ਕਾਰ ਹੈ, ਨਮਸ਼ਕਾਰ ਹੈ । ੫੫੪ ੪[2]

**ਪੋਈ**– (ਸੰ. ਪ੍ਰੋਤ) ਪਰੋਇਆ ਹੋਇਆ, ਪਰੋਤਾ ਹੋਇਆ । ੧੬੬.੪

**ਪੋਈਅਤ**—ਪਰੋਈਦਾ ਹੈ, ਦੇਖੋ 'ਪੋਈ' । ੬੩੧.੧

**ਪੋਈਐ**—(ਫ਼ਾ. ਪੋਈਦਨ) ਚਲਣ ਵਿਚ ਪ੍ਰਵਿਰਤ ਕਰੀਏ, ਚਲਣ ਵਿਚ ਲਾਈਏ । ੪੯੯.੩

**ਪੋਸਤ**—(ਫ਼ਾ. ਪੋਸਤ) ਛਿਲਕਾ, ਅਫ਼ੀਮ ਦੇ ਡੋਡਿਆਂ ਦਾ ਛਿਲੜ ਜੋ ਅਮਲੀ ਲੋਕ ਅਮਲ ਲਈ ਪਾਣੀ ਵਿਚ ਭਿਉਂ ਕੇ ਅਤੇ ਮਲ ਕੇ ਪੀ ਦੇ ਹਨ । ੫੯੧.੧, ੬੪੪.੩

**ਪੋਸਤੀ**—ਪੋਸਤ ਪੀਣ ਵਾਲਾ ਅਮਲੀ, ਦੇਖੋ 'ਪੋਸਤ' । ੫੯੧.੧

**ਪੋਹੇ** )— ਪਰੋ ਲੈਂਦੇ, ਭਾਵ ਹਿਰਦੇ ਵਿਚ ਧਾਰਨ ਕਰ ਲੈਂਦੇ । ੬੩੯.੪/੫੦੭.੪
**ਪੋਹੈ** )

**ਪੋਖ**—(ਸੰ. ਪੋਸ਼:) ਪੁਸ਼ਟ, ਬਲਵਾਨ, ਤਾਕਤਵਰ । ੨੮੭.੪

**ਪੋਖਤ** (ਸੰ. ਪੋਸ਼ਣਮ੍) ਪਾਲਦੇ ਹਨ, ਪਾਲਨ-ਪੋਸ਼ਣ ਕਰਦੇ ਹਨ । ੩੭੮.੧

**ਪੋਖਰ**—(ਸੰ. ਪੁਸ਼ਕਰ: > ਪ੍ਰਾ. ਪੁਕਖਰ) ਛੱਪੜ, ਤਲਾਅ । ੪੭੨.੨

**ਪੋਖਿ**—ਪੁਸ਼ਟ ਕਰਕੇ, ਪਾਲ ਪੋਸ ਕੇ ਦੇਖੋ 'ਪੋਖਤ' । ੧੬.੨. ੧੧੩.੨, ੩੫੭.੧

**ਪੋਖੈ**— ਪਾਲਦੀ ਹੈ ਦੇਖੋ 'ਪੋਖਤ' । ੧੦੨.੩

**ਪੋਚੈ**—ਪੋਚਦਾ, ਲਿਪਦਾ, ਸੁੱਕੀ ਮਿਟੀ ਦਾ ਗਾਰਾ ਬਣਾਕੇ ਲਿੰਬਦਾ । ੫੯੩.੨

**ਪੋਟ**—(ਸੰ. ਪੋਟ੍ਟਲੀ) ਪੋਟਲੀ, ਗੱਠੜੀ । ੨੮੮.੧

**ਪੋਥੀ**—(ਸੰ. ਪੁਸਤਕ > ਪ੍ਰਾ. ਪੋਤਥਅ) ਛੋਟੀ ਧਾਰਮਿਕ ਪੁਸਤਕ, ਛੋਟੀ ਪੁਸਤਕ, ਹੱਥ ਦੀ ਲਿਖੀ ਪੁਸਤਕ । ੫੬੨.੪

**ਪ੍ਰਤੁ**—(ਸੰ. ਪਤਿ:) ਸਵਾਮੀ, ਖਾਵੰਦ, ਪਤੀ, ਕੰਤ, ਭਰਤਾ । ੪੬੬.੧

**ਪ੍ਰਸੰਗ** )— (ਸੰ. ਪ੍ਰਸੰਗ:) 1. ਸੰਬੰਧ, ਸੰਗ, ਲਗਾਉ, ਮੇਲ, ਮਿਲਾਪ । ੨੮.੨,
**ਪ੍ਰਸੰਗਿ** ) ੫੫.੪, ੯੬.੨, ੩੮੫.੧, ੪੫੩.੨, ੫੬੧.੩, ੫੯੮.੨, ੬੨੫.੨/—
2. ਸੰਬੰਧ ਵਿਚ, ਸੰਬੰਧੀ, ਬਾਰੇ । ੧੩੫.੪, ੨੩੩.੩/—
3. ਸਾਂਝ, ਮੇਲ, ਜੋੜ, ਸੰਬੰਧ, ਡੂੰਘੀ ਦੋਸਤੀ । —/੪੯੨.੨

**ਪ੍ਰਸੰਨ**—(ਸੰ. ਪ੍ਰਸ਼ਨ੍ਜ) 1. ਖੁਸ਼, ਆਨੰਦਿਤ। ੧੭੨.੨, ੨੪੬.੪, ੪੬੪.੧, ੬੧੮.੩, ੬੨੨.੨

2. ਖੁਸ਼ੀ, ਪ੍ਰਸੰਨਤਾ। ੪੪੩.੩

**ਪ੍ਰਸੰਨੁਕਰਿ**—ਪ੍ਰਸੰਨਤਾਕਾਰੀ, ਖੁਸ਼ੀ ਦੇਣ ਵਾਲਾ। ੨੭੫.੩

**ਪ੍ਰਸਾਦਿ**—(ਸੰ. ਪ੍ਰਸਾਦ:) 1. ਕਿਰਪਾ, ਮਿਹਰ, ਨਦਰ। ੬.੮, ੧੯੯.੪, ੩੨੧.੩, ੩੬੧.੪

2. ਪ੍ਰਸੰਨਤਾਮਈ, ਖੁਸ਼ੀ ਭਰਿਆ, ਆਨੰਦਦਾਇਕ। ੪੫੬.੨

**ਪ੍ਰਸਾਦੁ**—ਆਨੰਦਦਾਇਕ ਕੀਮਤੀ ਵਸਤੂਆਂ, ਦੇਖੋ 'ਪ੍ਰਸਾਦਿ' (2)। ੫੪੬.੧

**ਪ੍ਰਸਿਧ**—(ਸੰ. ਪ੍ਰਸਿਦ੍ਧ) ਮਸ਼ਹੂਰ, ਵਿਖਿਅਤ। ੧੫੪.੩, ੩੮੨.੪, ੫੮੬.੨/੩੮੦.੩

**ਪ੍ਰਸੂਤ**—1. (ਸੰ. ਪ੍ਰਸੂਤਾ) ਬੱਚੇ ਨੂੰ ਜਨਮ ਦੇਣ ਵਾਲੀ। ੨੨੮.੨

2. (ਸੰ. ਪ੍ਰਸੂਤਿ:) ਜਨਮ ਦੇਣਾ, ਪੈਦਾ ਕਰਨਾ। ੫੭੭.੧

**ਪ੍ਰਸੇਦ**—(ਸੰ. ਪ੍ਰਸ੍ਵੇਦ:) ਪਸੀਨਾ, ਮੁੜ੍ਹਕਾ, ਗਰਮੀ ਆਦਿ ਕਾਰਨ ਸਰੀਰ ਦੇ ਮੁਸਾਮਾਂ ਵਿਚੋਂ ਨਿਕਲਣ ਵਾਲਾ ਖਾਰਾ ਪਾਣੀ। ੪੭੧.੩

**ਪ੍ਰਹਲਾਦਿ**—(ਸੰ. ਪ੍ਰਹ੍ਲਾਦ:) ਹਿਰਣਯਕਸ਼ਿਪੁ ਰਾਖਸ਼ਸ ਦੇ ਪੁੱਤਰ ਦਾ ਨਾਂ। ਪਦਮਪੁਰਾਣ ਅਨੁਸਾਰ ਹਿਰਣਯਕਸ਼ਿਪੁ ਨੇ 11 ਹਜ਼ਾਰ ਸਾਲ ਕਠਿਨ ਤਪ ਕਰਕੇ ਬ੍ਰਹਮਾ ਤੋਂ ਵਰ ਪ੍ਰਾਪਤ ਕੀਤਾ ਕਿ ਉਹ ਨਾ ਦਿਨੇ ਮਰੇਗਾ ਨਾ ਰਾਤ, ਨਾ ਅੰਦਰ ਨਾ ਬਾਹਰ, ਨਾ ਜਲ ਵਿਚ ਨਾ ਥਲ ਵਿਚ, ਨਾ ਉਸਦੀ ਮੌਤ ਪਸ਼ੂ ਕੋਲੋਂ ਹੋਵੇਗੀ ਨਾ ਦੇਵਤਾ ਜਾਂ ਮਨੁਖ ਕੋਲੋਂ ਅਤੇ ਨਾ ਹੀ ਕਿਸੇ ਸ਼ਸਤ੍ਰ ਨਾਲ ਮਾਰਿਆ ਜਾ ਸਕੇਗਾ। ਇਸ ਵਰ ਪ੍ਰਾਪਤੀ ਅਧੀਨ ਉਸਨੇ ਸਵਰਗ ਵਿਚੋਂ ਇੰਦਰ ਦਾ ਰਾਜ ਖੋਹ ਲਿਆ। ਹਰਨਾਖਸ਼ ਦੇ ਚਾਰ ਪੁੱਤਰ ਅਨੁਹਲਾਦ, ਹਲਾਦ, ਪ੍ਰਹਲਾਦ, ਅਤੇ ਸੰਹਲਾਦ ਸਨ। ਪ੍ਰਹਿਲਾਦ ਪਿਛਲੇ ਜਨਮ ਵਿਚ ਬ੍ਰਾਹਮਣ ਸੀ ਤੇ ਇਸ ਜਨਮ ਵਿਚ ਵੀ ਉਸਦੀ ਵਿਸ਼ਨੂ ਭਗਤੀ ਜਾਰੀ ਰਹੀ। ਪਿਤਾ ਨੇ ਵਿਸ਼ਨੂੰ ਭਗਤੀ ਵਲੋਂ ਹੱਟਣ ਲਈ ਬਹੁਤ ਸਮਝਾਇਆ ਪਰ ਪ੍ਰਹਿਲਾਦ ਨਹੀਂ ਮੰਨਿਆ ਜਿਸ ਕਾਰਨ ਉਸਨੂੰ ਤਰ੍ਹਾਂ ਤਰ੍ਹਾਂ ਦੇ ਕਸ਼ਟ ਦਿੱਤੇ ਗਏ। ਅੰਤ ਤੇ ਪ੍ਰਹਿਲਾਦ ਨੂੰ ਤੱਤੇ ਥੰਮ ਨਾਲ ਬੰਨ੍ਹਣ ਤੇ ਭਗਵਾਨ ਨਰਸਿੰਘ ਰੂਪ ਵਿਚ ਪ੍ਰਗਟ ਹੋਇਆ ਤੇ ਉਸਨੇ ਹਿਰਣਯਕਸ਼ਿਪੁ ਨੂੰ ਨਹੁੰਦਰਾਂ ਨਾਲ ਮਾਰ ਦਿੱਤਾ। ੪੦੭.੧, ੪੩੬.੨

**ਪ੍ਰਹਾਰੀ**—(ਸੰ. ਪ੍ਰਹਾਰ:) ਨਾਸ਼ ਕਰਨ ਵਾਲੇ, ਭੰਜਨ ਕਰਨ ਵਾਲੇ। ੬੦੧.੨

**ਪ੍ਰਕਾਸ**—(ਸੰ. ਪ੍ਰਕਾਸ਼) ਰੌਸ਼ਨੀ, ਉਜਿਆਲਾ, ਚਾਨਣ ਰੌਸ਼ਨੀਆਂ (ਗਿਆਨ ਦਾ, ਭਗਤੀ ਦਾ), ਪਰਮਾਤਮ ਜੋਤ ਦਾ। ੫੮੬.੩, ੬੦੫.੪, ੬੧੨.੨

2. ਚਮਕਦੀ, ਲਿਸ਼ਕਦੀ। ੬੦੩.੨

3. ਚਾਨਣ, ਰੌਸ਼ਨੀ (ਸੂਰਜ ਆਦਿ ਦਾ)। ੬੬੧.੩

**ਪ੍ਰਕਾਸਯੋ**—ਪ੍ਰਕਾਸ਼ ਪਿਆ, ਚੜ੍ਹ ਪਿਆ, ਚਾਨਣ ਦੇਣ ਲਗ ਪਿਆ, ਦੇਖੋ ਪ੍ਰਕਾਸ (3)। ੬੬੮.੩

**ਪ੍ਰਕਾਸੇ**—(ਸੰ. ਪ੍ਰਕਾਸ਼) ਪ੍ਰਗਟ ਹੋਣ ਤੇ। ੬੬੮.੨

**ਪ੍ਰਕਾਰ**—(ਸੰ. ਪ੍ਰਕਾਰ) 1. ਤਰ੍ਹਾਂ ਦੇ, ਕਿਸਮਾਂ ਦੇ, ਭਾਂਤ ਦੇ/ਦੀਆਂ/ਦਾ। ੩੫.੨, ੩੮.੧, ੩੯.੨, ੪੯.੧, ੫੧.੧, ੯੮.੩, ੧੫੯.੧, ੧੮੮.੧, ੧੯੨.੨, ੨੨੬.੨, ੨੩੨.੧, ੩੦੨.੨, ੩੦੪.੪, ੩੨੫.੩, ੩੯੮.੩, ੫੦੫.੧, ੫੫੯.੨, ੫੭੨.੪, ੬੦੩.੧, ੬੦੪.੧, ੬੩੫.੪, ੬੪੭.੧

2. ਢੰਗ, ਤਰੀਕਾ, ਜ਼ਰੀਆ। ੬੬੬.੪

**ਪ੍ਰਕਾਰੀ** )—ਕਿਸਮ ਦੀ, ਭਾਂਤ ਦੀ, ਪ੍ਰਕਾਰ ਦੀ, ਦੇਖੋ 'ਪ੍ਰਕਾਰ' (1) । ੫੩੦.੧/੬੭੨.੨
**ਪ੍ਰਕਾਰੀਐ** )

**ਪ੍ਰਗਟ**—(ਸੰ. प्रकट) ਪਰਤੱਖ, ਜ਼ਾਹਿਰ । ੭.੮, ੩੭.੨, ੪੩.੨, ੮੧.੨, ੯੯.੪, ੧੨੪.੧, ੧੩੨.੪, ੧੪੪.੧, ੨੧੩.੨, ੨੭੩.੧, ੩੪੨.੨, ੩੬੩.੨, ੩੯੦.੩, ੪੧੦.੨, ੪੬੫.੧, ੫੮੬.੧, ੬੭੫.੨

2. ਉਤਪੰਨ । ੧੬੨.੩, ੩੪੯.੨

**ਪ੍ਰਗਟਤ**—1. ਪ੍ਰਗਟਦਾ ਹੈ, ਪ੍ਰਗਟਦੀ ਹੈ, ਉਤਪੰਨ ਹੁੰਦਾ/ਹੁੰਦੀ, ਦੇਖੋ 'ਪ੍ਰਗਟ' (2) । ੪੫.੩, ੩੨੫.੪, ੪੧੦.੪

2. ਪ੍ਰਕਾਸ਼ਮਾਨ ਹੋ ਜਾਂਦਾ । ੪੪੦.੨

**ਪ੍ਰਗਟਾਇ**—1. ਪ੍ਰਗਟਾਉਂਦੀ ਹੈ, ਭਾਵ ਫੈਲਾਉਂਦੀ ਹੈ, ਦੇਖੋ ਪ੍ਰਗਟ (2) । ੧੫੬.੪

2. ਪ੍ਰਗਟਾਈਦਾ, ਸਾਖਿਆਤ ਕਰੀਦਾ, ਦੇਖੋ ਪ੍ਰਗਟ (1) । ੬੦੯.੨

3. ਪ੍ਰਗਟਦਾ, ਉਤਪੰਨ ਹੁੰਦਾ ਦੇਖੋ ਪ੍ਰਗਟ (2) ੬੩੫.੨

**ਪ੍ਰਗਟਾਇਓ**—(ਸੰ. प्रकटित) 1. ਪ੍ਰਗਟ ਕਰ ਦਿੱਤਾ, ਜ਼ਾਹਿਰ ਕਰ ਦਿੱਤਾ । ੫.੫, ੫੦੪.੧

2. ਪ੍ਰਗਟ ਹੋ ਜਾਂਦਾ, ਪ੍ਰਕਾਸ਼ਮਾਨ ਹੋ ਜਾਂਦਾ । ੨੫੭.੧

**ਪ੍ਰਗਟਾਈ**—ਪ੍ਰਗਟ ਹੋ ਗਈ ਹੈ, ਪ੍ਰਕਾਸ਼ਮਾਨ ਹੋ ਗਈ ਹੈ, ਦੇਖੋ 'ਪ੍ਰਗਟ' (1) । ੨੮੩.੪

**ਪ੍ਰਗਟਾਈਐ**—ਪ੍ਰਗਟ ਕਰ ਦਿਓ, ਪ੍ਰਕਾਸ਼ਮਾਨ ਕਰ ਦਿਓ, ਦੇਖੋ ਪ੍ਰਗਟ (1) । ੬੨੮.੪

**ਪ੍ਰਗਟਾਏ**—1. ਪ੍ਰਗਟ ਹੋਇਆ, ਪ੍ਰਕਾਸ਼ਮਾਨ ਹੋਇਆ, ਦੇਖੋ ਪ੍ਰਗਟ (1) । ੩੬.੧

2. ਪ੍ਰਗਟਦਾ, ਉਤਪੰਨ ਹੁੰਦਾ, ਦੇਖੋ ਪ੍ਰਗਟ (2) । ੫੩.੧, ੨੧੪.੪

**ਪ੍ਰਗਟਾਵਈ** )— 1. ਪ੍ਰਗਟ ਹੋ ਆਉਂਦੀ ਹੈ/ਪ੍ਰਗਟ ਹੋ ਆਉਂਦਾ ਹੈ, ਭਾਵ ਬਣ ਜਾਂਦੀ ਹੈ/
**ਪ੍ਰਗਟਾਵਹੀ** ) ਬਣ ਜਾਂਦੇ ਹਨ, ਦੇਖੋ ਪ੍ਰਗਟ (2) । ੪੪.੩/੩੭੦.੩

2. ਪ੍ਰਗਟਾਉਂਦੀ ਹੈ, ਭਾਵ ਫੈਲਾਉਂਦੀ ਹੈ, ਦੇਖੋ ਪ੍ਰਗਟ (2) । ੧੧੯.੩/—

3. ਪ੍ਰਗਟਾਉਂਦਾ, ਜ਼ਾਹਿਰ ਕਰਦਾ, ਦੇਖੋ ਪ੍ਰਗਟ (1) । ੨੫੮.੩/੫੪੬.੨

**ਪ੍ਰਗਟਾਵੈ**– ਪ੍ਰਗਟਾਉਂਦਾ ਹੈ, ਪ੍ਰਸਿੱਧ ਕਰਦਾ ਹੈ, ਦੇਖੋ ਪ੍ਰਗਟ' (1) । ੨੦੮.੩

**ਪ੍ਰਗਟਿ**—1. ਪਰਤੱਖ, ਜ਼ਾਹਿਰ, ਦੇਖੋ 'ਪ੍ਰਗਟ' (1) । ੩੫੦.੧, ੪੬੨.੨, ੪੯੦.੧

2. ਉਤਪੰਨ, ਪੈਦਾ, ਦੇਖੋ 'ਪ੍ਰਗਟ' (2) । ੪੦੭.੧, ੫੩੫.੨

3. ਪ੍ਰਦਰਸ਼ਿਤ ਕਰੇ, ਦਿਖਾਵੇ, ਦੇਖੋ ਪ੍ਰਗਟ (1) । ੫੧੧.੪

**ਪ੍ਰਗਟੀ**—ਪੈਦਾ ਹੋਈ, ਉਤਪੰਨ ਹੋਈ, ਦੇਖੋ ਪ੍ਰਗਟ (2) । ੬੬੮.੧

**ਪ੍ਰਗਟੇ**—ਪ੍ਰਗਟ ਹੋਇਆਂ, ਉਤਪੰਨ ਹੋਇਆਂ, ਦੇਖੋ 'ਪ੍ਰਗਟ' (2) । ੫੩੧.੪

**ਪ੍ਰਗਟੈ**—1. ਪ੍ਰਗਟਦੀ/ਪ੍ਰਗਟਦਾ, ਪੈਦਾ ਹੁੰਦੀ/ਪੈਦਾ ਹੁੰਦਾ, ਦੇਖੋ 'ਪ੍ਰਗਟ' (2) । ੪੩੭.੩, ੪੪੫.੨, ੪੭੧.੩, ੫੬੭.੪

3. ਪ੍ਰਗਟਦੀ, ਭਾਵ ਆਉਂਦੀ ਹੈ (ਬੋ ਆਦਿ) । ੫੧੭.੨

**ਪ੍ਰਗਾਸ**—(ਸੰ. प्रकाशत्मन्) 1. ਪ੍ਰਕਾਸ਼ਮਈ, ਤੇਜਮਈ । ੪.੨, ੫

2. ਪ੍ਰਕਾਸ਼ਮਾਨ, ਭਾਵ ਗਿਆਨਵਾਨ । ੭.੧, ੩

3. (ਸੰ. प्रकाश) ਪ੍ਰਗਟ, ਸਾਖਿਆਤ । ੧੨੪.੧, ੩੬੪.੨

4. ਖਿੜਨਾ, ਭਾਵ ਪ੍ਰਕਾਸ਼ਮਾਨ ਹੋਣਾ, ਗਿਆਨਵਾਨ ਹੋਣਾ । ੩੩.੧

5. ਤੇਜ, ਓਜ, ਆਭਾ । ੬੬.੨, ੧੩੯.੪, ੧੫੯.੩

6. ਪ੍ਰਗਾਸਦੇ ਹਨ, ਪ੍ਰਕਾਸ਼ਮਾਨ ਕਰਦੇ ਹਨ, ਭਾਵ ਬੋਲਦੇ ਹਨ । ੭੪.੩

7. ਉਜਵਲ, ਚਮਕੀਲੇ/ਚਮਕੀਲਾ (ਰਤਨ ਆਦਿ) । ੭੬.੨, ੩੪੯.੧

8. ਪ੍ਰਗਟ ਹੁੰਦਾ/ਹੁੰਦੇ/ਹੁੰਦੀਆਂ/ਹੁੰਦੀ, ਉਤਪੰਨ ਹੁੰਦਾ/ਹੁੰਦੇ/ਹੁੰਦੀਆਂ/ਹੁੰਦੀ । ੧੨੯.੧, ੧੬੩.੧, ੨੯੦.੨, ੩੯੪.੧, ੪੩੭.੩, ੪੪੫.੧

9. ਚਾਨਣ, ਪ੍ਰਕਾਸ਼, ਰੌਸ਼ਨੀ (ਸੂਰਜ, ਅਗਨੀ ਆਦਿ ਦਾ) । ੨੦੭.੪, ੩੬੦.੨, ੩੬੩.੨, ੩੬੭.੧, ੪੨੧.੧, ੪੨੪.੧, ੪੮੬.੧, ੪੯੬.੧, ੫੨੫.੨, ੫੨੯.੩, ੫੫੦.੧

10. ਚਾਨਣ, ਪ੍ਰਕਾਸ਼ (ਗੁਰਮਤਿ ਦਾ, ਗਿਆਨ ਦਾ, ਪ੍ਰੇਮ ਦਾ, ਪਰਮਾਤਮਾ ਆਦਿ ਦਾ) । ੧੮.੧, ੬੨.੧, ੬੪.੩, ੭੭.੨, ੮੯.੨, ੧੧੨.੨, ੧੨੫.੪, ੧੩੮.੩, ੧੯੦.੨, ੨੬੮.੩, ੨੭੦.੧, ੨੮੧.੨, ੨੮੪.੧, ੨੮੫.੧, ੨੯੪.੧, ੩੨੨.੨, ੪੧੪.੪, ੫੧੬.੪, ੬੨੧.੪

11. ਉਪਜਣਾ, ਪੈਦਾ ਹੋਣਾ । ੩੮.੨, ੩੧੧.੨, ੩੨੬.੪, ੩੭੫.੧, ੪੦੭.੩, ੪੭੧.੩ (ਭਾਵ ਵਗਣਾ), ੫੩੧.੧

**ਪ੍ਰਗਾਸਨ**—1. ਪ੍ਰਗਾਸਦੇ ਹਨ, ਪ੍ਰਗਟ ਹੁੰਦੇ ਹਨ, ਉਪਜਦੇ ਹਨ, ਦੇਖੋ 'ਪ੍ਰਗਾਸ' (11) । ੪.੮

2. ਪ੍ਰਗਟਾਉਂਦੀ, ਜ਼ਾਹਿਰ ਕਰਦੀ । ੨੧੦.੪

**ਪ੍ਰਗਾਸੀ**—ਪ੍ਰਗਟ ਹੋਈ, ਪ੍ਰਕਾਸ਼ਮਾਨ ਹੋਈ, ਦੇਖੋ 'ਪ੍ਰਗਾਸ' (11) । ੩੪.੧

**ਪ੍ਰਗਾਸੁ**—1. ਚਾਨਣਾ, ਰੌਸ਼ਨੀ (ਸਿਮਰਨ ਆਦਿ ਦੀ) ਦੇਖੋ 'ਪ੍ਰਗਾਸ' (10) । ੨੫੧.੪, ੪੧੧.੪

2. ਉਤਪੰਨ ਹੁੰਦੀ, ਪ੍ਰਗਟ ਹੁੰਦੀ, ਦੇਖੋ 'ਪ੍ਰਗਾਸ' (8) । ੨੫੯.੨

**ਪ੍ਰਗਾਸੇ**—ਪ੍ਰਗਾਸਦਾ, ਪ੍ਰਕਾਸ਼ਮਾਨ ਹੁੰਦਾ, ਦੇਖੋ 'ਪ੍ਰਗਾਸ' (8) । ੧੬੯.੧

**ਪ੍ਰਚੰਡ**—(ਸੰ. प्रचंड) 1. ਮਜ਼ਬੂਤ, ਸ਼ਕਤੀਸ਼ਾਲੀ, ਭਾਵ ਦ੍ਰਿੜ੍ਹ ਇਰਾਦੇ ਵਾਲਾ । ੩੫੬.੪

2. ਵਿਸ਼ਾਲ, ਵਿਸਤ੍ਰਿਤ । ੫੨੭.੩

**ਪ੍ਰਜੰਗ**—(ਸੰ. पर्यङ्क) ਪਲੰਘ, ਮੰਜਾ । ੩੮੬.੨

**ਪ੍ਰਜਾਰਿਓ**—(ਸੰ. प्रज्वलनम्) ਜਲਾ ਦਿੱਤਾ, ਸਾੜ ਦਿੱਤਾ । ੪੨੫.੨

**ਪ੍ਰਜੋਗ**—(ਸੰ प्रयोग:) ਇਸਤੇਮਾਲ, ਵਰਤੋਂ, ਸੇਵਨ, ਭਾਵ ਪ੍ਰਾਪਤੀ । ੨੪੩.੩

**ਪ੍ਰਜੋਗੀ**—ਜੁੜਿਆ ਹੋਇਆ, ਲਗਿਆ ਹੋਇਆ, ਦੇਖੋ 'ਪ੍ਰਜੋਗ' । ੨੬੭.੪

**ਪ੍ਰਤ**—(ਸੰ. प्रति) ਵਲ, ਤਰਫ਼ । ੪੨੨.੨

**ਪ੍ਰਤਗਿਆ**—(ਸੰ. प्रतिज्ञा) ਪ੍ਰਣ, ਵਾਇਦਾ । ੩੮੭.੩

**ਪ੍ਰਤਛਿ** )— (ਸੰ. प्रत्यक्ष) 1. ਪਰਤੱਖ, ਸਾਹਮਣੇ, ਜ਼ਾਹਰਾ ਰੂਪ ਵਿਚ, ਸਾਖਿਆਤ ।
**ਪ੍ਰਤਜਛ** ) ੩੬੩.੩, ੪੦੧.੪/—

2. ਦ੍ਰਿੜ੍ਹ, ਨਿਸ਼ਚਿਤ । —/੫੮੬.੪

**ਪ੍ਰਤਾਪ** )— (ਸੰ. प्रताप:) 1. ਮਹਿਮਾ, ਸੋਭਾ, ਮਹੱਤਾ । ੧੨੪.੪, ੧੯੭.੪, ੩੩੯.੧
**ਪ੍ਰਤਾਪੁ** ) ੨, ੩, ੪, ੪੨੧.੨, ੪੪੮.੧, ੪੬੯.੪, ੬੧੨.੩, ੬੪੬.੪, ੬੫੧.੩, ੬੫੨.੩, ੬੫੪.੩/੧੭੩.੧, ੧੮੭.੪, ੧੮੮.੪, ੧੯੪.੧, ੨੬੩.੧, ੨੬੫.੨, ੨੭੪.੨, ੨੮੪.੧, ੨੮੫.੧, ੩੦੯.੧, ੩੧੬.੩, ੪੨੦.੨, ੫੫੨.੪

2. ਤੇਜ, ਇਕਬਾਲ । —/੩੪੧.੧

**ਪ੍ਰਤਿ**—(ਸੰ. प्रति) 1. ਨੂੰ, ਕੋ, ਤਾਈਂ । ੧੦੨.੪, ੧੭੨.੨, ੩੫੬.੨, ੩੫੮.੧, ੩੬੫.੩, ੪੬੪.੪, ੫੩੨.੩, ੫੮੭.੧, ੬੩੩.੧

2. ਵਿਖੇ, ਵਿਚ । ੧੫੫.੧, ੨੩੦.੩, ੨੩੧.੪, ੩੧੩.੩, ੩੭੨.੨, ੫੯੦.੩

3. ਹਰ ਇਕ, ਹਰੇਕ । ੧੫੭.੧, ੬੩੪.੨

4. ਉਲਟਾ, ਮੋੜਵਾਂ। ੨੭੫.੨, ੫੭੫.੨
5. ਨਾਲ, ਤਾਂਈ। ੨੯੨.੧, ੫੧੨.੩
6. ਕੋਲੋਂ, ਪਾਸੋਂ। ੪੭੪.੧
7. ਕੋਲ, ਪਾਸ। ੫੧੦.੧

**ਪ੍ਰਤਿਪਾਰਿਓ**—(ਸੰ. प्रतिपालनम्) ਪਾਲਿਆ ਹੋਇਆ, ਪਾਲ ਪੋਸ ਕੇ ਵਡਾ ਕੀਤਾ ਹੋਇਆ। ੩੭੯.੪, ੪੨੫.੧, ੫੩੬.੧

**ਪ੍ਰਤਿਪਾਰੀਐ**—ਪ੍ਰਤਿਪਾਲਣਾ ਕਰੇ, ਪਾਲਨ-ਪੋਸ਼ਣ ਕਰੇ, ਦੇਖੋ 'ਪ੍ਰਤਿਪਾਰਿਓ'। ੩੭੭.੩

**ਪ੍ਰਤਿਪਾਲ**—1. ਪ੍ਰਤਿਪਾਲਣਾ, ਪਾਲਣ-ਪੋਸ਼ਣ, ਦੇਖੋ 'ਪ੍ਰਤਿਪਾਰਿਓ'। ੩੫੩.੩
2. ਪ੍ਰਤਿਪਾਲਣਾ ਕਰਦੀ, ਨਿਭਾਉਂਦੀ। ੬੪੫.੧

**ਪ੍ਰਤਿਪਾਲਕ**—(ਸੰ. प्रतिपालक:) 1. ਪਾਲਨ ਕਰਨ ਵਾਲਾ, ਮੰਨਣ ਵਾਲਾ। ੧੮੦.੧
2. ਪ੍ਰਤਿਪਾਲਣਾ ਕਰਨ ਵਾਲਾ, ਪਾਲਣ-ਪੋਸ਼ਣ ਕਰਨ ਵਾਲਾ। ੪੪੮.੪

**ਪ੍ਰਤਿਪਾਲੀ**—ਪਾਲਿਆ ਹੋਇਆ, ਪਾਲ-ਪੋਸ ਕੇ ਵੱਡਾ ਕੀਤਾ ਹੋਇਆ, ਦੇਖੋ 'ਪ੍ਰਤਿਪਾਰਿਓ'। ੫੦੬.੧

**ਪ੍ਰਤਿਪਾਲੀਅਤ**—ਪਾਲੀਦਾ ਹੈ/ਪਾਲੀਦੀ ਹੈ, ਪ੍ਰਤਿਪਾਲਣਾ ਕਰੀਦੀ ਹੈ, ਦੇਖੋ 'ਪ੍ਰਤਿਪਾਰਿਓ'। ੩੮੧.੨, ੫੮੪.੩

**ਪ੍ਰਤਿਪਾਲੁ** ਪਾਲਨ ਕਰਨ ਵਾਲਾ, ਨਿਭਾਉਣ ਵਾਲਾ, ਦੇਖੋ 'ਪ੍ਰਤਿਪਾਲਕ' (1)। ੩੮੭.੩

**ਪ੍ਰਤਿਬਿੰਬ** )— (ਸੰ. प्रतिबिंबनम्) ਪਰਛਾਵਾਂ, ਅਕਸ। ੧੬੦.੧², ੨੦੪.੨, ੨੮੬.੩
**ਪ੍ਰਤਿਬਿੰਬੁ** ) ੪੯੬.੧/੨੧੩.੧, ੪੯੩.੧

**ਪ੍ਰਤਿਮਾ**—(ਸੰ. प्रतिमा) ਮਿੱਟੀ, ਪੱਥਰ ਆਦਿ ਦੀ ਬਣੀ ਹੋਈ (ਦੇਵਤਿਆਂ ਆਦਿਕ ਦੀ) ਮੂਰਤੀ। ੪੬੨.੧, ੨, ੩, ੪੮੫.੪

**ਪ੍ਰਤੀਤ** )— (ਸੰ. प्रतीति:) ਦ੍ਰਿੜ੍ਹ ਨਿਸ਼ਚਾ, ਭਰੋਸਾ, ਵਿਸ਼ਵਾਸ਼। ੬੨੭.੪, ੬੪੦.੪/
**ਪ੍ਰਤੀਤਿ** ) ੪੨.੪, ੧੮੩.੩, ੨੨੦.੩, ੩੧੭.੪, ੩੧੮.੪, ੩੨੨.੪

**ਪ੍ਰਥਮ**—(ਸੰ. प्रथम) ਪਹਿਲਾਂ, ਪਹਿਲੋਂ, ਪਹਿਲੇ, ਪ੍ਰਥਮੇ, ਸਭ ਤੋਂ ਪਹਿਲਾਂ ਤੋਂ ਭਾਵ। ੧੭੮.੧, ੨੭੩.੧, ੨੭੪.੨, ੪੩੨.੧, ੨, ੩, ੫੮੪.੨, ੬੬੮.੩, ੬੬੯.੧
2. ਸਭ ਤੋਂ ਉੱਤਮ, ਸਭ ਤੋਂ ਪ੍ਰਮੁੱਖ, ਸਰਵਸ੍ਰੇਸ਼ਠ। ੩੪੮.੧

**ਪ੍ਰਦਗਧ**—(ਸੰ. प्रदग्ध) ਜਲਾ ਦੇਣਾ, ਸਾੜ ਦੇਣਾ। ੨੮੬.੩, ੪੨੫.੩

**ਪ੍ਰਧਾਨ** )— (ਸੰ. प्रधान) 1. ਮੁਖ, ਪ੍ਰਮੁਖ, ਮੁਖੀ। ੩੩੧.੩, ੪੧੧.੧/—
**ਪ੍ਰਧਾਨੁ** ) 2. ਉਤਮ, ਸ੍ਰੇਸ਼ਠ। ੪੩੭.੪, ੪੮੨.੪, ੬੬੪.੩/੩੭੬.੪

**ਪ੍ਰਨਾਮ**—(ਸੰ. प्रणाम) ਨਮਸ਼ਕਾਰ, ਨਤ ਮਸਤਕ। ੧੮.੩, ੪੯੯.੩

**ਪ੍ਰਨੁ**—(ਸੰ. प्राण:) ਪ੍ਰਾਣ, ਜੀਵਨ, ਜ਼ਿੰਦਗੀ, ਜਾਨ। ੪੩੬.੨

**ਪ੍ਰਫੁਲਤ** )— (ਸੰ. प्रफुल्लि:) 1. ਖਿੜਦੇ, ਪੁਸ਼ਪਿਤ ਹੁੰਦੇ, ਫੁੱਲ ਦੀਆਂ ਪੱਤੀਆਂ
**ਪ੍ਰਫੁਲਿਤ** ) ਅੱਡ ਅੱਡ ਖੁੱਲ੍ਹਣ ਤੋਂ ਭਾਵ। ੬੬੧.੨/੨੫੭.੨
2. ਵਿਗਸਿਤ, ਵੱਧਣ ਫੁਲਣ ਤੋਂ ਭਾਵ। —/੭੪.੨, ੨੩੮.੨, ੨੮੬.੩

**ਪ੍ਰਬਲ** )— (ਸੰ. प्रबल) 1. ਤੇਜ਼, ਤੀਬਰ (ਪਾਣੀ ਆਦਿ ਦੇ ਵਹਾਅ ਲਈ)।
**ਪ੍ਰਬਲਿ** ) ੮੮.੨, ੧੬੭.੩, ੩੧੭.੨, ੩੭੨.੩, ੪੨੪.੪, ੪੨੬.੪, ੫੫੮.੩/ ੪੯੭.੨
2. ਪ੍ਰਚੰਡ, ਜ਼ੋਰਦਾਰ, (ਪੀੜਾ ਆਦਿ ਲਈ) ੨੦੩.੪, ੨੧੯.੧, ੨੫੧.੨, ੬੫੩.੪, ੬੫੪.੩/—

3. ਬਹੁਤ ਜ਼ਿਆਦਾ, ਅਤਿਅੰਤ। ੨੩੦.੧, ੨੫੧.੨/—

4. ਬਲਵਾਨ, ਤਾਕਤਵਰ। ੬੩੩.੩/—

**ਪ੍ਰਬੀਨ** )— (ਸੰ. प्रवीण) 1. ਨਿਪੁੰਨ, ਚਤੁਰ, ਕੁਸ਼ਲ, ਸਿਆਣਾ/ਸਿਆਣੇ, ਸਮਰਥ।
**ਪ੍ਰਬੀਨੇ** ) ੬੧.੨, ੬੫.੪, ੧੧੫.੩, ੨੧੫.੩, ੨੨੫.੧, ੩੯੫.੩, ੫੮੮.੧, ੬੫੫.੪/੩੩੮.੩

2. ਉਤਮ, ਸ੍ਰੇਸ਼ਠ। ੬੧੪.੩/—

**ਪ੍ਰਭ**—(ਸੰ. प्रभु) 1. ਪਰਮਾਤਮਾ, ਵਾਹਿਗੁਰੂ, ਪਾਰਬ੍ਰਹਮ, ਪਰਮੇਸ਼ਵਰ। ੭.੨, ੪, ੫, ੧੫੪.੪, ੨੪੨.੩, ੨੫੦.੪, ੨੭੯.੧, ੩੮੧.੪[2], ੩੮੭.੩, ੪੩੫.੪, ੪੩੬.੨, ੪੫੮.੨, ੫੦੪.੧

2. ਮਾਲਕ, ਸਵਾਮੀ, ਪਤੀ (ਪਰਮਾਤਮਾ ਰੂਪੀ)। ੫੯੪.੨, ੪, ੬੪੦.੪

**ਪ੍ਰਭਤਾ**—(ਸੰ. प्रभुता) 1. ਸ਼ਾਸਨ, ਅਧਿਕਾਰ, ਸੱਤਾ ੨੬੫.੨

2. ਵਡਿਆਈ, ਮਹੱਤਾ। ੬੪੦.੪

**ਪ੍ਰਭੁ**—1. ਵਾਹਿਗੁਰੂ, ਦੇਖੋ 'ਪ੍ਰਭ' (1)। ੧੩੫.੩, ੬੪੭.੧

2. ਮਾਲਕ, ਹੋਰ ਦੇਖੋ 'ਪ੍ਰਭ' (2)। ੫੯੪.੧, ੩

**ਪ੍ਰਭੁਤਾ**—ਵਡਿਆਈ, ਮਹਤਤਾ, ਦੇਖੋ 'ਪ੍ਰਭਤਾ' (2)। ੧੭੦.੨[2]

**ਪ੍ਰਮਾਤਮ**—ਪਰਮਾਤਮਾ ਵਿਚ, ਪਰਮੇਸ਼ਵਰ ਵਿਚ, ਵਾਹਿਗੁਰੂ ਵਿਚ। ੨੨੫.੧

**ਪ੍ਰਯੰਕ**—ਪਲੰਘ ਭਾਵ, ਸਿੰਘਾਸਨ, ਦੇਖੋ 'ਪ੍ਰਜੰਗ'। ੬੧੮.੧

**ਪ੍ਰਵਾਹ**—(ਸੰ. प्रवाहः) 1. ਵਹਾਅ, ਵੇਗ, ਤਰਲ ਪਦਾਰਥ ਦੇ ਧਾਰ ਵਿਚ ਵਹਿਣ ਦੀ ਕ੍ਰਿਆ। ੮੮.੨, ੧੬੭.੩, ੩੧੭.੨, ੩੭੨.੩, ੪੨੬.੪, ੪੫੬.੨, ੪੫੯.੩

2. ਧਾਰਾ, ਧਾਰ। ੨੦੨.੧

3. ਵੇਗ, ਅਟੁਟ, ਵਹਿਣ, ਕਿਸੇ ਕਾਰਜ ਦੇ ਲਗਾਤਾਰ ਹੋਣ ਤੋਂ ਭਾਵ। ੪੩੫.੧, ੪੪੬.੪

**ਪ੍ਰਵੇਸ** )— (ਸੰ. प्रवेशः) 1. ਦਾਖਲ ਹੋਣਾ, ਅੰਦਰ ਜਾਣ ਦੀ ਕ੍ਰਿਆ। ੭੯.੧/—
**ਪ੍ਰਵੇਸੁ** ) 2. ਪਹੁੰਚ, ਰਸਾਈ। ੮੭.੪, ੧੧੫.੨[2], ੧੩੩.੨, ੧੮੬.੩, ੨੧੧.੩, ੨੪੮.੩, ੨੮੩.੪, ੩੬੪.੪, ੬੫੩.੩/੬੫੯.੧

**ਪ੍ਰਾਗ** )— (ਸੰ. प्रयागः) ਪ੍ਰਿਆਗਰਾਜ, ਉੱਤਰ ਪ੍ਰਦੇਸ਼ ਵਿਚ ਇਲਾਹਾਬਾਦ ਸ਼ਹਿਰ ਦੇ
**ਪ੍ਰਾਗਿ** ) ਨਜ਼ਦੀਕ ਗੰਗਾ, ਜਮਨਾ ਤੇ ਸਰਸਵਤੀ ਨਦੀਆਂ ਦੇ ਸੰਗਮ ਤੇ ਸਥਿਤ ਹਿੰਦੂਆਂ ਦਾ ਇਕ ਪ੍ਰਾਚੀਨ ਤੀਰਥ। ਹਿੰਦੂ ਧਰਮ ਅਨੁਸਾਰ ਮੰਨਿਆ ਜਾਂਦਾ ਹੈ ਕਿ ਇਥੋਂ ਦੀ ਯਾਤਰਾ ਕਰਨ ਨਾਲ ਅਸ਼ਵਮੇਧ ਯੱਗ ਦਾ ਫਲ ਅਤੇ ਇਸ਼ਨਾਨ ਕਰਨ ਨਾਲ ਸਵਰਗ ਦੀ ਪ੍ਰਾਪਤੀ ਹੁੰਦੀ ਹੈ। ੬੭੩.੧/੪੧੬.੧

**ਪ੍ਰਾਤ**—(ਸੰ. प्रातर्) 1. ਸਵੇਰੇ, ਪ੍ਰਭਾਤ ਵੇਲੇ। ੬੯.੩, ੬੬੧.੩, ੬੭੨.੩

2. ਪ੍ਰਭਾਤ, ਸਵੇਰਾ, ਤੜਕਾ। ੪੪੦.੨, ੪੮੬.੩, ੪੮੭.੩, ੫੪੮.੧, ੬੧੩.੧

**ਪ੍ਰਾਨ**—1. ਜੀਵਨ, ਪ੍ਰਾਣ, ਜਾਨ, ਹੋਰ ਦੇਖੋ 'ਪ੍ਰਨੁ'। ੧੪.੨, ੪੩.੪, ੪੫.੪, ੪੭.੩, ੫੩.੪, ੮੭.੩, ੧੧੬.੩, ੨੫੫.੨, ੨੬੧.੪, ੨੮੨.੩, ੩੦੦.੨, ੩੧੭.੩, ੩੧੮.੨, ੩੫੫.੨, ੩੫੮.੧, ੪੦੨.੨, ੪੧੨.੨, ੪੫੧.੨, ੪੬੬.੩, ੪੯੪.੨, ੫੧੦.੪, ੫੧੪.੧, ੫੮੨.੪, ੬੧੧.੨, ੬੧੮.੨

2. ਸੁਆਸ-ਸੁਆਸ, ਭਾਵ ਹਰ ਸਮੇਂ (ਭਾਵ)। ੮੭.੩, ੧੩੭.੪

3. ਸੁਆਸ, ਹਵਾ, ਜਿਸ ਨਾਲ ਮਨੁੱਖ ਜਿਉਂਦਾ ਰਹਿੰਦਾ ਹੈ, ਪ੍ਰਾਣ-ਤੱਤ। ੧੯੬.੩[2], ੩੦੩.੩, ੫੨੯.੩

**ਪ੍ਰਾਨਨਾਥ**—(ਸੰ. प्राणनाथ;) ਪ੍ਰਾਣਾਂ ਦੇ ਸੁਆਮੀ, ਭਾਵ ਪਤੀ ਪ੍ਰਮੇਸ਼ਵਰ। ੫੭੬.੧, ੬੬੪.੨

**ਪ੍ਰਾਨਪਤਿ**—(ਸੰ. प्राणपतिः) 1. ਪ੍ਰਾਣਾਂ ਦੇ ਪਤੀ, ਭਾਵ ਵਾਹਿਗੁਰੂ, ਪਰਮੇਸ਼ਵਰ। ੪੫.੪, ੪੭.੩, ੧੧੬.੩, ੨੬੧.੪, ੨੮੨.੩, ੪੦੧.੩, ੬੦੭.੪. ੬੫੯.੧, ੬੬੯.੩

1. ਪ੍ਰਾਣਾਂ ਦੇ ਪਤੀ, ਸਤਿਗੁਰੂ। ੫੧੦.੪

**ਪ੍ਰਾਨਮਾਨ**—ਪ੍ਰਾਣਾਂ ਤੋਂ ਵੀ ਪਿਆਰਾ ਤੇ ਅਤਿ ਮਾਨਯੋਗ। ੬੦੭.੪

**ਪ੍ਰਾਨੀ**—(ਸੰ. प्राणिन्) ਮਨੁੱਖ, ਵਿਅਕਤੀ, ਜੀਵ, ਪੁਰਸ਼। ੧੧੮.੨, ੨੩੯.੩, ੨੪੧.੧, ੩੦੮.੪, ੪੧੩.੪, ੬੧੦.੪, ੬੩੫.੪

**ਪ੍ਰਾਪਤ** )— (ਸੰ प्राप्तिः) 1. ਪ੍ਰਾਪਤ ਕਰ ਲੈਂਦਾ, ਹਾਸਲ ਕਰ ਲੈਂਦਾ। ੩੯੪.੪,
**ਪ੍ਰਾਪਤਿ** ) ੧੨੬.੧/—

2. (ਸੰ. प्राप्त) ਹਾਸਲ, ਉਪਲਬਧ, ਕਿਸੇ ਚੀਜ਼ ਦੇ ਮਿਲਣ ਦਾ ਭਾਵ। ੪੭੫.੧/ ੩੧.੨, ੧੦੫.੩, ੨੧੮.੨, ੨੨੦.੪

**ਪ੍ਰਿਅ** )— (ਸੰ. प्रिय) 1. ਪ੍ਰਭੂ, ਪਰਮੇਸ਼ਵਰ (ਭਾਵ)। ੭੫.੪, ੧੪੪.੪, ੧੪੮.੩,
**ਪ੍ਰਿਆ** ) ੨੦੬.੧, ੨੦੭.੩, ੨੭੯.੪, ੩੨੭.੩, ੩੪੮.੪, ੪੧੧.੪, ੪੨੪.੪,
**ਪ੍ਰਿਐ** ) ੪੫੦.੨/੧੮੨.੪, ੨੫੪.੪/—

2. ਪਤੀ, ਕੰਤ, ਸੁਆਮੀ। ੧੧੯.੩, ੧੭੯.੧, ੨੦੮.੧, ੨, ੩, ੪, ੨੦੯.੧, ੨, ੩, ੪, ੪੧੪.੧, ੨, ੫੦੨.੩, ੫੨੦.੩/—/੫੭੭.੧

3. ਪਿਆਰੇ, ਮਨੋਹਰ, ਸੁੰਦਰ, ਭਾਵ ਜੀਵਨ ਦਾਨ ਦੇਣ ਵਾਲੇ। ੩੧੭.੩, ੫੧੪.੧/—/—

4. ਪੀਉ, ਪੀਉ ਦੀ ਆਵਾਜ਼ ਜੋ ਪਪੀਹਾ ਸਵਾਂਤੀ ਬੂੰਦ ਦੀ ਆਸ ਵਿਚ ਉਚਾਰਦਾ ਮੰਨਿਆ ਜਾਂਦਾ ਹੈ। ੪੬੬.੨/—/—

5. ਪਿਆਰਾ, ਪ੍ਰੀਤਮ। ੪੬੬.੩/੨੧੯.੨, ੫੭੫.੩, ੬੦੫.੧, ੬੫੪.੨/—

**ਪ੍ਰਿਆ-ਪ੍ਰਿਆ**—ਹੇ ਪਿਆਰੀ, ਹੇ ਪਿਆਰੀ, ਸੰਬੋਧਨੀ ਧੁਨ, ਦੇਖੋ 'ਪ੍ਰਿਅ' (5)। ੫੭੫.੩

**ਪ੍ਰਿਥਮ**—ਪਹਿਲਾਂ, ਹੋਰ ਦੇਖੋ 'ਪ੍ਰਥਮ' (1)। ੩੪੬.੨

**ਪ੍ਰਿਥਮੀ** )— (ਸੰ. पृथ्वी) ਧਰਤੀ, ਭੂਮੀ, ਪ੍ਰਿਥਵੀ। ੫੨੯.੨/੪੭੩.੧
**ਪ੍ਰਿਥੀ** )

**ਪ੍ਰਿਯ** )— 1. ਪਿਆਰੇ ਪਤੀ, ਪ੍ਰੀਤਮ ਦੇਖੋ 'ਪ੍ਰਿਅ' (2)। ੧੫੪.੪, ੫੬੯.੧,
**ਪ੍ਰਿਯਾ** ) ੫੭੪.੧, ੨, ੩, ੪, ੫੭੬.੨, ੬੧੫.੪, ੬੪੦.੩, ੬੪੨.੩, ੬੫੫.੪,
**ਪ੍ਰੀਅ** ) ੬੫੯.੪, ੬੬੧.੪, ੬੬੭.੧, ੨, ੬੬੯.੩/੬੦੪.੩, ੬੨੬.੪, ੬੩੭.੨, ੬੫੪.੪, ੬੬੦.੨/੪੧.੧

2. ਪ੍ਰੀਤਮ (ਸਤਿਗੁਰੂ ਰੂਪੀ)। ੬੨੦.੪, ੬੨੧.੨/—/—

3. ਪੀਊ ਪੀਊ ਦੀ ਆਵਾਜ਼, ਹੋਰ ਦੇਖੋ 'ਪ੍ਰਿਅ' (4)। —੬੪੫.੧[2]/—/—

4. ਪ੍ਰਭੂ, ਪਰਮੇਸ਼ਵਰ, ਦੇਖੋ 'ਪ੍ਰਿਅ' (1)। ੬੫੭.੪, ੬੬੨.੪/—/—

**ਪ੍ਰੀਖਿਆ**—(ਸੰ. परीक्षा) ਪਰਖ, ਅਜ਼ਮਾਇਸ਼, ਜਾਂਚ-ਪੜਤਾਲ। ੬੭੫.੪

**ਪ੍ਰੀਤ**—(ਸੰ. प्रीतिः) ਪਿਆਰ, ਪਰੇਮ, ਸਨੇਹ। ੨੭੯.੪, ੨੯੨.੧, ੩੮੮.੪, ੫੯੫.੩, ੬੨੭.੪

**ਪ੍ਰੀਤਮ**—(ਸੰ. प्रियतमः) 1. ਪਿਆਰੇ/ਪਿਆਰਾ, ਪਰੇਮੀ। ੧੬੭.੧, ੪੩੯.੧, ੫੫੦.੧
2. ਪਿਆਰੇ ਪਤੀ ਦੇਵ। ੨੧੩.੧, ੩੪੫.੪, ੫੭੪.੪
3. ਸਤਿਗੁਰੂ ਰੂਪੀ ਪਿਆਰਾ। ੩੨੧.੩

**ਪ੍ਰੀਤਿ**—ਪਿਆਰ, ਪਰੇਮ, ਸਨੇਹ, ਦੇਖੋ 'ਪ੍ਰੀਤ'। ੪੬.੪, ੧੦੨.੧, ੩, ੧੪੪.੪, ੧੮੩.੨, ੧੮੭.੧, ੧੮੮.੨, ੨੨੦.੩, ੨੯੭.੧, ੨, ੩, ੩੧੬.੧, ੩੧੭ ੪$^{2}$, ੩੧੮.੧, ੪$^{2}$, ੩੨੧.੨, ੩੭੮ ੩, ੩੮੧.੧, ੩੮੩ ੨, ੩੮੬ ੪, ੪੫੨.੩. ੪੮੭.੪, ੪੯੨.੩, ੪੯੩.੧, ੪੯੮ ੪

**ਪ੍ਰੇਤ**—(ਸੰ. प्रेत) ਭੂਤ, ਜਿੰਨ, ਮਰੇ ਹੋਏ ਮਨੁਖ ਦੀ ਰੂਹ। ੨੦੦.੪

**ਪ੍ਰੇਮ**—(ਸੰ. प्रेमन्) ਪਿਆਰ, ਸਨੇਹ, ਪਰੀਤ। ੧੪.੩, ੪੨ ੩$^{3}$, ੪੩.੩, ੪੫.੩, ੫੦.੪, ੫੨.੩ ੪, ੫੩.੧, ੬੦.੩, ੬੫.੩, ੬੭.੩, ੭੫.੪, ੮੨.੪, ੮੫.੨, ੮੯.੪, ੯੧.੪, ੯੨.੩, ੯੭.੩, ੧੩੫.੪, ੧੪੫ ੨, ੧੪੬.੪, ੧੪੮.੩, ੧੪੯.੪, ੧੫੧.੩, ੧੬੯.੧, ੨, ੩$^{2}$, ੪, ੧੭੦.੧, ੨$^{2}$, ੩$^{2}$. ੪, ੨੦੭.੨, ੨੧੫.੩, ੨੨੭.੩, ੨੪੩.੩, ੨੫੭.੩, ੨੬੩.੧, ੨੬੮.੩, ੨੮੪.੧, ੨੮੫.੧, ੨੯੧.੨, ੩, ੩੦੦.੧, ੪, ੩੦੯.੧, ੩੧੯.੩, ੩੨੨.੩. ੪, ੩੨੭.੩, ੩੫੫.੪, ੩੯੫.੩, ੪੧੦.੪, ੪੧੧.੪, ੪੨੦.੨, ੫੩੧.੪, ੫੫੦.੧, ੫੬੭.੪, ੫੭੩.੪, ੫੭੬.੨, ੬੦੦.੪, ੬੨੦.੪, ੬੨੧.੪, ੬੨੮.੪, ੬੪੫.੨. ੪, ੬੫੦.੪, ੬੫੩.੪, ੬੫੫.੪, ੬੬੧.੪, ੬੬੭.੨

**ਪ੍ਰੇਮਹਿ**—ਪ੍ਰੇਮ ਨੂੰ, ਪ੍ਰੀਤ ਨੂੰ, ਦੇਖੋ 'ਪ੍ਰੇਮ'। ੪੪੨.੩

**ਪ੍ਰੇਮਨ** )— (ਸੰ. प्रेमिन्) ਪ੍ਰੇਮ ਕਰਨ ਵਾਲੀ, ਪਿਆਰ ਕਰਨ ਵਾਲੀ ਪ੍ਰੇਮਿਕਾ, ਪ੍ਰੀਤਮਾ।
**ਪ੍ਰੇਮਨੀ** ) ੬੫੦ ੪/੨੦੯.੪. ੨੧੯.੨, ੬੪੫ ੨. ੬੫੫ ੪, ੬੫੬.੪, ੬੬੭.੨

**ਪ੍ਰੇਮ ਭਗਤ** )— ਪ੍ਰੇਮਾ ਭਗਤੀ, ਪਰੀਤ-ਆਰਾਧਨਾ, ਪ੍ਰੇਮ ਸਹਿਤ ਕੀਤੀ ਉਪਾਸ਼ਨਾ।
**ਪ੍ਰੇਮ ਭਗਤਿ** ) ੪੦੧.੪, ੪੦੯.੪, ੪੧੪.੪/੫੧.੩, ੫੫.੪, ੨੫੪.੧, ੪੦੧.੪, ੬੦੫.੪, ੬੧੯.੧

**ਪ੍ਰੇਮਰਸ** )— (ਪ੍ਰੇਮ + ਰਸ) ਪਿਆਰ-ਰਸ, ਪਿਆਰ-ਸੁਆਦ ਪਰੀਤ-ਆਨੰਦ। ੧੪.੧,
**ਪ੍ਰੇਮਰਸੁ** ) ੧੮.੨, ੩੩ ੩, ੩੪.੩, ੪੮.੪, ੫੨.੨, ੬੨.੪, ੬੪.੪, ੬੫.੧, ੨, ੭੭.੩, ੮੬.੧, ੯੪.੨, ੯੬.੧, ੧੦੫.੩, ੧੦੬.੩, ੧੧੨.੧, ੧੧੩.੩, ੧੧੫.੪, ੧੩੯.੩, ੧੫੨.੩; ੧੫੩.੩, ੧੬੯.੨, ੧੭੦.੧, ੧੭੩.੧, ੧੭੬.੩, ੧੮੨.੪, ੧੮੫.੩, ੧੮੯.੩, ੧੯੪.੩, ੨੦੩.੩, ੨੦੫.੩, ੨੦੮.੪, ੨੦੯.੪, ੨੧੧.੪, ੨੧੨.੨, ੨੧੪.੪, ੨੨੬.੧, ੨੭੨.੪, ੩੦੫.੪, ੩੨੦ ੪, ੩੨੧.੩, ੩੩੬.੩, ੪੧੪.੨, ੪੨੩.੪, ੪੨੪ ੪, ੪੨੭.੨, ੪੩੧.੪, ੪੩੩.੪, ੪੯੬.੪, ੫੬੯.੧, ੫੭੧.੨, ੬੦੫.੧, ੩, ੬੪੬.੪. ੬੫੨ ੪, ੬੫੪.੩, ੬੫੭.੪, ੬੬੦.੩, ੬੬੫.੪/੧੨.੧, ੪੩.੩, ੬੫.੩, ੨੪੨.੪, ੩੪੮.੧, ੫੨੫.੪. ੫੩੩.੧, ੬੨੨.੩, ੬੨੬.੪, ੬੬੪.੧

**ਪ੍ਰੇਮੀ**—(ਸੰ. प्रेमिन्) ਪਿਆਰ ਕਰਨ ਵਾਲਾ, ਅਨੁਰਾਗੀ। ੩੨੭.੩

## ਫ

**ਫਟਕ** )-- (ਸੰ. स्फटिक:) ਬਿਲੌਰ, ਚਮਕੀਲਾ ਕੱਚ ਦਾ ਬਣਿਆ ਮੋਤੀ। ੫੯੭.੩/
**ਫਟਕੁ** ) ੩੮੯.੧

**ਫਨ**—(ਸੰ. फणिन्) 1. ਫਣਧਾਰੀ ਸੱਪ, ਨਾਗ। ੪੪੫.੨
2. ਸ਼ੇਸ਼ਨਾਗ ਦੇ ਫਣ, ਹੋਰ ਦੇਖੋ 'ਸੇਸ'। ੬੭੧.੧

**ਫੰਨਗ**—1. ਫਣਧਾਰੀ ਨਾਗ, ਫਣੀਅਰ ਸੱਪ, ਇਕ ਵਿਸ਼ੇਸ਼ ਪ੍ਰਕਾਰ ਦਾ ਅਤਿ ਜ਼ਹਿਰੀਲਾ ਸੱਪ, ਜਿਸਦਾ ਸਿਰ ਫੈਲ ਕੇ ਪੱਤੇ ਵਾਂਗ ਚੌੜਾ ਹੋ ਜਾਂਦਾ ਹੈ, ਦੇਖੋ 'ਫਨ' (1) ੫੭੩.੩

**ਫਨੰਗ**—ਫਣਧਾਰੀ ਨਾਗ, ਸ਼ੇਸ਼ਨਾਗ, ਹੋਰ ਦੇਖੋ 'ਸੇਸ' ਅਤੇ 'ਫੰਨਗ'। ੫੫੬.੧

**ਫਨਗ੍ਰ**—(ਫਣ + ਅਗਰ) ਫਣਾਂ ਦੇ ਅਗੇ, ਭਾਵ ਫਣਾਂ ਦੇ ਉਤੇ। ੫੫੬.੧

**ਫਨਿੰਦ੍ਰ**—(ਸੰ. फणीन्द्र) ਨਾਗ, ਸਰਪ। ੪੫੩.੩

**ਫਬਿ**—ਸੱਜ ਕੇ, ਸੁਸੱਜਿਤ ਹੋਕੇ, ਬਣ-ਠਣ ਕੇ, ਫੱਬ ਕੇ। ੪੨੭.੩

**ਫਰਕਨ**—(ਸੰ. √स्फुर्) ਫਰਕ ਰਹੀਆਂ ਹਨ, ਫੜਕ ਰਹੀਆਂ ਹਨ। ੬੬੫.੧

**ਫਲ**—(ਸੰ. फलम्) 1. ਦਰਖਤਾਂ ਤੇ ਪੌਦਿਆਂ ਆਦਿ ਨੂੰ ਲਗਣ ਵਾਲਾ ਪਦਾਰਥ ਜਿਸ ਵਿਚ ਗੁੱਦਾ, ਰਸ, ਬੀਜ ਆਦਿ ਹੁੰਦੇ ਹਨ ਜੋ ਫੁੱਲਾਂ ਜਾਂ ਬੂਰ ਆਦਿ ਤੋਂ ਬਾਅਦ ਪੈਦਾ ਹੁੰਦਾ ਹੈ। ੬.੧, ੩੮.੨, ੩੯.੨. ੪੯.੧, ੨, ੫੫.੨, ੫੬.੧[4] ੭੪.੨, ੧੨੫.੨, ੨੪੯.੩, ੨੭੬.੪, ੩੦੭.੩, ੩੨੬.੧, ੪੦੫.੧[2], ੪੧੫.੧, ੪੫੬.੧, ੪੯੭.੧, ੫੧੦.੧, ੫੩੪.੧[2], ੫੫੯.੩, ੫੬੪.੨, ੫੮੬.੨, ੫੮੯.੨, ੬੦੮.੧[2]
2. ਲਾਭ, ਲਾਹਾ, ਪ੍ਰਾਪਤੀ, ਫਾਇਦਾ। ੩੦.੧, ੫੯.੪, ੭੨.੨, ੧੨੬.੧, ੨੦੨.੩, ੩੭੦.੪, ੩੯੧.੪, ੪੫੧.੩, ੬੭੩.੨, ੪
3. ਸ਼ੁਭ ਕਰਮਾਂ ਦੇ ਪਰਿਣਾਮ (ਧਰਮ, ਅਰਥ, ਕਾਮ, ਮੋਖ ਆਦਿ ਦੇ)। ੧੩੦.੪, ੩੪੧.੩, ੩੯੬.੨
4. ਕਾਮਯਾਬੀ, ਪ੍ਰਾਪਤੀ। ੩੦੯.੪
5. ਨਤੀਜਾ, ਸਿੱਟਾ, ਯੱਤਨ ਜਾਂ ਕਿਰਿਆ ਦਾ ਪਰਿਣਾਮ। ੪੪੬.੪
6. ਫੁੱਲ, ਪੁਸ਼ਪ। ੬੩੫.੨

**ਫਲਤ**—(ਸੰ. फल्) ਫਲਦਾ ਹੋਇਆ, ਫਲਾਂ ਨਾਲ ਭਰਪੂਰ ਹੁੰਦਾ ਹੋਇਆ। ੫੬੪.੨

**ਫਲੰਤੇ**—(ਸੰ. फल्) ਫਲਦੇ ਹਨ, ਫਲ ਦਿੰਦੇ ਹਨ। ੪੫੬.੧

**ਫਲਦਾਈ**—(ਸੰ. फलद) ਫਲਦਾਇਕ, ਫਲਾਂ ਦੀ ਦਾਤੀ, ਫਲ ਦੇਣ ਵਾਲੀ/ਵਾਲਾ। ੩੩੭.੪, ੪੨੬.੩

**ਫਲਨਾਤ**—(ਸੰ. फलवत्) ਫਲਵੰਤ, ਫਲ ਦੇਣ ਹਾਰਾ, ਭਾਵ ਸਫਲ, ਲਾਭਦਾਈ। ੫੧੮.੩

**ਫਲੁ**—1. ਬਿਰਖ ਆਦਿ ਦਾ ਫਲ, ਹੋਰ ਦੇਖੋ 'ਫਲ' (1)। ੧੫੫.੧, ੩੬੬.੧
2. ਉਪਜ, ਫ਼ਸਲ, ਪੈਦਾਵਾਰ। ੩੯੩.੪
3. ਲਾਭ, ਹੋਰ ਦੇਖੋ 'ਫਲ' (2)। ੪੫੬.੪

**ਫਲੇ**—(ਸੰ. फल्) ਫਲ ਕੇ, ਫਲਣ ਦੁਆਰਾ। ੬੩੮.੨

**ਫਾਂਸੀ**—(ਸੰ. पाश) 1. ਫਾਂਸੀ ਦੇਣ ਵਾਲਾ ਰੱਸਾ, ਫਾਹਾ ਦੇਣ ਵਾਲਾ ਫੰਦਾ, ਜੋ ਦਮ ਘੋਟਕੇ ਮਾਰਨ ਲਈ ਗਲ ਵਿਚ ਪਾਇਆ ਜਾਂਦਾ ਹੈ। ੭੦.੩, ੨੪੦.੩
2. ਬੰਧਨ, ਜੰਜਾਲ, (ਮਾਇਆ ਰੂਪੀ)। ੧੮੨.੪
3. ਜਾਲ, ਫੰਦਾ, ਪੰਛੀਆਂ ਆਦਿ ਨੂੰ ਫਸਾਉਣ ਲਈ ਬਣਾਇਆ ਰਸੀਆਂ ਆਦਿ ਦਾ ਘੇਰਾ। ੫੯੦.੨

**ਫਾਸੈ**—ਫਸ ਜਾਂਦਾ, ਜਾਲ ਵਿਚ ਫਾਹਿਆ ਜਾਂਦਾ । ੫੯੦.੨

**ਫਾਟਿ**—(ਸੰ. स्फुट्> ਪ੍ਰਾ. फट्ट) ਫਿਟਣਾ, ਪਾਣੀ ਅਤੇ ਸਾਰ ਵਸਤੂ ਦਾ ਅਲਗ ਹੋ ਜਾਣਾ । ੧੭੪.੧

**ਫਾਟੀ**—(ਸੰ. स्फुट्> ਪ੍ਰਾ. फट्ट) ਫਟ ਗਈ, ਪਾਟ ਗਈ, ਚੀਰੀ ਗਈ । ੨੧੦.੩

**ਫਾਟੋ**—ਫਟਿਆ ਹੋਇਆ, ਪਾਟਿਆ ਹੋਇਆ, ਦੇਖੋ 'ਫਾਟੀ' । ੪੧੯.੨

**ਫਾਦਤ**—ਫੰਦ ਕੇ, ਉਲੰਘ ਕੇ, ਭਾਵ ਕੁੱਦ ਕੁੱਦ ਕੇ, ਛਾਲਾਂ ਲਗਾ ਲਗਾ ਕੇ । ੩੧੩.੨

**ਫਾਰ**—1. ਫਾੜੀਆਂ, ਹਿੱਸੇ, ਨਿਕੇ ਜਿਹੇ ਟੁਕੜੇ, ਫਾਂਕਾਂ । ੨੨੯.੧[2]
2. ਫਾੜਿਆਂ, ਖੰਡਿਤ ਕੀਤਿਆਂ, ਚੀਰਿਆਂ । ੨੨੯.੧

**ਫਿਰਹ** )— 1. ਫਿਰਦਾ ਰਹਿੰਦਾ, ਘੁੰਮਦਾ ਰਹਿੰਦਾ, ਚੱਕਰ ਕੱਟਦਾ ਰਹਿੰਦਾ । ੬੪੭.੪/
**ਫਿਰਤ** ) ੯੫.੨, ੧੫੫.੧, ੨੨੩.੧, ੨੩੧.੧
2. ਫਿਰਕੇ, ਘੁੰਮਕੇ । —/੪੬੦.੨

**ਫਿਰਿ**—ਦੁਬਾਰਾ, ਮੁੜਕੇ । ੧੮੪.੧

**ਫਿਰਿਓ**—ਫਿਰਿਆ, ਫਿਰਦਾ ਰਿਹਾ, ਘੁੰਮਦਾ ਰਿਹਾ । ੪੨੮.੨

**ਫਿਰੈ**—1. ਫਿਰਦਾ ਹੈ, ਘੁੰਮਦਾ ਹੈ, ਚੱਕਰ ਕੱਟਦਾ ਹੈ । ੧੬੪.੪, ੪੯੦.੩, ੫੮੯.੧, ੨, ੩
2. ਫਿਰਦਾ ਰਹੇ, ਘੁੰਮਦਾ ਰਹੇ । ੨੨੪.੧

**ਫੀਕੀ**—ਬੇਰਸ, ਨਿੱਸਾਰ, ਸਾਰਹੀਨ, ਤੱਤਵਹੀਣ । ੨੧੮.੪

**ਫੁਸਲਾਇ**—ਫੁਸਲਾਕੇ, ਬਹਿਲਾ ਕੇ, ਧਿਆਨ ਆਪਣੇ ਵਲ ਕਰਕੇ । ੩੫੬.੧

**ਫੁਨ** )— (ਸੰ. पुनर्) ਫਿਰ, ਦੁਬਾਰਾ, ਮੁੜਕੇ । ੬੩੦.੧/੬੭੨.੨
**ਫੁਨਿ** )

**ਫੁਲ**—(ਸੰ. फुल्ल) ਪੁਸ਼ਪ, ਸੁਮਨ, ਕੁਸਮ, ਫਲ ਤੋਂ ਪਹਿਲਾਂ ਪੌਦੇ ਆਦਿ ਦਾ ਖਿੜਿਆ ਹੋਇਆ ਹਿੱਸਾ । ੧੨੫.੨, ੫੮੬.੧

**ਫੁਲੇਲ** )— ਫੁੱਲਾਂ ਦੀ ਸੁਗੰਧੀ ਵਾਲਾ ਤੇਲ, ਅਤਰ । ੩੭.੩, ੧੨੨.੩, ੩੪੬.੩,
**ਫੁਲੇਲਿ** ) ੬੦੯.੧/੫੩੫.੧

**ਫੂਕੇ**—ਫੂਕਾਂ ਮਾਰਕੇ, ਬੁਲ੍ਹਾਂ ਵਿਚੋਂ ਜ਼ੋਰ ਨਾਲ ਕੱਢੀ ਹੋਈ ਹਵਾ ਦੁਆਰਾ । ੪੭੧.੩

**ਫੂਟ**—(ਸੰ. स्फुट्) ਫੁੱਟਕੇ, ਖੰਡਿਤ ਹੋਕੇ । ੫੭੩.੩

**ਫੂਟਈ**—ਫੁੱਟਦਾ, ਟੁੱਟਦਾ, ਨਸ਼ਟ ਹੁੰਦਾ, ਦੇਖੋ 'ਫੂਟ' । ੫੯੧.੩

**ਫੂਟਤ**—ਫੁੱਟ ਜਾਂਦੀ ਹੈ, ਟੁੱਟ ਜਾਂਦੀ ਹੈ, ਟੁੱਕੜੇ ਟੁੱਕੜੇ ਹੋ ਜਾਂਦੀ ਹੈ, ਦੇਖੋ 'ਫੂਟ' । ੩੮੮.੩

**ਫੂਟਯੋ**—ਫਟਿਆ, ਪਾਟਿਆ ਭਾਵ ਅਤਿਅੰਤ ਪੀੜਤ ਹੋਇਆ । ੬੬੭.੪

**ਫੂਟੇ**—ਫੁੱਟਿਆ ਹੋਇਆ, ਟੁੱਟਿਆ ਹੋਇਆ, ਟੁੱਕੜੇ ਟੁੱਕੜੇ ਹੋਇਆ ਹੋਇਆ, ਦੇਖੋ 'ਫੂਟ' । ੩੯੦.੧

**ਫੂਲ**—ਪੁਸ਼ਪ, ਹੋਰ ਦੇਖੋ 'ਫੁਲ' । ੩੯.੨, ੪੯.੧, ੨, ੭੪.੨, ੧੩੨.੩, ੧੩੬.੨, ੨੭੬.੪, ੪੯੭.੧, ੬੭੫.੩

**ਫੂਲਹਿ**—ਫੁੱਲਾਂ ਨੂੰ, ਪੁਸ਼ਪਾਂ ਨੂੰ, ਦੇਖੋ 'ਫੁਲ' । ੫੧੦.੧

**ਫੂਲਨ**—ਫੁੱਲ ਦਾ ਬਹੁਵਚਨ, ਬਹੁਤ ਸਾਰੇ ਫੁੱਲ, ਦੇਖੋ 'ਫੁੱਲ' । ੬੧੫.੩

**ਫੇਨ**—(ਸੰ. फेण, फेन) ਝੱਗ, ਬੁਲ੍ਹ-ਬੁਲ੍ਹਿਆਂ ਦਾ ਸਮੂਹ । ੪੭੩.੩

**ਫੇਰਹੀ**—ਫੇਰੀਦਾ ਹੈ, ਭਾਵ ਘੁੰਮਾ ਕੇ ਦੇਖੀਦਾ ਹੈ । ੬੪੩.੪

**ਫੋਰੀਅਤ**—(ਸੰ. स्फोटन> ਪ੍ਰਾ. फोडन) ਫੋੜਦਾ ਹੈ, ਤੋੜਦਾ ਹੈ, ਭੰਨਦਾ ਹੈ । ੩੨੬.੨

## ਬ

**ਬਇਆਰ**—ਹਵਾ, ਪਵਨ, ਵਾਯੂ । ੪੦੨.੧

**ਬੰਸ**—(ਸੰ. वंश > ਪ੍ਰਾ. वंस) 1. ਬਾਂਸ, ਇਕ ਪਤਲਾ ਲੰਬਾ ਘਾਹ ਦੀ ਜਾਤੀ ਦਾ ਬੂਟਾ ਜਿਸਦਾ ਤਣਾ ਗੰਢਦਾਰ ਅਤੇ ਵਿਚੋਂ ਖੋਖਲਾ ਹੁੰਦਾ ਹੈ। ਇਹ ਖੁਸ਼ਬੂ ਰਹਿਤ ਹੁੰਦਾ ਹੈ। ੨੬.੩
2. ਜਾਤੀ, ਘਰਾਣਾ, ਕੁਟੰਬ, ਖਾਨਦਾਨ, ਪਰਿਵਾਰ। ੧੮੩.੪, ੩੪੦.੪, ੪੫੩.੪, ੪੭੭.੪, ੫੨੧.੨, ੫੭੨.੩
3. ਨਸਲ, ਕੁਲ (ਬੂਟਿਆਂ ਆਦਿ ਦੀ) । ੨੩੭.੨
4. ਸਮੂਹ, ਮੰਡਲੀ । ੨੮੭.੪, ੩੧੭.੪

**ਬਸ**—(ਸੰ. वश) 1. ਵਸ ਵਿਚ, ਅਧੀਨ । ੧੨.੧, ੧੦੯.੩, ੨੦੮.੪, ੪੨੩.੪, ੫੦੨.੨ ੫੫੮.੨, ੫੭੨.੩, ੬੩੦.੧, ੨, ੬੪੭.੧
2. (ਸੰ. √वस्) ਵਸ ਜਾਣ, ਨਿਵਾਸ ਕਰ ਲੈਣ । ੪੭੭.੨

**ਬੰਸਹਿ**—ਬੰਸ ਨੂੰ, ਖਾਨਦਾਨ ਨੂੰ, ਦੇਖੋ 'ਬੰਸ' (2) । ੪੬੩.੧

**ਬਸਹਿ**—(ਸੰ. वस्) ਵਸਦਾ, ਰਹਿੰਦਾ । ੬੩੦.੨

**ਬਸਹੁ**—(ਸੰ. वस्) ਵਸੋ, ਨਿਵਾਸ ਕਰੋ । ੬੨੨.੪

**ਬਸੰਤ**—(ਸੰ वसंत) ਬਸੰਤ ਰੁਤ, ਬਹਾਰ ਦੀ ਰੁਤ, ਸਰਦੀ ਤੋਂ ਬਾਅਦ ਆਉਂਦੀ ਇਕ ਰੁਤ ਜਿਹੜੀ ਚੇਤ ਤੇ ਵਿਸਾਖ ਦੋ ਮਹੀਨੇ ਰਹਿੰਦੀ ਹੈ। ੨੩੭.੨, ੫੨੫.੩, ੫੬੭.੨, ੬੩੫.੨

**ਬਸਤ**—(ਸੰ. √वस्) 1. ਵਸਦੇ ਹਨ, ਰਹਿੰਦੇ ਹਨ, ਨਿਵਾਸ ਕਰਦੇ ਹਨ/ਨਿਵਾਸ ਕਰਦੀ ਹੈ/ਨਿਵਾਸ ਕਰਦਾ ਹੈ/ਟਿਕਦਾ ਹੈ । ੩੫੪.੨, ੩੬੬.੩, ੪੧੮.੨, ੬੩੪.੧, ੬੬੨.੨,
2. ਵਸਦਿਆਂ ਹੋਇਆਂ, ਰਹਿੰਦਿਆਂ ਹੋਇਆਂ, ਨਿਵਾਸ ਦੌਰਾਨ । ੫੦੨.੨, ੫੦੭.੩, ੪, ੫੨੫.੧, ੬੩੯.੪
3. ਵਸਿਆ ਹੁੰਦਾ, ਟਿਕਿਆ ਹੁੰਦਾ । ੫੮੬.੩
4. ਵਸੀ ਹੋਈ, ਟਿਕੀ ਹੋਈ, ਠਹਿਰੀ ਹੋਈ । ੬੩੦.੪

**ਬਸਨ**—(ਸੰ. वसनम्) ਬਸਤਰ, ਕਪੜੇ । ੩੫.੩, ੧੦੦.੪, ੧੨੦.੩, ੧੭੫.੩, ੨੪੪.੩, ੨੬੩.੪, ੨੯੯.੩, ੩੧੨.੧, ੩੩੪.੨, ੩੯੦.੨, ੩੯੩.੨, ੪੩੫.੧, ੪੮੧.੨, ੪, ੪੮੩.੧, ੪੯੮.੧, ੫੩੩.੪, ੫੭੪.੩, ੬੧੪.੧, ੬੨੯.੪, ੬੬੮.੧

**ਬਸਾਇ**—ਵਸ ਵਿਚ, ਅਧੀਨ, ਦੇਖੋ 'ਬਸ' (1) । ੩੫੨.੪

**ਬਸਾਏ**—(ਸੰ. वस्) ਵਸਾਏ ਹਨ, ਟਿਕਾਏ ਹਨ, ਠਹਿਰਾਏ ਹਨ । ੨੧੮.੧

**ਬਸਿ**—1. ਵਸ ਵਿਚ, ਅਧੀਨ, ਦੇਖੋ 'ਬਸ' (1) । ੧੪.੧, ੩੩.੩, ੪੪.੧, ੬੫.੧, ੧੧੫.੪ ੧੩੫.੧, ੨੧੧.੪, ੨੨੯.੪, ੨੩੧.੨. ੨੩੮.੧, ੩੧੩.੪, ੩੨੨.੩, ੩੩੧.੧, ੩੩੬.੩, ੫੨੦.੧, ੨, ੫੯੧.੧, ੬੧੯.੧, ੬੪੭.੧
2. ਵਸਦਿਆਂ ਹੋਇਆਂ, ਰਹਿੰਦਿਆਂ ਹੋਇਆਂ । ੫੦੭.੧

**ਬਸੀਲੇ**—ਵਸਦੀ, ਨਿਵਾਸ ਕਰਦੀ, ਦੇਖੋ 'ਬਸਤ' (1) । ੯੪.੩

**ਬੰਸੁ**—ਕੁਲ, ਖਾਨਦਾਨ, ਜਾਤੀ ਦੇਖੋ 'ਬੰਸ' (2) । ੪੯੦.੩

**ਬਸੁ**—ਵਸ ਵਿਚ, ਅਧੀਨ, ਦੇਖੋ 'ਬਸ' (1) । ੬੦੨.੪[2]

**ਬਸੁ-ਨ-ਬਸਾਤ**—ਵਸ ਵਿਚ ਨਹੀਂ ਰਹਿੰਦਾ, ਪੇਸ਼ ਨਹੀਂ ਜਾਂਦੀ, ਵਸ ਨਹੀਂ ਚਲਦਾ । ੬੯.੨, ੫੨੦.੧

**ਬਸੁੰਧਰਾ**—(ਸੰ. वसुन्धरा) ਪ੍ਰਿਥਵੀ, ਧਰਤੀ, ਜ਼ਮੀਨ। ੨੯੦.੧, ੩੩੦.੩

**ਬਸੁਧਾ**—(ਸੰ. वसुधा) ਪ੍ਰਿਥਵੀ, ਧਰਤੀ, ਭੂਮੀ। ੭੪.੧, ੧੩੬.੧, ੫੩੫.੩, ੬੦੯.੩, ੬੩੨.੧

**ਬਸੇ**—(ਸੰ. वस्) ਵਸਦੇ ਹੋਏ, ਰਹਿੰਦੇ ਹੋਏ, ਨਿਵਾਸ ਕਰਦੇ ਹੋਏ। ੨੪੨.੧

**ਬਸੇਰਾ**—ਟਿਕਾਣਾ, ਪੜਾ, ਯਾਤਰੀਆਂ ਦੇ ਠਹਿਰਣ ਦਾ ਸਥਾਨ। ੫੬.੩, ੨੮੨.੪

**ਬਸੈ**—(ਸੰ. वस्) 1. ਵਸਦੇ ਹਨ, ਨਿਵਾਸ ਕਰਦੇ ਹਨ/ਵਸਦਾ ਹੈ, ਰਹਿੰਦਾ ਹੈ/ਵਸਦੀ ਹੈ, ਰਹਿੰਦੀ ਹੈ। ੧੭੮.੧, ੨੪੦.੧, ੩੧੭.੨, ੩੨੭.੨, ੪੧੦.੩, ੬੩੩.੪

2. ਵਸ ਗਈ ਹੈ, ਟਿਕ ਗਈ ਹੈ। ੩੨੯.੧

3. ਰਹਿੰਦਿਆਂ ਹੋਇਆਂ, ਵਸਦਿਆਂ ਹੋਇਆਂ। ੩੨੯.੧

4. ਖੜੇ ਹੁੰਦੇ ਹਨ, ਟਿਕੇ ਹੋਏ ਹੁੰਦੇ ਹਨ, ਇਸਥਿਤ ਹੁੰਦੇ ਹਨ। ੩੬੨.੩

5. ਵਸੇਗਾ, ਨਿਵਾਸ ਕਰੇਗਾ, ਰਹੇਗਾ। ੫੯੩.੨

**ਬਹਰਾ**—(ਸੰ. बधिर < ਪ੍ਰਾ. बहिर) ਬੋਲਾ, ਜਿਸਨੂੰ ਕੰਨਾਂ ਤੋਂ ਸੁਣਦਾ ਨਾ ਹੋਵੇ। ੪੭੪.੨, ੪੭੫.੩

**ਬਹਰੇ** )— 1. ਬਹਿਰੇ ਦਾ, ਬੋਲੇ ਦਾ/ਦੀ ਦੇਖੋ 'ਬਹਰਾ'। ੪੭੦.੪/੩੧੪.੧

**ਬਹਰੈ** ) 2. ਬੋਲੇ, ਸੁਨਣ ਤੋਂ ਹੀਣੇ, ਸੁਨਣ ਤੋਂ ਵਾਂਝੇ, ਦੇਖੋ 'ਬਹਰਾ'। ੬੬੭.੧/—

**ਬਹਰੋ**—ਬੋਲਾ, ਹੋਰ ਦੇਖੋ 'ਬਹਰਾ'। ੩੫੨.੩, ੪੪੩.੩, ੪੭੪.੨, ੬੦੦.੨

**ਬਹਾਇ**—1. ਬਹਾਉਣ ਦੁਆਰਾ, ਲਮਕਾਉਣ ਨਾਲ, ਪ੍ਰਵਾਹਿਤ ਕਰਨ ਵਾਲਾ। ੫੩੫.੩, ੬੦੯.੩

2. ਬਹਾਉਂਦਾ, ਪ੍ਰਵਾਹਿਤ ਕਰਦਾ, ਤਰਾਉਂਦਾ। ੫੬੩.੨

3. ਬਹਾ ਦੇਈਦਾ, ਪ੍ਰਵਾਹਿਤ ਕਰ ਦੇਈਦਾ, ਤੈਰਨ ਲਈ ਤੋਰ ਦੇਈਦਾ। ੫੯੫.੧

**ਬਹਿ**—(ਸੰ. वहनम्) ਵਹਿਣਾ, ਵਗਣਾ (ਪਾਣੀ ਆਦਿ ਦਾ)। ੩੭੨.੧

**ਬਹਿਓ**—(ਸੰ. वहनम्) 1. ਵਹਿੰਦਾ, ਰੁੜ੍ਹਦਾ। ੪੨੮.੨

2. ਵਹਿ ਤੁਰਿਆ, ਵਗ ਪਿਆ। ੪੩੫.੧

**ਬਹਿਰਿਓ**—ਬਾਹਰੋਂ, ਅੰਦਰੋਂ ਦੇ ਉਲਟ। ੬੬੬.੧

**ਬਹੀਰ**—ਵਹੀਰ, ਭੀੜ (ਸ਼ਿਕਾਰੀਆਂ ਦੀ)। ੨੦੩.੪

**ਬਹੁ**—(ਸੰ. बहु) ਬਹੁਤ ਸਾਰੇ, ਸਾਰੀਆਂ, ਅਨੇਕਾਂ ਹੀ (ਸੰਖਿਆਵਾਚਕ)। ੧੩.੧, ੪੦.੧, ੪੯.੨, ੭੪.੧, ੧੧੨.੨, ੩², ੧੬੪.੨, ੨੫੫.੩, ੩੦੭.੨, ੩੬੬.੨, ੩੭੧.੧, ੩੭੫.੪, ੪੨੨.੨, ੪੬੦.੧, ੪੮੭.੨, ੪੮੯.੧, ੫੧੨.੨, ੫੪੦.੧, ੬੦੦.੩, ੬੧੫.੧

2. ਬਹੁਤ, ਜ਼ਿਆਦਾ, ਅਧਿਕ, ਕਾਫ਼ੀ (ਮਾਤਰਾ ਵਾਚਕ)। ੫੨੭.੧, ੫੫੮.੪, ੫੮੪.੧ ੬੦੫.੪, ੬੩੬.੨

3. ਬਹੁਤ ਉੱਚਾ। ੫੨੭.੨

**ਬਹੁਤ**—(ਸੰ. बहुतर) ਜ਼ਿਆਦਾ, ਚੋਖੀਆਂ/ਚੋਖੀ, ਅਧਿਕ। ੬੫.੧, ੩੦੭.੧

**ਬਹੁਨਾਇਕ**—ਬਹੁਤ ਸਾਰੀਆਂ ਇਸਤਰੀਆਂ ਦੇ ਸੁਆਮੀ, ਸੰਪੂਰਣ ਜਗਤ ਦੇ ਨਾਇਕ, ਜਗਤ ਦੇ ਸਵਾਮੀ, ਭਾਵ ਈਸ਼ਵਰ। ੨੦੬.੪, ੨੦੮.੩, ੨੧੯.੧, ੩੪੫.੨

**ਬਹੁਰੰਗੀ**—ਬਹੁਤ ਰੰਗਾਂ ਦੀ, ਬਹੁਤ ਪ੍ਰਕਾਰ ਦੀ, ਬਹੁਤ ਤਰ੍ਹਾਂ ਦੀ। ੩੧੬.੧, ੩੨੧.੨

**ਬਹੁਰਯੋ** - ਫਿਰ ਮੁੜਕੇ, ਦੁਬਾਰਾ। ੫੯੦.੨

**ਬਹੁਰਾਨੇ**—(ਪ੍ਰਾ. बाहुड़ + आने) ਵਾਪਸ ਆਏ, ਵਾਪਸ ਪਰਤੇ, ਵਾਪਸ ਮੁੜੇ। ੪੩੧.੨

**ਬਹੁਰਿ**—ਮੁੜਕੇ, ਦੁਬਾਰਾ, ਫਿਰ । ੯੩.੨, ੪੪੭.੩, ੫੪੮.੧

**ਬਹੁਰਿਓ** )—1. ਫਿਰ, ਦੁਬਾਰਾ, ਮੁੜਕੇ । ੧੧੭.੩, ੪੪੪.੧, ੪੬੧.੩, ੫੪੮.੨/
**ਬਹੁਰਿਯੋ** ) ੬੬੦.੪/੫੯੨.੧
**ਬਹੁਰੋ** ) 2. ਇਸ ਉਪਰੰਤ, ਇਸ ਤੋਂ ਬਾਅਦ, ਇਸ ਪਿਛੋਂ । ੩੫੩.੨, ੩੭੨.੧,
/—/—

**ਬਹੈ**—ਵਹਿੰਦਾ ਹੈ, ਵਗਦਾ ਹੈ । ੩੭੨.੧, ੪੯੭.੨

**ਬੰਕ**—(ਸੰ. वक्र, वंक) ਟੇਢਾ, ਤਿਰਛਾ, ਵਿੰਗਾ । ੪੧.੨

**ਬਕਤ**—(ਸੰ. वचनम्) 1. ਬੋਲਦੀ ਸੀ, ਉਚਾਰਦੀ ਸੀ । ੬੫.੧
2. ਬੋਲਦਾ ਹੈ, ਉਚਰਦਾ ਹੈ । ੯੫.੪

**ਬਕਤਾ**—(ਸੰ. वक्तृ) ਬੋਲਣ ਵਾਲਾ, ਵਕਤਾ, ਕਥਨ ਕਰਨ ਵਾਲਾ । ੯੯.੩, ੨੪੪.੪, ੩੦੫.੨

**ਬਕਤਿ**—ਕਥਨ ਕਰਦਾ, ਉਚਾਰਦਾ, ਦੇਖੋ 'ਬਕਤ' (2) । ੩੬੦.੩

**ਬਕਨੋ**—(ਸੰ. वच्) ਬੋਲਣਾ, ਉਚਾਰਨਾ, ਕਹਿਣਾ । ੬੨੪.੪

**ਬਕਬਾਨੀ**—(ਸੰ. वचनम्) ਬਕਵਾਦੀ, ਬਹੁਤ ਸ਼ੋਰ ਮਚਾਉਣ ਵਾਲਾ, ਰੌਲਾ ਪਾਉਣ ਵਾਲਾ । ੧੩੨.੨, ੨੩੬.੨
2. ਵਿਅਰਥ ਦੀ ਪੁਕਾਰ, ਵਿਅਰਥ ਰੌਲਾ ਪਾਉਣ ਦੀ ਆਦਤ । ੫੨੫.੪

**ਬਕਬਾਨੀਐ**—ਪੁਕਾਰ ਕਰਦਾ, ਬੋਲਦਾ, ਦੇਖੋ 'ਬਕਬਾਨੀ' । ੫੦੯.੩

**ਬਖਾਨ**—(ਸੰ. व्याख्यानम् > ਪਾਲੀ वक्खान) 1. ਆਖਦਾ, ਕਹਿੰਦਾ । ੩੭੬.੧
2. ਵਰਣਨ ਕੀਤਾ ਜਾ ਸਕਦਾ, ਕਥਨ ਕੀਤਾ ਜਾ ਸਕਦਾ । ੪੪੩.੨
3. ਵਰਣਨ ਕਰਨ, ਕਥਨ ਕਰਨ । ੫੪੦.੧
4. ਆਖੀ ਜਾਂਦੀ ਹੈ, ਕਹੀ ਜਾਂਦੀ ਹੈ । ੬੭੫.੨

**ਬਖਾਨਉ**—ਵਰਣਨ ਕਰਾਂ, ਕਥਨ ਕਰਾਂ । ੬੪੦.੨

**ਬਖਾਨਹੋ**—ਵਖਾਣਦੀ ਹਾਂ, ਭਾਵ ਕਰਦੀ ਹਾਂ । ੬੨੭.੧

**ਬਖਾਨਿ**—ਬਖਾਨ ਬਖਾਨ ਕੇ, ਕਰ ਕਰਕੇ । ੬੬੬.੩

**ਬਖਾਨੀਅਤ**—1. ਕਿਹਾ ਜਾਂਦਾ, ਆਖਿਆ ਜਾਂਦਾ/ਕਹੇ ਜਾਂਦੇ, ਆਖੇ ਜਾਂਦੇ । ੧੨੨.੨, ੨੬੪.੨, ੩੪੦.੩/੩੫੨.੨
2. ਦਰਸਾਇਆ ਜਾਂਦਾ, ਦੱਸਿਆ ਜਾਂਦਾ (ਜਾਣਕਾਰੀ ਦੇਣ ਤੋਂ ਭਾਵ) । ੧੬੪.੩, ੪੮੭.੧

**ਬਖਾਨੀਐ**—1. ਵਰਨਣ ਕੀਤੇ ਜਾਂਦੇ ਹਨ, ਕਥਨ ਕੀਤੇ ਜਾਂਦੇ ਹਨ/ਕਹੇ ਜਾਂਦੇ ਹਨ । ੭.੨, ੪, ੪੦.੧, ੩੭੫.੩
2. ਆਖਿਆ ਜਾਂਦਾ, ਕਿਹਾ ਜਾਂਦਾ/ਆਖੀ ਜਾਂਦੀ ਹੈ, ਕਹੀ ਜਾਂਦੀ ਹੈ । ੧੩੭.੩, ੩੬੧.੨, ੩੮੦.੧, ੪੦੭.੧, ੪੮੭.੪
3. ਦਸਦੀ, ਦੇਂਦੀ (ਉੱਤਰ) । ੧੭੩.੩
4. ਕੀਤੀ ਹੈ ਅਥਵਾ ਕਹੀ ਹੈ । ੬੫੯.੪

**ਬਖਾਨੇ**—ਬਖਾਨਦੀ ਹੈ, ਕਹਿੰਦੀ ਹੈ, ਦਸਦੀ ਹੈ । ੪੧੪.੧, ੬੦੪.੩

**ਬਗ** )— (ਸੰ. वकः) 1. ਬਗਲਾ ਭਾਵ ਪਾਖੰਡੀ, ਕਪਟੀ, ਢੋਂਗੀ । ੧੮੧.੩/—
**ਬਗੁ** ) 2. ਬਗਲਾ, ਇਕ ਪਰਸਿੱਧ ਚਿੱਟੇ ਰੰਗ ਦਾ ਪੰਛੀ, ਜੋ ਮੱਛੀਆਂ ਆਦਿ ਖਾਂਦਾ ਹੈ, ਤੇ ਪਾਖੰਡ ਤੇ ਕਪਟ ਦਾ ਪ੍ਰਤੀਕ ਸਮਝਿਆ ਜਾਂਦਾ ਹੈ । ੨੩੯.੪, ੨੪੦.੨, ੨੯੮.੩,

**ਬਜਾਗਿ**—1. ਬਿੱਜਲੀ, ਦੇਖੋ 'ਬਜਾਗ' । ੪੦੩.੧
2. ਦੋਗਲਾ, ਦੋ ਪਿਉਆਂ ਵਾਲਾ । ੪੭੭.੪
**ਬਜਾਵਤ**—ਵਜਾਏ ਜਾਣ, ਦੇਖੋ 'ਬਜਾਇਬੋ' । ੬੦੦.੨
**ਬਜ੍ਰ**—1. ਕਠੋਰ, ਕਰੜਾ, ਭਾਵ ਕਠੋਰ ਹਿਰਦੇ ਵਾਲਾ, ਦੇਖੋ 'ਬਜਰ' । ੩੦੮.੪
2. ਵਜ਼ਨਦਾਰ, ਠਿੱਗਰ । ੩੨੯.੧, ੫੨੩.੩
**ਬੰਝ**—(ਸੰ. ਵੰਸ਼) ਬਾਂਸ, ਦੇਖੋ 'ਬੰਸ' । ੩੩੫.੧
**ਬਟ**—(ਸੰ. ਵਟ:) ਬੋਹੜ, ਬਰਗਦ, ਬੜ । ੪੫੮.੪
**ਬਟਤ**—(ਸੰ. ਵਟੑ) ਵੱਟਦਾ ਹੈ, ਵੱਲ ਚਾੜ੍ਹ ਚਾੜ੍ਹ ਕੇ ਰੱਸੀ ਬਣਾਂਦਾ ਹੈ । ੫੭੮.੨
**ਬਟਵਾਰਾ**—ਲੁਟੇਰਾ, ਡਾਕੂ, ਰਸਤੇ ਵਿਚ ਲੁਟਣ ਵਾਲਾ, ਰਾਹਮਾਰ । ੧੬੫.੩, ੩੨੩.੧
**ਬਟਵਾਰੀ**—1. ਰਾਹੀ, ਯਾਤਰੂ, ਵਾਟ ਤੇ ਚਲਣ ਵਾਲੇ । ੩੨੩.੧
2. ਠਗੀ, ਡਕੈਤੀ । ੫੨੪.੨
**ਬਟਵਾਰੋ**—ਠਗ, ਡਾਕੂ, ਲੁਟੇਰੇ, ਦੇਖੋ 'ਬਟਵਾਰਾ' । ੨੪੦.੩, ੫੨੪.੨, ੫੮੨.੧
**ਬਟਿ**—ਬੋਹੜ, ਹੋਰ ਦੇਖੋ 'ਬਟ' । ੩੭੩.੩
**ਬਡਾਈ** )— 1. ਵਡਿਆਈ, ਮਹਿਮਾ । ੭.੬. ੧੩.੨, ੭੧.੪, ੩੭੨.੪, ੫੫੬.੧,
**ਬਡਿਆਈ** ) ੩, ੬੩੧.੧/੬੭੧.੧
2. ਹੰਕਾਰ, ਅਭਿਮਾਨ । ੩੦੬.੩, ੩੦੭.੧, ੩੦੮.੨, ੫੨੫.੩, ੬੦੧.੨, ੬੬੨.੩/—
**ਬਡੋ**—1. ਵੱਡਾ ਹੈ, ਦੀਰਘ ਹੈ । ੩੭੬.੧[2], ੨
2. ਵੱਡਾ (ਉਮਰ ਵਿਚ, ਅਵਸਥਾ ਵਿਚ) । ੬੬੦.੪
**ਬਢਤ**—ਵਧਦਾ, ਜ਼ਿਆਦਾ ਹੁੰਦਾ । ੨੪੧.੪
**ਬਢਾਈ**—ਵਧਾ ਲਈ, ਜ਼ਿਆਦਾ/ਅਧਿਕ, ਕਰ ਲਈ । ੬੨੧.੪
**ਬਢਾਏ**—ਵਧ ਆਇਆ ਭਾਵ ਉਛਲ ਆਇਆ, ਛੱਲਾਂ ਮਾਰ ਰਿਹਾ । ੬੫੨.੩
**ਬਢਾਵਹੀ**—1. ਵਧਾ ਲੈਂਦਾ, ਜ਼ਿਆਦਾ ਕਰ ਲੈਂਦਾ । ੩੭੦.੨
2. ਵਧਾਉਂਦਾ, ਭਾਵ ਅਨੁਭਵ ਕਰਦਾ । ੫੬੬.੨
**ਬਢਾਵੈ**—ਵਧਾਉਂਦਾ, ਵਾਧਾ ਕਰਦਾ । ੪੪੪.੩
**ਬਢੈ**—1. ਵੱਧ ਜਾਂਦਾ, ਜ਼ਿਆਦਾ ਹੋ ਜਾਂਦਾ । ੬੩੩.੨
2. ਵਧ ਜਾਵੇ, ਜ਼ਿਆਦਾ ਹੋ ਜਾਵੇ । ੬੫੩.੪
**ਬਤਾਵਈ**—1. ਦੱਸੇ, ਬਿਆਨ ਕਰੇ, ਕਹੇ (ਪ੍ਰਸ਼ਨਵਾਚਕ) । ੧੬੪.੩
2. ਦੱਸੀ ਜਾਂਦੀ ਹੈ, ਕਹੀ ਜਾਂਦੀ ਹੈ, ਨਿਰਦੇਸ਼ ਕੀਤੀ ਜਾਂਦੀ ਹੈ । ੬੭੪.੨
**ਬਤਾਵੈ**—ਦੱਸੇ, ਕਹੇ, ਜਣਾਏ, ਬਿਆਨ ਕਰੇ । ੯੬.੩, ੫੨੪.੧, ੨,੩
**ਬੰਦਸਾਲ** )— (ਸੰ. ਬਨ੍ਦੀਸ਼ਾਲਾ) 1. ਬੰਦੀਖਾਨਾ, ਜੇਲ੍ਹ, ਕਾਰਾਗਾਰ, ਕੈਦੀਆਂ ਨੂੰ
**ਬੰਦਸਾਲਾ** ) ਰਖਣ ਦਾ ਸਥਾਨ । ੪੦੩.੨/੫੭੭.੨
2. ਕੈਦਖਾਨਾ ਭਾਵ ਜਾਨਵਰਾਂ ਨੂੰ ਰਖਣ ਲਈ ਬਣਾਇਆ ਪਿੰਜਰਾ ਆਦਿ ।
—/੬੩੦.੨
**ਬਦਨ**—(ਸੰ. ਵਦਨਮੑ) 1. ਮੂੰਹ, ਮੁਖੜਾ, ਚਿਹਰਾ । ੨੦੪.੧, ੨੧੩.੨, ੪੯੬.੨, ੫੧੪.੩
2. ਮੂੰਹ ਤੋਂ । ੫੧੮.੨
**ਬੰਦਨਾ**—(ਸੰ. ਵੰਦਨਮੑ) ਪਰਣਾਮ, ਨਮਸ਼ਕਾਰ । ੩੯੯.੪, ੪੦੧.੩
**ਬਦਨੀ**—(ਸੰ. ਵਦੑ) ਕਹਿਣੀ, ਆਖਣੀ, ਵਰਣਨ ਕਰਨੀ । ੨੬੨.੧

**ਬਦਨੁ**— ਮੁਖ, ਚਿਹਰਾ, ਦੇਖੋ 'ਬਦਨ' (1) । ੨੬੮.੧

**ਬਦਲੇ**—1. ਬਜਾਏ, ਥਾਂ ਤੇ । ੩੮੯.੧

2. ਵੱਟੇ, ਥਾਂ ਤੇ । ੩੮੯.੧, ੨², ੩

**ਬੰਦੀਜਨ**—(ਸੰ. वंदिन्) ਉਸਤਤੀ ਗਾਇਨ ਕਰਨ ਵਾਲੇ, ਇਕ ਪ੍ਰਾਚੀਨ ਜਾਤੀ ਦੇ ਲੋਕ ਜੋ ਰਾਜਿਆਂ ਮਹਾਰਾਜਿਆਂ ਦੀ ਉਸਤਤੀ ਗਾਉਂਦੇ ਸਨ, ਭੱਟ, ਚਾਰਣ । ੫੮੫.੩

**ਬਦੋ**—ਮੰਨਦੀ, ਸਵੀਕਾਰ ਕਰਦੀ । ੬੬੦.੧

**ਬੰਧ**—(ਸੰ. बन्धन) 1. ਬੰਧਨ, ਜੰਜਾਲ (ਮਾਇਆ ਰੂਪੀ) । ੨੭.੪, ੧੫੬.੨, ੨੩੪.੪

2. ਬੰਧਨ ਵਿਚ ਪਾਉਣ ਵਾਲਾ, ਬੰਦੀ ਬਨਾਉਣ ਵਾਲਾ । ੧੬੨.੩

**ਬਧ**—ਬੰਨ੍ਹਿਆਂ ਹੋਇਆ, ਬੱਝਿਆ ਹੋਇਆ । ੫੨੦.੪

**ਬੰਧਨ**—(ਸੰ. बन्धन) 1. ਰੋਕਣਾ, ਟਿਕਾਉਣਾ, ਅੱਗੇ ਨਾ ਵਧਣ ਦੇਣਾ । ੧੬.੨

2. ਕੈਦ ਅਥਵਾ ਪਿੰਜਰਾ । ੧੫੪.੧, ੨,੩

3. ਬੰਨ੍ਹਣ, ਗਰਿਫ਼ਤ, ਕੈਦ । ੨੩੮.੧, ੫੨੦.੧

4. ਉਹ ਵਸਤੂ ਜਿਸ ਨਾਲ ਕਿਸੇ ਨੂੰ ਬੰਧਨ ਵਿਚ ਪਾਇਆ ਜਾਵੇ ਜਿਵੇਂ ਬੇੜੀ, ਹਥਕੜੀ ਆਦਿ । ੩੮੫.੧

5. ਬੰਨ੍ਹਣਾਂ ਵਿਚ, ਬੰਧਨਾਂ ਵਿਚ । ੪੨੬.੩

**ਬਧਾਇਕੈ**—ਬੰਨ੍ਹਿਆ ਜਾਕੇ, ਬੱਝ ਕੇ । ੪੨੬.੩

**ਬੰਧਿਕ** )— (ਸੰ. बन्धक) ਸ਼ਿਕਾਰੀ, ਚਿੜੀਮਾਰ, ਜਾਨਵਰਾਂ ਜਾਂ ਪੰਛੀਆਂ ਆਦਿ ਨੂੰ
**ਬਧਿਕ** ) ਪਕੜਨ ਵਾਲਾ/ਮਾਰਨ ਵਾਲਾ । ੨੪੨.੧/੨੩੯.੩, ੪੮੫.੨, ੬੧੧.੨

**ਬਧੂ**—(ਸੰ. वधू:) 1. ਦੁਲਹਨ, ਬਹੂ, ਵਹੁਟੀ, ਵਿਆਹੀ ਹੋਈ ਇਸਤ੍ਰੀ । ੨੦੯.੨, ੫੬੯.੧

2. ਇਸਤ੍ਰੀ, ਨਾਰੀ, ਔਰਤ । ੨੩੬.੪, ੨੩੭.੩, ੨੯੯.੨, ੪੪੫.੧

3. ਇਸਤ੍ਰੀ ਨੂੰ ਮਾਰਨਾ, ਇਸਤ੍ਰੀ ਹੱਤਿਆ । ੫੨੧.੨, ੫੭੨.੩

**ਬਨ**—(ਸੰ. वनम् > ਪ੍ਰਾ. वण) ਵਣ, ਜੰਗਲ, ਇਕਾਂਤ ਵਿਚ ਉੱਗੇ ਰੁੱਖਾਂ ਦਾ ਝੁਰਮਟ । ੩੦.੧, ੯੦.੩, ੧੨੧.੪, ੧੫੫.੧², ੧੬੪.੪², ੧੮੪.੨, ੧੯੭.੧, ੨੨੩.੧, ੨੩੧.੨, ੨੯੦.੨, ੩੨੨.੪, ੩੩੫.੧, ੩੬੬.੧, ੪੦੨.੩. ੪੦੩.੧, ੪੧੮.੧, ੪੭੭.੨, ੪੮੯.੧, ੫੦੨.੨, ੫੧੪.੨², ੫੩੧.੩, ੫੪੬.੩, ੬੬੮.੧

2. ਸਮੂਹ, ਭੰਡਾਰ । ੩੯੧.੩

3. ਵਣ ਰੂਪੀ ਤੀਰਥ ਅਥਵਾ ਤਪੋ ਬਨ ਆਦਿ । ੪੧੬.੩

4. ਬਾਗ, ਉਪਵਨ । ੪੦੦.੨

**ਬਨਉਟਾ**—ਗੁਮਾਸ਼ਤਾ, ਮੁਨੀਮ, ਵੱਡੇ ਵਪਾਰੀਆਂ ਵਲੋਂ ਖਰੀਦੋ ਫਰੋਖਤ ਕਰਨ ਲਈ ਨਿਯੁਕਤ ਕੀਤਾ ਹੋਇਆ ਵਿਅਕਤੀ । ੩੮੦.੨

**ਬਨ ਆਵੈ**—ਸਮਝ ਆ ਜਾਂਦੀ ਹੈ, ਸੋਝੀ ਆ ਜਾਂਦੀ ਹੈ । ੫੯੪.੪

**ਬਨ ਆਵਈ**—ਸੋਭਦੀ ਨਹੀਂ, ਫਬਦੀ ਨਹੀਂ । ੫੯੪.੪

**ਬਨਛੀ**—ਮੱਛੀ ਫੜਨ ਵਾਲੀ ਬਾਂਸ ਦੀ ਸੋਟੀ ਜਿਸ ਅੱਗੇ ਡੋਰੀ ਤੇ ਕੁੰਡੀ ਲਗੀ ਹੋਈ ਹੁੰਦੀ ਹੈ ਜਿਸ ਨਾਲ ਮਾਸ ਆਦਿ ਲਗਾਕੇ ਪਾਣੀ ਵਿਚ ਸੁੱਟਕੇ ਮੱਛੀਆਂ ਫੜੀਆਂ ਜਾਂਦੀਆਂ ਹਨ । ੬੩੪.੩

**ਬਨਜ** )— (ਸੰ. वाणिज्यम्) 1. ਵਿਉਪਾਰ, ਵਣਜ, ਸੁਦਾਗਰੀ, ਖਰੀਦਣ-ਵੇਚਣ
**ਬਨਜੁ** ) ਦੀ ਪ੍ਰਕ੍ਰਿਆ । ੪੬੧.੨², ੫੮੪.੨/੪੭੯.੧, ੨, ੫੫੨.੨, ੪, ੫੫੩.੨

2. ਸੌਦਾ, ਮਾਲ । ੫੮੯.੩/੪੫੪.੨

**ਬਨਜ ਬਿਓਹਾਰ** )— ਵਣਜ-ਵਪਾਰ, ਸੁਦਾਗਰੀ, ਦੇਖੋ 'ਬਨਜ' (1)। ੧੧੮.੨, ੨੪੧.੩,
**ਬਨਜੁ ਬਿਓਹਾਰ** ) ੩੯੨.੨, ੪੫੫.੧/੨੩੪.੨, ੩੮੦.੨

**ਬਨਜ-ਬਿਓਹਾਰਹਿ**—ਵਣਜ-ਵਪਾਰ ਵਿਚ, ਦੇਖੋ ਬਨਜ (1) । ੩੭੦.੧

**ਬਨਤ**—ਬਣਦਾ ਹੈ, ਭਾਵ ਪ੍ਰਾਪਤ ਹੁੰਦਾ ਹੈ । ੧੨੬.੪

**ਬਨਤਾ**—(ਸੰ. वनिता) 1. ਸੁਪਤਨੀ, ਵਹੁਟੀ, ਘਰ ਵਾਲੀ । ੨੦੯.੨, ੫੬੦.੧
2. ਇਸਤਰੀਆਂ, ਨਾਰੀਆਂ, ਔਰਤਾਂ । ੩੭੧.੧

**ਬਨਰਾਇ**—1. ਬਨਾਸਪਤੀ, ਬ੍ਰਿਛ-ਬੂਟੇ ਆਦਿਕ । ੪੦੫.੧
2. ਬਨਰਾਜ, ਵੱਡੇ ਬਾਗਾਂ ਬਗੀਚਿਆਂ ਦੇ ਮਾਲਕ । ੫੧੦.੧

**ਬਨਵਾਸ** - (ਸੰ. वनवास:) ਜੰਗਲ ਵਿਚ ਰਹਿਣਾ, ਵਣਾਂ ਦਾ ਨਿਵਾਸੀ ਹੋਣਾ । ੩੦.੧

**ਬਨਾਇ**—1. ਬਣਾਇਆ, ਰਚਿਆ, ਨਿਰਮਿਤ ਕੀਤਾ । ੨੧੩.੨
2. ਬਣਾ ਬਣਾ ਕੇ, ਭਾਵ ਭਲੀ ਭਾਂਤ, ਚੰਗੀ ਤਰ੍ਹਾਂ, ਵਧੀਆ ਤਰੀਕੇ ਨਾਲ । ੫੨੬.੨
3. ਬਣਾਕੇ, ਰਚਕੇ, ਨਿਰਮਿਤ ਕਰਕੇ । ੫੭੬.੧

**ਬਨਾਇਧੋ**—ਬਣਾਕੇ, ਰਚਕੇ, ਨਿਰਮਿਤ ਕਰਕੇ । ੫੯੩.੩

**ਬਨਾਈ**—1. ਬਣਾਈਏ, ਰਚੀਏ, ਨਿਰਮਿਤ ਕਰੀਏ । ੧੧੦.੨
2. ਬਣਾ ਦਿੰਦਾ ਭਾਵ ਦਰਜਾ ਅਥਵਾ ਪਦਵੀ ਪਰਦਾਨ ਕਰ ਦਿੰਦਾ । ੨੦੪.੨

**ਬਨਾਈਅਤ**—ਬਣਾਇਆ ਜਾਂਦਾ, ਰਚਿਆ ਜਾਂਦਾ, ਨਿਰਮਾਣ ਕੀਤਾ ਜਾਂਦਾ, ਤਿਆਰ ਕੀਤਾ ਜਾਂਦਾ । ੩੮੧.੩

**ਬਨਾਸਪਤ** )— (ਸੰ. वनस्पति:) ਬ੍ਰਿਛ-ਬੂਟੇ ਆਦਿ । ੪੯.੪/੩੯.੨, ੭੪.੨, ੯੩.੪,
**ਬਨਾਸਪਤੀ** ) ੧੨੯.੩, ੧੩੩.੩, ੧੩੪.੨, ੨੨੫.੪, ੨੩੭.੨, ੨੭੭.੩, ੨੮੬.੩, ੩੦੬.੩, ੩੦੭.੧, ੩੦੮.੩, ੩੯੪.੨, ੪੧੭.੩, ੪੬੫.੨, ੪੮੯.੧, ੫੧੮.੨, ੫੧੯.੪, ੫੨੫.੩

**ਬਨਾਵਈ**—ਬਣਾ ਲੈਂਦਾ, ਭਾਵ ਹੋ ਜਾਂਦਾ । ੩੩੦.੨

**ਬਨਾਵੈ**—ਬਣਾਉਂਦਾ ਹੈ, ਪਰਵਰਤਿਤ ਕਰ ਲੈਂਦਾ । ੨੦੯.੨

**ਬਨਿ ਆਇਓ** - ਬਣ ਆਈ ਹੈ ਭਾਵ ਸੋਭਦੀ ਹੈ, ਫੱਬਦੀ ਹੈ । ੫੦੪.੪

**ਬਨਿ-ਆਵਈ**—1. ਸੋਭਦੀ ਹੈ, ਫੱਬਦੀ ਹੈ/ਸੋਭਦਾ ਹੈ, ਫੱਬਦਾ ਹੈ । ੧੦.੨, ੧੯੫.੪
2. ਸਮਝ ਆ ਸਕਦੀ ਹੈ, ਮਾਲੂਮ ਹੋ ਸਕਦੀ ਹੈ/ਸਮਝ ਆ ਸਕਦਾ ਹੈ । ੧੫.੨, ੨੦.੪
3. ਬਣ ਆਉਂਦੀ, ਹੋ ਆਉਂਦੀ, ਆ ਸਕਦੀ । ੧੦੨.੨, ੧੦੩.੨
4. ਬਣ ਸਕਦੀਆਂ ਹਨ, ਹੋ ਸਕਦੀਆਂ ਹਨ । ੪੬੨.੧

**ਬਨਿ ਆਵੈ**—1. ਸੋਭ ਸਕਦੀ ਹੈ, ਫੱਬ ਸਕਦੀ ਹੈ, ਚੰਗੀ ਲਗ ਸਕਦੀ ਹੈ ਸੋਭ ਸਕਦਾ, ਫਬ ਸਕਦਾ, ਚੰਗਾ ਲਗ ਸਕਦਾ । ੫੧੦.੧, ੫੧੧.੧, ੫੧੨.੧, ੫੨੭.੪

**ਬਨਿਤਾ**—1. ਪਤਨੀ, ਵਹੁਟੀ, ਦੇਖੋ 'ਬਨਤਾ' (1) । ੪੧.੩, ੧੧੩.੩
2. ਇਸਤਰੀਆਂ, ਔਰਤਾਂ/ਇਸਤਰੀ, ਔਰਤ, ਦੇਖੋ 'ਬਨਤਾ' (2) । ੨੦੪.੨, ੨੧੩.੨, ੩੫੫.੩, ੪੧੫.੨, ੪੪੩.੧, ੫੬੩.੧

**ਬਨੀ**—ਸੋਭਦੀ ਹੈ, ਫੱਬਦੀ ਹੈ । ੩੪੭.੪

**ਬਨੁ**—ਜੰਗਲ, ਦੇਖੋ 'ਬਨ' । ੪੬੦.੧[2]

**ਬਨੇ**—ਬਣਾਇਆ ਹੋਇਆ, ਰਚਿਆ ਹੋਇਆ । ੨੦੫.੧

**ਬਪੁਹਾਰ**—(ਸੰ. वपुस्+हार) ਸਰੀਰ ਹਾਰ ਦਿੰਦੀ ਭਾਵ ਮਰ ਜਾਂਦੀ ਹੈ । ੬੪੫.੩

**ਬਬੂਰ** )— (ਸੰ. ਵਰ੍ਵੂਰ: > ਪ੍ਰਾ.ਬੱਬੂਲ) ਬਬੂਲ, ਕਿੱਕਰ ਦਾ ਦਰਖਤ, ਇਕ ਕੰਡੇਦਾਰ
**ਬਬੂਰੁ** ) ਦਰਖਤ । ੬੩੪:੧/੫੩੨.੧

**ਬਜਾਹਤ**—(ਸੰ. ਵਿਵਾਹ) ਵਿਆਹੁੰਦਾ ਹੈ, ਸ਼ਾਦੀ ਕਰਦਾ ਹੈ । ੫੬੩.੧

**ਬਯਾਹੁ**—(ਸੰ. ਵਿਵਾਹ) ਵਿਆਹ, ਸ਼ਾਦੀ । ੫੬੨.੨

**ਬਜਾਹੇ**—ਵਿਆਹੀਦੇ ਹਨ, ਸ਼ਾਦੀ ਕਰੀਦੀ ਹੈ, ਦੇਖੋ 'ਬਯਾਹੁ' । ੫੮੪.੧

**ਬਜਾਪਤ**—(ਸੰ. ਵ੍ਯਾਪਨਮ੍) ਵਿਆਪ ਜਾਂਦੀ ਹੈ ਭਾਵ ਫੈਲ ਜਾਂਦੀ ਹੈ/ਵਿਆਪ ਜਾਂਦਾ, ਫੈਲ ਜਾਂਦਾ । ੫੫੭.੩/੬੪੪.੩

**ਬਜਾਪਾਰੀ**—(ਸੰ. ਵ੍ਯਾਪਾਰਿਨ੍) ਵਪਾਰੀ, ਵਪਾਰ ਕਰਨ ਵਾਲਾ, ਖਰੀਦੋ-ਫ਼ਰੋਖ਼ਤ ਕਰਨ ਵਾਲਾ । ੫੮੯.੩

**ਬਜਾਲ**—(ਸੰ. ਵ੍ਯਾਲ) ਸੱਪ, ਭੁਝੰਗ, ਹੋਰ ਦੇਖੋ 'ਸਰਪ' । ੫੬੧.੪

**ਬਰ**—1. ਲੜ, ਪੱਲਾ, ਕਪੜੇ ਦਾ ਇਕ ਕੋਣਾ । ੩੭੩.੨

2. ਚੰਗੀ, ਸ੍ਰੇਸ਼ਠ, ਉਤਮ । ੪੪੦.੨, ੫੬੮.੨, ੬੪੦.੩, ੬੫੯.੪

3. (ਫਾ. ਬਰ) ਉਤੇ, ਉਪਰ । ੫੭੩.੧

**ਬਰਸ ਕੈ**—(ਸੰ. ਵਰ੍ਸ਼:, ਵਰ੍ਸ਼ਮ੍) ਵਰ੍ਹਨ ਕਰਕੇ, ਬਰਸਨ ਕਰਕੇ । ੨੪੯.੩

**ਬਰਸੈ**—ਵਰ੍ਹਦਾ ਹੈ, ਵਰਸਦਾ ਹੈ, ਦੇਖੋ 'ਬਰਸ ਕੈ' । ੬੬੨.੨

**ਬਰਹਨੇ**—ਦਰਖਤ ਦੀ ਟਾਹਣੀ, ਬਿਰਖ ਦੀ ਸ਼ਾਖਾ । ੫੮੯.੨

**ਬਰਖ**—(ਸੰ. ਵਰ੍ਸ਼:) 1. ਵਰ੍ਹਾ, ਸਾਲ, ਬਾਰਾਂ ਮਹੀਨਿਆਂ ਦਾ ਸਮਾਂ/ਵਰ੍ਹੇ । ੧੫੬.੩, ੧੫੯.੨ ੪੩੬.੩, ੬੫੪.੨[2]

2. ਵਰ੍ਹਕੇ, ਬਰਸਕੇ । ੩੭੨.੧

3. ਵਰ੍ਹਾ ਕੇ, ਬਰਸਾ ਕੇ । ੪੫੧.੪

4. ਬਰਖਾ, ਮੀਂਹ, ਬਾਰਸ਼ । ੫੭੨.੨

**ਬਰਖਤ**—1. ਵਰ੍ਹਨ ਕਰਕੇ, ਬਰਸਣ ਕਰਕੇ, ਦੇਖੋ 'ਬਰਸ ਕੈ' । ੧੬੩.੨, ੩੯੪.੨

2. ਵਰ੍ਹਦੇ ਹੋਏ, ਬਰਸਦੇ ਹੋਏ, ਦੇਖੋ 'ਬਰਸ ਕੈ' । ੪੪੦.੩

3. ਵਰ੍ਹਦਾ ਹੈ, ਬਰਸਦਾ ਹੈ । ੪੪੨.੧, ੪੭੮.੩, ੫੧੮.੧, ੬੦੩.੩

**ਬਰਖਨ**—(ਸੰ. ਵਰ੍ਸ਼ਣਮ੍) ਬਰਖਾ, ਮੀਂਹ, ਭਾਵ ਬਹੁਤ ਭਾਰੀ ਮਾਤਰਾ ਵਿਚ ਗਿਰਨਾ । ੪੦੩.੧

2. ਵਰ੍ਹੇ, ਸਾਲ, ਦੇਖੋ 'ਬਰਖ' (1) । ੫੦੬.੧

**ਬਰਖਾ**—(ਸੰ. ਵਰ੍ਸ਼ਾ) ਬਾਰਸ਼, ਮੀਂਹ, ਬਰਸਾਤ । ੫੯.੪, ੭੪.੧, ੭੬.੪, ੧੨੮.੪, ੧੫੬.੩ ੧੬੩.੧, ੨੩੭.੧, ੨੪੮.੨, ੨੫੧.੩, ੩੧੧.੨, ੩੨੫.੩, ੪੪੦.੩, ੪੪੬.੧, ੪੫੧.੪, ੪੭੨.੩, ੫੩੭.੨, ੫੪੯.੧, ੬੨੯.੧, ੬੩੫.੩

**ਬਰਖੈ**—ਵਰਸਦਾ, ਵਰ੍ਹਦਾ । ੬੨੯.੧

**ਬਰਜਨ**—ਰੋਕਾਂ, ਭਾਵ ਉਪਾਉ । ੫੭੩.੩

**ਬਰਜਿ**—ਵਰਜ ਕੇ, ਰੋਕਕੇ, ਮਨ੍ਹਾ ਕਰਕੇ । ੬੧.੧, ੭੮.੪, ੮੨.੩, ੯੨.੩, ੨੫੯.੧, ੨੮੧.੧ ੨੮੩.੩, ੫੪੭.੪, ੬੨੨.੪

**ਬਰਤ**—(ਸੰ. ਵ੍ਰਤ:) ਕਿਸੇ ਖਾਸ ਦਿਨ ਧਾਰਮਿਕ ਮਰਿਯਾਦਾ ਅਧੀਨ ਕੁਝ ਨਾ ਖਾਣ ਦਾ ਭਾਵ। ੪੮੨.੨

**ਬਰਤਮਾਨ** )— 1. ਵਰਤਦਾ ਹੋਇਆ, ਲਗਿਆ ਹੋਇਆ, ਪਰਵਿਰਤ ਹੋਇਆ ਹੋਇਆ।
**ਬਰਤਮਾਨਿ** ) ੪੫.੪/—

2. ਵਰਤਣ ਵਾਲਾ, ਪਰਵਿਰਤ ਹੋਏ ਹੋਏ । ੮੪.੧/—

3. ਪਰਵਿਰਿਤ ਹੋਣ ਵਾਲਾ, ਲਗਣ ਵਾਲਾ । ੮੪.੨/—

4. (ਸੰ. वर्तमान) ਵਰਤਮਾਨ ਕਾਲ, ਹੁਣ ਦਾ ਸਮਾਂ । ੧੯੦.੨, ੧੯੭.੩/੧੦੬.੧

**ਬਰਤੈ**—ਵਰਤਦਾ ਹੈ, ਭਾਵ ਵਿਚਰਦਾ ਹੈ । ੧੦੬.੧, ੧੯੦.੨

**ਬਰਦਾਈ**—ਵਰ ਦੇਣ ਵਾਲਾ, ਵਰ ਦਾਤਾ । ੧੨੬.੪

**ਬਰਨ** )— (ਸੰ. वर्ण) 1. ਜਾਤ, ਸ੍ਰੇਣੀ/ਜਾਤਾਂ, ਸ੍ਰੇਣੀਆਂ । ੨੪.੪, ੩੨.੧, ੧੪੪.੨,
**ਬਰਨੁ** ) ੩੩੩.੩. ੩੭੫.੪, ੪੦੭.੪, ੪੯੩.੪/—

2. ਨਸਲ, ਵੰਸ਼ । ੩੯.੧, ੩੦੭.੩, ੩੦੮.੧/—

3. (ਸੰ. रङ्ग ਫਾ. ਰੰਗ) ਰੰਗ, ਕਾਲਾ, ਪੀਲਾ, ਨੀਲਾ ਆਦਿ ਰੰਗ ਤੋਂ ਭਾਵ । ੩੯.੧³, ੪੯.੨², ੭੪.੧², ੧੦੩.੩², ੧੨੨.੧, ੧੩੩.੨², ੧੬੧.੧², ੧੯੮.੨, ੨੮੬.੨⁴, ੩੩੦.੨³, ੩੪੭.੩², ੩੬੪.੨, ੫੦੧.੨, ੫੮੧.੩, ੫੯੬.੨, ੫੯੭.੨, ੬੧੧.੩/੫੦੧.੨

4. ਰੰਗ, ਭਾਵ ਪ੍ਰਕਾਰ ਦੀ, ਤਰ੍ਹਾਂ ਦੀ, ਵੰਨ-ਸੁਵੰਨੇ । ੪੦.੧, ੪੯.੨², ੩⁶, ੭੪.੧, ੨⁴, ੩², ੪੮੯.੧/—

5. ਉੱਤਮ ਗੁਣ । ੧੮੫.੧/—

**ਬਰੰਬ੍ਰੂਹ**—ਵਰ ਮੰਗ ! ਵਰ ਮੰਗੋ ! ੪੬੮.੪

**ਬਰੀਆ**—ਵਾਰੀ, ਵੇਲਾ, ਅਉਸਰ । ੬੫੩.੩

**ਬਲ**—(ਸੰ. बलम्) 1. ਤਾਕਤ, ਸ਼ਕਤੀ, ਸਮਰਥਾ । ੧੩.੩, ੧੧੭.੨, ੧੪੧.੩, ੨੨੦.੨, ੩੫੯.੩, ੫੨੭.੨, ੫੫੮.੨, ੬੦੭.੧, ੬੪੭.੧

2. ਜ਼ੋਰ ਹੋਣਾ, ਭਾਵ ਤੇਜ਼ ਹੋਣਾ (ਪੀੜਾ ਆਦਿ ਲਈ) । ੪੦੩.੨

**ਬਲਹਾਰੀ**—ਨਿਛਾਵਰ ਹੋਣ ਵਾਲੀ, ਸਦਕੇ ਜਾਣ ਵਾਲੀ । ੩੯੩.੩

**ਬਲਛਲ**—ਵਲ-ਛਲ, ਹੇਰਾ ਫੇਰੀ, ਚਲਾਕੀ । ੫੨੧.੧

**ਬਲ ਜਾਉ**—(ਸੰ. बलि) ਬਲਿਹਾਰ ਜਾਵਾਂ, ਸਦਕੇ ਜਾਵਾਂ, ਕੁਰਬਾਨ ਜਾਵਾਂ, ਵਾਰੀ ਜਾਵਾਂ । ੫੭੧.੧

**ਬਲਬੰਚ**—(ਸੰ. बल+वञ्च) ਜ਼ੋਰ ਨਾਲ ਠਗਣ ਵਾਲੇ, ਜ਼ਬਰਦਸਤੀ ਲੁੱਟਣ ਵਾਲੇ । ੨੯੫.੩

**ਬਲਵੰਤ**—(ਸੰ. बलवत्) ਤਾਕਤਵਰ, ਤਕੜਾ, ਜ਼ੋਰਾਵਰ, ਬਲੀ । ੬੦੭.੧

**ਬਲਾਨੀਐ**—(ਸੰ. विलय:) ਸਮਾਪਤ ਹੋਣਾ, ਨਸ਼ਟ ਹੋਣਾ, ਵਿਨਾਸ਼ ਹੋਣਾ । ੨੨੪.੩

**ਬਲਿ**—1. ਨਿਛਾਵਰ ਸਦਕੇ, ਕੁਰਬਾਨ, ਦੇਖੋ 'ਬਲ ਜਾਉ' । ੨੬੯.੪

2. (ਸੰ. बलिन्) ਤਾਕਤਵਰ, ਜ਼ੋਰਾਵਰ, ਬਲੀ । ੬੬੦.੪

**ਬਲਿਹਾਰ**—ਕੁਰਬਾਨ, ਸਦਕੇ, ਘੋਲ ਘੁਮਾਈ । ੨੬੯.੪, ੬੪੬.੪

**ਬਲਿਹਾਰੀਐ**—ਕੁਰਬਾਨ ਕਰ ਦੇਈਏ, ਨਿਛਾਵਰ ਕਰ ਸੁਟੀਏ । ੬੫੦.੨

**ਬਲਿਹਾਰੇ**—ਕੁਰਬਾਨ, ਸਦਕੇ, ਨਿਛਾਵਰ, ਦੇਖੋ 'ਬਲਿਹਾਰ' । ੬੬੩.੪

**ਬਲੀ**—(ਸੰ. वल्ली) ਵੇਲ, ਜ਼ਮੀਨ ਉਪਰ ਫੈਲਣ ਜਾਂ ਕਿਸੇ ਆਸਰੇ ਨਾਲ ਉੱਚੀ ਥਾਂ ਤੇ ਚੜ੍ਹ ਜਾਣ ਵਾਲਾ ਬੂਟਾ । ੪੯.੧, ੩੦੮.੧

**ਬਲੁ**—ਜ਼ੋਰ, ਸ਼ਕਤੀ, ਦੇਖੋ 'ਬਲ' (1) । ੩੬੪.੧

**ਬਾਇ**—(ਸੰ. वायु, वात:) ਹਵਾ, ਪਉਣ, ਵਾਯੂ । ੨੨੪.੧

**ਬਾਇਸ** )— (ਸੰ. वायस:) ਕਾਂ, ਕਉਆ, ਕਾਗ, ਇਕ ਪ੍ਰਕਾਰ ਦਾ ਕਾਲਾ ਪੰਛੀ । ੨੬.੩,
**ਬਾਇਸੁ** ) ੨੪੯.੨, ੪੭੦.੩/੪੪੫.੩, ੫੧੨.੩, ੫੩੨.੨

**ਬਾਇ-ਮੰਡਲ**—(ਸੰ. वायु:+मण्डल) ਵਾਯੂ-ਮੰਡਲ, ਆਕਾਸ਼ । ੨੨੪.੧

**ਬਾਏ**—(ਸੰ. वाम) ਸੱਜੇ, ਖੱਬੇ ਦੇ ਉਲਟ। ੪੦੪.੨

**ਬਾਂਸ**—(ਸੰ. वंश:) ਵੰਝ ਇਕ ਪ੍ਰਸਿੱਧ ਗੰਢਾਂ ਵਾਲਾ ਲੰਮਾ ਤੰਡੇਦਾਰ ਪੌਦਾ ਹੋਰ ਦੇਖੋ 'ਬੰਸ' (1)। ੨੭.੧, ੮੩.੩, ੮੪.੨, ੨੩੬.੩, ੩੦੭.੨,੩, ੪੬੫.੨, ੪੯੩.੪, ੫੦੭.੧, ੬੩੮.੩, ੬੩੯.੧, ੬੬੨.੩

**ਬਾਸ**—(ਸੰ. वासना) 1. ਵਾਸ਼ਨਾਵਾਂ, ਇਛਾਵਾਂ, ਕਾਮਨਾਵਾਂ, ਤ੍ਰਿਸ਼ਨਾਵਾਂ (ਮਾਇਆ ਰੂਪੀ)। ੨੭.੪

2. (ਸੰ. वास:) ਵਸਦਾ ਹੈ, ਰਹਿੰਦਾ ਹੈ, ਭਾਵ ਅਵਸਥਾ ਦਾ ਧਾਰਨੀ ਹੁੰਦਾ/ਹੁੰਦੇ। ੬੮.੪, ੨੪੮.੨, ੨੫੧.੪, ੨੭੨.੪, ੩੪੯.੪, ੩੮੬.੧, ੪੦੨.੪, ੪੪੫.੩

3. ਰਹਿਣ ਵਾਲੇ, ਵਸਣ ਵਾਲੇ, ਨਿਵਾਸੀ। ੭੫.੩, ੫੪੮.੪

4. ਵੰਝ, ਬਾਂਸ, ਦੇਖੋ ਬੰਸ (1)। ੧੩੨.੨, ੨੯੯.੧, ੫੧੯.੪

5. ਵਸਣ ਦੀ, ਰਹਿਣ ਦੀ, ਨਿਵਾਸ ਕਰਨ ਦੀ। ੪੦੯.੧

6. ਗੰਧ, ਮਹਿਕ, ਵਾਸ਼ਨਾ। ੫੩੩.੨, ੫੮੯.੧, ੫੯੯.੧, ੬੦੮.੨², ੬੦੯.੧, ੬੧੫.੩, ੬੫੩.੧

7. ਵਸਾਕੇ, ਵਾਸਾ ਕਰਕੇ, ਭਾਵ ਰਖਕੇ, ਟਿਕਾਕੇ। ੬੦੯.੧

8. ਰਹਿਕੇ, ਨਿਵਾਸ ਕਰਕੇ, ਵੱਸਕੇ। ੬੩੮.੩²

**ਬਾਸਕ ਨਾਗ**—(ਸੰ. वासुकि:+नाग:) ਨਾਗ ਰਾਜ, ਸੱਪਾਂ ਦਾ ਰਾਜਾ, ਕਦਰੂ ਦੇ ਗਰਭ ਤੋਂ ਉਤਪਨ ਕਸ਼ਯਪ ਦਾ ਪੁੱਤਰ ਜੋ ਅੱਠ ਨਾਗਾਂ ਵਿਚੋਂ ਦੂਸਰਾ ਸੀ। ਮਿਥ ਹੈ ਕਿ ਬਾਸੁਕ ਨੂੰ ਨੇਤਰਾ ਬਣਾਕੇ ਦੇਵਤਿਆਂ ਤੇ ਦੈਂਤਾਂ ਨੇ ਖੀਰ ਸਮੁੰਦਰ ਰਿੜਕਿਆ ਸੀ। ਇਥੇ ਇਹ ਸ਼ਬਦ ਸਪ ਲਈ ਮੁਹਾਵਰੇ ਦੇ ਤੌਰ ਤੇ ਵਰਤਿਆ ਹੈ। ੭੫.੨

**ਬਾਸਤ**—(ਸੰ. वास:) ਵਾਸ਼ਨਾ ਵਾਲਾ, ਸੁਗੰਧਿਤ, ਖੁਸ਼ਬੂਦਾਰ। ੩੪੬.੩

**ਬਾਸਨ** )— (ਸੰ. वास.) 1. ਸੁਗੰਧੀ, ਖੁਸ਼ਬੂ/ਖੁਸ਼ਬੂਆਂ। ੫੦੭.੧/੧੭.੩, ੧੯.੨, ੪੯.੨,
**ਬਾਸਨਾ** ) ੮੫.੪, ੯੪.੩, ੧੩੧.੨, ੧੩੩.੩, ੧੩੪.੧, ੨੨੫.੪, ੩੧੯.੨, ੩੩੦.੩, ੫੮੬.੧, ੬੨੫.੨, ੬੩੯.੧

2. ਵਾਸ਼ਨਾਵਾਂ, ਇਛਾਵਾਂ, ਕਾਮਨਾਵਾਂ ਤ੍ਰਿਸ਼ਨਾ/ਤ੍ਰਿਸ਼ਨਾਵਾਂ ਦੇਖੋ 'ਬਾਸ' (1)। —/੨੨੪.੧, ੩੩੬.੧

3. ਵਾਸ਼ਨਾ ਲੈਣ ਦੀ ਕਿਰਿਆ, ਸੁੰਘਣ ਦੀ ਕਿਰਿਆ। ੧੮.੩, ੨੮੫.੨, ੫੩੩.੨

4. ਵਾਸ਼ਨਾ, ਮਹਿਕ, ਗੰਧ। —/੩੭.੩, ੩੮.੨, ੮੦.੨, ੧੧੨.੩

**ਬਾਸਨੁ**—(ਸੰ. वासनन) ਬਰਤਨ, ਭਾਂਡਾ। ੪੧੯.੩

**ਬਾਸਿ**--ਸੁਗੰਧੀ, ਖੁਸ਼ਬੂ ਦੇਖੋ 'ਬਾਸਨ' (1)। ੫੧੬.੧

**ਬਾਸੀ**—(ਸੰ. वास:) ਵਾਸੀ, ਰਹਿਣ ਵਾਲਾ, ਨਿਵਾਸ ਕਰਨ ਵਾਲਾ। ੪੦੭.੨²

**ਬਾਸੀਐ**—ਵਸ ਜਾਂਦੀ ਹੈ, ਭਾਵ ਸੰਚਰਿਤ ਹੋ ਜਾਂਦੀ ਹੈ, ਪਰਵੇਸ਼ ਕਰ ਜਾਂਦੀ ਹੈ। ੩੦੬.੩, ੬੩੮.੩

**ਬਾਂਸੁ**--ਵੰਝ, ਬਾਂਸ, ਦੇਖੋ 'ਬੰਸ' (1)। ੮੩.੨, ੮੪.੧, ੨੪੦.੪, ੩੦੮.੧, ੨, ੩

**ਬਾਸੁ**—1. ਸੁਗੰਧ, ਖੁਸ਼ਬੋ ਦੇਖੋ 'ਬਾਸ' (6)। ੫੩.੩, ੧੯੯.੨, ੨੭੪.੩, ੨੭੯.੨, ੨੯੦.੨, ੫੩੪.੨², ੫੩੫.੧²

2. ਬਾਂਸ, ਦੇਖੋ 'ਬਾਂਸੁ'। ੧੯੧.੪, ੨੪੯.੩, ੩੦੬.੩

3. ਨਿਵਾਸ, ਵਾਸਾ, ਭਾਵ ਅਵਸਥਾ ਦਾ ਧਾਰਨੀ ਹੁੰਦਾ ਦੇਖੋ 'ਬਾਸ' (2)। ੨੫੯.੧

4. ਨਿਵਾਸ, ਵਾਸਾ, ਰਹਿਣ ਤੋਂ ਭਾਵ। ੩੩੬.੧

5. ਗੰਧ, ਵਾਸ਼ਨਾ। ੪੩੭.੩

**ਬਾਸੁਰ**—(ਸੰ. वासर: वासरम्) ਦਿਨ, ਰਾਤ ਤੋਂ ਉਲਟ, ਸੂਰਜ ਚੜ੍ਹਨ ਤੋਂ ਲੈਕੇ ਛਿਪਣ ਤਕ ਦਾ ਸਮਾਂ। ੪੨੩.੩, ੪੮੭.੪, ੪੮੮.੧, ੬੩੫.੨

**ਬਾਸੈ**—ਸੁਗੰਧੀ ਵਾਲੇ, ਖੁਸ਼ਬੋ ਵਾਲੇ ੮੩.੩, ੮੪.੨

**ਬਾਹਰ** )—(ਸੰ. बाह्य > ਪ੍ਰਾ. बाहिरअ) ਅੰਦਰ ਤੋਂ ਉਲਟ ਕਿਸੀ ਵਸਤੂ ਜਾਂ ਸਥਾਨ
**ਬਾਹਰਿ** ) ਦੀ ਨਿਸ਼ਚਿਤ ਸੀਮਾਂ ਤੋਂ ਪਾਰ। ੫੪੪.੧, ੨/੩੧੦.੧, ੪੪੭.੩

**ਬਾਕੋ**—(ਸੰ. वङ्क) ਟੇਢਾ, ਵਿੰਗਾ। ੩੯੦.੧

**ਬਾਘ** )—(ਸੰ. व्याघ्र:) ਚੀਤਾ, ਸ਼ੇਰ ਦੀ ਨਸਲ ਦਾ ਇਕ ਮਾਸਾਹਾਰੀ ਜੰਗਲੀ ਜਾਨ-
**ਬਾਘੁ** ) ਵਰ। ੬੩੦.੨/੨੪੦.੧

**ਬਾਚੀਐ**—ਬਚਦੀ ਨਹੀਂ, ਸੁਰੱਖਿਅਤ ਨਹੀਂ ਰਹਿੰਦੀ, ਭਾਵ ਗਲ ਜਾਂਦੀ ਹੈ। ੪੭੮.੩

**ਬਾਂਛਤ** )—(ਸੰ. वांछित) 1. ਇਛਤ, ਚਾਹਿਆ ਹੋਇਆ/ਚਾਹੀ ਹੋਈ। ੧੭੯.੧,
**ਬਾਛਤ** ) ੬੫੮.੩/੩੫੦.੨/---
**ਬਾਛੈ** ) 2. ਚਾਹੁੰਦੇ, ਲੋਚਦੇ, ਇੱਛਾ ਕਰਦੇ/ਚਾਹੁੰਦੀਆਂ, ਲੋਚਦੀਆਂ। ੩੯੬.੨/੧੯੩.੧, ੪੨੧.੩/੩੦੯.੪, ੪੦੯.੧, ੫੯੩.੪

**ਬਾਜ**—(ਸੰ. वाद्य) ਵਜਦੀ/ਵਜਦੇ, ਵਜਦਾ, ਵਾਜਿਆਂ ਆਦਿ ਦੇ ਵਜਣ ਦੀ ਕਿਰਿਆ, ਉਨ੍ਹਾਂ ਵਿਚੋਂ ਧੁਨੀ ਉਤਪੰਨ ਹੋਣ ਦੀ ਕਿਰਿਆ। ੨੪੬.੪, ੩੭੧.੩, ੫੬੩.੩/੨੯.੩, ੨੪੭.੪ ੨੬੮.੨ (ਭਾਵ ਝੂਮਦਾ) ੩੮੨.੨, ੪੧੧.੧, ੬੧੯.੩

**ਬਾਜੁ**—(ਸੰ. वाजिन्) 1. ਘੋੜਾ, ਅਤਿਅੰਤ ਤੇਜ਼ ਦੌੜਨ ਵਾਲਾ ਇਕ ਜਾਨਵਰ। ੩੧੩.੨
2. (ਸੰ. वाद्य) ਵਾਜਾ, ਵਜਾਇਆ ਜਾਣ ਵਾਲਾ ਕੋਈ ਸਾਜ਼। ੩੭੧.੩, ੫੬੩.੩

**ਬਾਜੇ**—1. ਵਜਦਾ ਹੈ, ਆਵਾਜ਼ ਪੈਦਾ ਕਰਦਾ/ਵਜਦੀ, ਆਵਾਜ਼ ਪੈਦਾ ਕਰਦੀ। ੩੦੮.੩, ੬੨੪.੩

**ਬਾਜੈ**—ਵਜਦੀ, ਸੰਗੀਤ ਦੀ ਧੁਨ ਉਤਪੰਨ ਕਰਦੀ, ਦੇਖੋ 'ਬਾਜ'। ੫੮੦.੨

**ਬਾਂਝ** )—(ਸੰ. वन्ध्या) ਉਹ ਔਰਤ ਜਿਸਦੇ ਔਲਾਦ ਉਤਪੰਨ ਨਾ ਹੁੰਦੀ ਹੋਵੇ। ੨੩੬.੪,
**ਬਾਝ** ) ੪੪੩.੧, ੪੪੫.੧, ੫੧੯.੧/੨੩੭.੩, ੨੯੯.੨

**ਬਾਂਝਿ**—ਬਾਂਝਪੁਣਾ, ਬੱਚਾ ਨਾ ਪੈਦਾ ਹੋਣ ਦਾ ਰੋਗ, ਦੇਖੋ 'ਬਾਂਝ'। ੫੧੩.੩

**ਬਾਂਟ**—ਵੰਡਣ ਤੋਂ ਭਾਵ, ਇਕੋ ਜਿਹੀ ਤਰਤੀਬ ਵਿਚ ਕਰਨ ਤੋਂ ਭਾਵ। ੪੮੪.੧

**ਬਾਟ**—(ਸੰ. वाट:) ਰਸਤਾ, ਮਾਰਗ, ਰਾਹ। ੪੮੬.੨

**ਬਾਟਮਾਰ**—(ਸੰ. वाट:+मार:) ਠੱਗਕੇ, ਲੁੱਟਕੇ। ੫੨੪.੨

**ਬਾਂਟਿ**—ਵੰਡਣ ਤੋਂ ਭਾਵ, ਇਕੋ ਜਿਹਾ ਹਿੱਸਾ ਦੂਸਰਿਆਂ ਨੂੰ ਦੇਣ ਤੋਂ ਭਾਵ। ੫੩੦.੨

**ਬਾਢਿ**—ਵੱਧ, ਅਧਿਕ, ਜ਼ਿਆਦਾ। ੩੩੧.੩

**ਬਾਢੈ**—ਵੱਧ ਜਾਂਦਾ, ਜ਼ਿਆਦਾ ਹੋ ਜਾਂਦਾ। ੪੨੫.੩

**ਬਾਣੀ**—(ਸੰ. वाणी) ਬਚਨ, ਕਥਨ, ਬੋਲ। ੬੩੦.੪

**ਬਾਤ**—(ਸੰ. वार्ता) 1. ਗੱਲ, ਬਚਨ। ੨੬੪.੩, ੩੦੫.੨, ੪੩੩.੧
2. ਮਾਮਲਾ, ਸਥਿਤੀ, ਭਾਵ ਭੁੱਲ। ੪੪੪.੧

**ਬਾਤਨੁ**—ਬਾਤਾਂ, ਗੱਲਾਂ, ਵਾਰਤਾਲਾਪ, ਦੇਖੋ 'ਬਾਤ' (1)। ੪੩੯.੧

**ਬਾਤੀ**—(ਸੰ. वर्ति) ਬੱਤੀ (ਦੀਵੇ ਆਦਿ ਦੀ), ਰੂੰ ਦੀ ਵੱਟ ਕੇ ਬਣਾਈ ਬਰੀਕ ਵੱਟੀ ਜੋ ਦੀਵੇ ਵਿਚ ਬਲਦੀ ਹੈ। ੫੬੧.੨

**ਬਾਤੈ**—ਬਾਤਾਂ, ਗੱਲਾਂ, ਬਚਨ, ਦੇਖੋ 'ਬਾਤਨੁ'। ੬੫.੧, ੫੨੬.੨

ਬਾਦ—(ਸੰ. ਵਾਧਸ੍) 1. ਵਾਜਿਆਂ ਦੀ ਧੁਨੀ, ਵਾਜਿਆਂ ਦੀ ਝਣਕਾਰ। ੨.੬, ੪੭੪.੨, ੫੭੪.੨, ੫੭੯.੩
2. ਬਾਜਾ ਵਜਾਉਣ ਦਾ ਯੰਤਰ ਜਿਸ ਨੂੰ ਵਜਾਉਣ ਨਾਲ ਧੁਨੀ ਪੈਦਾ ਹੁੰਦੀ ਹੈ। ੧੦.੩, ੧੧.੩, ੧੨.੨, ੫੨.੪, ੧੧੨.੩, ੧੩੧.੨, ੧੭੨.੩, ੧੮੫.੨, ੧੯੮.੨, ੨੫੪.੩, ੨੫੫.੩, ੨੬੫.੩, ੩੦੪.੨, ੩੪੧.੨, ੩੪੨.੪, ੫੦੦.੩, ੬੦੦.੨
3. (ਸੰ. ਵਾਦ:) ਵਾਦ-ਵਿਵਾਦ, ਤਰਕ-ਵਿਤਰਕ। ੨੭੨.੩, ੪੮੨.੩
4. ਘੰਡਾ ਹੇੜਾ ਰੂਪ ਵਾਜਾ, ਸ਼ਿਕਾਰੀਆਂ ਵਲੋਂ ਹਿਰਨ ਨੂੰ ਫੜਨ ਲਈ ਬਣਾਇਆ ਇਕ ਪ੍ਰਕਾਰ ਦਾ ਸਾਜ਼। ੨੯੨.੨, ੪੧੨.੨, ੪੨੪.੩, ੪੩੧.੨
5. ਬੋਲ, ਗਲਾਂ, ਬਚਨ, ਭਾਵ ਵਿਚਾਰ ਆਦਿ। ੩੪੨.੪, ੪੪੯.੨
6. ਬੋਲਣਾ, ਕੁਝ ਕਹਿਣ ਦੀ ਕ੍ਰਿਆ। ੫੨੧.੧
7. ਵਿਅਰਥ, ਫ਼ਜ਼ੂਲ, ਬਿਨਾਂ ਮਤਲਬ। ੬੨੪.੪

ਬਾਦਰ—(ਸੰ. ਵਾਰਿਦ: > ਪ੍ਰਾ. ਬਦ੍ਦਲ) ਬੱਦਲ, ਅਸਮਾਨ ਵਿਚ ਇਕੱਠੀ ਹੋਈ ਹੋਈ ਭਾਫ਼ ਜਿਸਤੋਂ ਬਾਰਸ਼ ਹੁੰਦੀ ਹੈ। ੩੨੫.੧, ੫੪੯.੧

ਬਾਦਿ—1. ਨਿਰਾਰਥਕ ਸ਼ਬਦ। ੧੪੩.੩
2. ਵਾਜੇ, ਦੇਖੋ 'ਬਾਦ' (2)। ੧੮੮.੩
3. ਵਿਧੀ, ਤਰੀਕਾ। ੫੦੬.੨
4. ਵਿਅਰਥ, ਫਜ਼ੂਲ, ਦੇਖੋ 'ਬਾਦ' (7)। ੧੯੯.੩, ੨੬੨.੧. ੫੧੧.੩

ਬਾਦੁ—ਤਰਕ-ਵਿਤਰਕ, ਬਹਿਸ, ਮੁਬਾਹਸਾ, ਦੇਖੋ 'ਬਾਦ' (3)। ੧੭੫.੨

ਬਾਧ—(ਸੰ. ਬਨ੍ਧ੍) ਬੰਨ੍ਹਕੇ, ਰੱਸੀ ਅਥਵਾ ਗੰਢ ਆਦਿ ਦੁਆਰਾ ਕੱਸਕੇ ਲਪੇਟਣ ਦੀ ਕਿਰਿਆ। ੪੯੫.੩

ਬਾਧਜੋ—(ਸੰ. ਬਨ੍ਧਨਸ੍) ਬੰਨ੍ਹਿਆ ਹੋਇਆ, ਕੈਦ ਕੀਤਾ ਹੋਇਆ, ਬੰਦੀ ਬਣਾਇਆ ਹੋਇਆ। ੬੩੦.੨

ਬਾਧਵ—(ਸੰ. ਬਾਨ੍ਧਵ) ਰਿਸ਼ਤੇਦਾਰ, ਸੰਬੰਧੀ, ਨਾਤੇਦਾਰ। ੧੦੦.੧

ਬਾਂਧਿ – ਬੰਨ੍ਹਕੇ, ਜਕੜਕੇ, ਬੰਦ ਕਰਕੇ, ਲਪੇਟਕੇ, ਦੇਖੋ 'ਬਾਧਜੋ'। ੩੧੮.੨, ੫੬੨.੪

ਬਾਧੇ—1. ਬੰਨ੍ਹਕੇ, ਭਾਵ ਗਲ ਵਿਚ ਲਪੇਟਕੇ, ਦੇਖੋ 'ਬਾਧਜੋ'। ੨੨੪.੨
2. ਬੰਨ੍ਹਿਆ, ਲਪੇਟਿਆ, ਦੇਖੋ 'ਬਾਧਜੋ'। ੩੭੩.੨

ਬਾਧੇ—ਵਧਦਾ ਹੈ, ਪਰਫੁਲਤ ਹੁੰਦਾ ਹੈ। ੨੭੩.੧

ਬਾਨ—(ਸੰ. ਬਾਣ) ਤੀਰ, ਬਾਣ, ਕਾਨੀ, ਇਕ ਪ੍ਰਕਾਰ ਦਾ ਕਮਾਣ ਨਾਲ ਚਲਾਇਆ ਜਾਣ ਵਾਲਾ ਸ਼ਸਤਰ। ੨੭੨.੧, ੩੬੫.੧, ੩੯੧.੧, ੫੭੪.੨, ੬੧੦.੧, ੬੧੧.੨, ੬੩੦.੧, ੬੪੪.੨

ਬਾਨਕ—ਸਜਾਵਟ, ਸ਼ਿੰਗਾਰ, ਸਜ ਧਜ। ੨੦੫.੧, ੨੦੯.੧

ਬਾਨਿ—ਸੁਭਾ, ਆਦਤ, ਵਾਦੀ। ੧੪੨.੨, ੨੯੪.੩, ੩੫੭.੧

ਬਾਨੀ—(ਸੰ. ਵਾਣੀ) 1. ਵਾਣੀ, ਪਵਿੱਤਰ ਧਾਰਮਿਕ ਬਚਨ (ਗੁਰਬਾਣੀ ਦੇ ਅਰਥਾਂ ਵਿਚ)। ੯੧.੩. ੨੫੯.੪
2. ਬਾਨ, ਆਭਾ, ਚਮਕ। ੩੬੦.੨
3. ਕਥਨ, ਬੋਲ। ੫੭੦.੪

ਬਾਮ—(ਸੰ. ਵਾਮਾ) ਇਸਤ੍ਰੀ, ਔਰਤ, ਨਾਰੀ। ੬੧੫.੪

ਬਾਯਸ—(ਸੰ. ਵਾਯਸ) ਕਾਂ, ਕਊਆ, ਕਾਗ। ੫੭੧.੧

**ਬਾਰ**—(ਸੰ. ਵਾਰ) 1. ਵਾਰੀ, ਦਫਾ, ਮਰਤਬਾ । ੧੧੧.੨, ੬੭੩.੧², ੪²
2. ਵਾਰ, ਦਿਨ, ਰੋਜ਼, ਹਫਤੇ ਦੇ ਦਿਨ ਆਦਿ । ੪੪੮.੨, ੪੮੪.੧
3. ਬਾਰ ਬਾਰ, ਬਾਰੰਬਾਰ, ਫਿਰ ਫਿਰ (ਮੁਹਾਵਰਾ) । ੪੯੧.੨², ੫੧੦.੨²
4. ਵਾੜ, ਖੇਤ ਆਦਿ ਦੇ ਚਾਰੇ ਪਾਸੇ ਕੀਤੀ ਕੰਡਿਆਂ ਆਦਿ ਦੀ ਰੋਕ । ੫੮੨.੨
5. ਦੇਰ, ਵਿਲੰਬ, ਚਿਰ, ਢਿਲ । ੫੯੨.੩

**ਬਾਰਜ**—(ਸੰ. ਵਾਰਿਜ) ਕਮਲ, ਜਲ ਵਿਚ ਪੈਦਾ ਹੋਣ ਵਾਲਾ ਫੁੱਲ । ੪੦੨.੨

**ਬਾਰਨੀ**—(ਸੰ. ਵਾਰੁਣੀ)— ਸ਼ਰਾਬ, ਮਦਿਰਾ, ਨਸ਼ੇਦਾਰ ਤਰਲ ਪਦਾਰਥ । ੮੮.੧

**ਬਾਰੰਬਾਰ**— ਬਾਰ ਬਾਰ, ਫਿਰ ਫਿਰ, ਦੁਬਾਰਾ ਦੁਬਾਰਾ, ਘੜੀ ਮੁੜੀ । ੪੪.੨, ੧੧੧.੨, ੧੪੬.੨ ੨੬੯.੪, ੬੧੪.੨

**ਬਾਰਿ**—1. ਵਾੜ, ਹੋਰ ਦੇਖੋ 'ਬਾਰ' (4) । ੨੨੧.੩, ੫੩੨.੧
2. (ਸੰ. ਵਾਰਿ) ਪਾਣੀ, ਜਲ । ੨੭੩.੨
3. ਬਾਰ ਬਾਰ, ਘੜੀ ਮੁੜੀ. ਦੇਖੋ 'ਬਾਰ' (3) । ੪੩੦.੨²
4. ਵਾਰੀ, ਦਫਾ, ਮਰਤਬਾ, ਦੇਖੋ 'ਬਾਰ' । (1) ੪੬੧.੩

**ਬਾਰੀ** —(ਸੰ. ਵਾਰ) 1. ਵਾਰੀ, ਮੌਕਾ, ਅਵਸਰ । ੨੧੨.੪, ੨੧੯.੧, ੩੪੫.੧, ੬੫੪.੪, ੬੫੮.੩, ੬੬੦.੨
2. ਵਾਲੀਆਂ ਜੋ ਸ਼ਿੰਗਾਰ ਹਿੱਤ ਕੰਨਾਂ ਵਿਚ ਪਾਈਆਂ ਜਾਂਦੀਆਂ ਹਨ । ੩੪੭.੨

**ਬਾਰੁਨੀ** — ਸ਼ਰਾਬ, ਹੋਰ ਦੇਖੋ 'ਬਾਰਨੀ' । ੧੫੫.੪, ੨੯੭.੩, ੨੯੮.੨, ੩੯੧.੨

**ਬਾਰੇ**—(ਸੰ. ਬਾਲ) ਪੁੱਤਰ, ਬੇਟਾ । ੫੭੯.੧

**ਬਾਲਕ**—(ਸੰ. ਬਾਲਕ) ਬੱਚਾ/ਬੱਚੇ ਛੋਟੀ ਉਮਰ ਦਾ ਸ਼ਿਸ਼ੂ, ਬਾਲ । ੧੫੯.੧, ੧੭੨.੩, ੧੮੦.੧, ੩੪੯.੩, ੩੬੯.੧, ੩੯੩.੧, ੪੦੫.੩, ੪੦੬.੧, ੩, ੪੪੮.੪, ੫੭੯.੨, ੫੯੯.੨, ੬੦੪.੨

**ਬਾਲਕਹਿ** — ਬੱਚੇ ਨੂੰ, ਬਾਲਕ ਨੂੰ, ਦੇਖੋ 'ਬਾਲਕ' । ੩੫੭.੧

**ਬਾਲਕਨ**—ਬੱਚਿਆਂ, ਬਾਲਕਾਂ, ਬਾਲਕ ਦਾ ਬਹੁਵਚਨ, ਦੇਖੋ 'ਬਾਲਕ' । ੪੭੮.੩

**ਬਾਲਕੁ**— ਬੱਚਾ, ਹੋਰ ਦੇਖੋ 'ਬਾਲਕ' । ੪੦੬.੨

**ਬਾਲਕੈ** — ਬਾਲਕ ਨੂੰ, ਬੱਚੇ ਨੂੰ, ਦੇਖੋ 'ਬਾਲਕ' । ੩੯੩.੩

**ਬਾਲਬੁਧਿ**— (ਸੰ. ਬਾਲ+ਬੁਦ੍ਧਿ) 1. ਬੱਚਿਆਂ ਵਰਗੀ ਅਕਲ, ਬੱਚਿਆਂ ਵਰਗੀ ਬੁੱਧੀ । ੧੦੭.੧, ੨੬੨.੪, ੩੯੩.੧, ੪੦੯.੩, ੫੭੯.੨, ੬੦੪.੨
2. ਬਚਪਨ, ਬਾਲਕਪਣ (ਭਾਵ) । ੨੪੧.੨, ੩੯੩.੧, ੬੦੪.੨

**ਬਾਲਾ** —(ਸੰ. ਬਾਲਾ) ਇਸਤ੍ਰੀ, ਔਰਤ, ਨਾਰੀ । ੬੩੭.੧

**ਬਾਲੁ** —(ਸੰ. ਬਾਲ) ਬੱਚਾ, ਬਾਲਕ । ੩੫੩.੩

**ਬਾਲੂ**—(ਸੰ. ਵਾਲੁਕਾ) ਰੇਤ, ਦਾਣੇਦਾਰ ਮਿੱਟੀ ਜਿਹੜੀ ਪੱਥਰਾਂ ਦੀ ਰਗੜ ਤੋਂ ਬਣਦੀ ਹੈ । ਇਹ ਦਰਿਆਵਾਂ, ਮਾਰੂਥਲਾਂ, ਸਮੁੰਦਰਾਂ ਦੇ ਕਿਨਾਰੇ ਤੇ ਜ਼ਮੀਨ ਦੀ ਮਿੱਟੀ ਦੀ ਤਹਿ ਥਲਿਉਂ ਮਿਲਦੀ ਹੈ । ੫੩੧.੨

**ਬਾਵਨ** —(ਸੰ. ਵਾਮਨ) ਬਾਵਨ ਚੰਦਨ ਦਾ ਬੂਟਾ, ਚਿੱਟਾ ਚੰਦਨ ਜੋ ਅਤਿ ਸੁਗੰਧੀ ਵਾਲਾ ਹੁੰਦਾ ਹੈ । ੨੨੩.੨, ੨੯੯.੧, ੩੬੧.੩, ੪੧੭.੩, ੫੩੪.੨⁴, ੬੦੮.੨²

**ਬਾਵਰੀ** —ਪਾਗਲ, ਝੱਲੀ, ਸ਼ੁਦੈਣ, ਜਿਸ ਦੀ ਬੁੱਧੀ ਕੰਮ ਨਾ ਕਰਦੀ ਹੋਵੇ । ੨੨੦.੧

**ਬਾਵਰੇ**—ਪਾਗਲ, ਝੱਲਾ, ਸ਼ੁਦਾਈ ਬੇਸਮਝ, ਸੁਰਤਹੀਣ । ੧੯੧.੪, ੨੬੪.੨, ੫੧੦.੩, ੫੧੧.੪, ੫੫੬.੨, ੬੭੧.੨

**ਬਿਉਹਾਰ**—(ਸੰ. व्यापार:) 1. ਵਿਹਾਰ, ਵਪਾਰ, ਵਣਜ ਸੁਦਾਗਰੀ। ੬੭.੧, ੧੨੬.੨. ੩੯੮.੨, ੪੬੧.੩

2. ਸਲੂਕ, ਵਿਵਹਾਰ, ਬਰਤਾਵ। ੧੮੮.੧

**ਬਿਉਹਾਰੀ**—(ਸੰ. व्यापारिन्) ਵਪਾਰੀ, ਵਪਾਰ ਕਰਨ ਵਾਲਾ। ੬੭੫.੪

**ਬਿਉਹਾਰੁ**—ਵਪਾਰ, ਉਪਜੀਵਕਾ ਲਈ ਕੀਤਾ ਜਾਂਦਾ ਕੰਮ, ਹੋਰ ਦੇਖੋ 'ਬਿਉਹਾਰ' (1)। ੫੫੨.੨

**ਬਿਓਗ**—(ਸੰ. वियोग) 1. ਜੁਦਾਈ, ਵਿਛੋੜਾ, ਵਿਜੋਗ। ੨੩.੧, ੧੧੩.੩, ੨੦੭.੧, ੨੧੦.੧, ੩, ੨੯੯.੪, ੩੦੦.੧, ੨, ੩੩੩.੨, ੪੨੦.੩, ੪੫੦.੩, ੫੦੯.੧, ੫੧੩.੨, ੫੫੦.੨

2. (ਸੰ. वियोगिन्) ਵਿਯੋਗੀ, ਵਿਛੋੜੇ ਵਾਲਾ, ਵਿਛੜਿਆ ਹੋਇਆ। ੫੨੧.੩

**ਬਿਓਗੀ**—ਵਿਯੋਗੀ, ਹੋਰ ਦੇਖੋ ਬਿਓਗ' (2)। ੧੩੪.੪. ੨੬੭.੧

**ਬਿਆਸ**—(ਸੰ. व्यास:) ਬਿਆਸ ਰਿਸ਼ੀ ਪਰਾਸ਼ਰ ਦਾ ਪੁੱਤਰ ਸੀ ਜੋ ਕਿ ਮਤਸਯੋਦਰੀ ਅਥਵਾ ਸਤਯਵਤੀ ਦੇ ਉਦਰ ਤੋਂ ਪੈਦਾ ਹੋਇਆ। ਇਹ ਬਹੁਤ ਵਿਦਵਾਨ ਪੁਰਸ਼ ਸੀ। ਮੰਨਿਆ ਜਾਂਦਾ ਹੈ ਕਿ ਚਾਰੋਂ ਵੇਦਾਂ ਦਾ ਸੰਪਾਦਨ ਰਿਸ਼ੀ ਵੇਦ ਵਿਆਸ ਨੇ ਕੀਤਾ। ਪਹਿਲਾਂ ਮੰਤਰ ਜ਼ਬਾਨੀ ਹੀ ਚਲੇ ਆਉਂਦੇ ਸਨ। ਇਸ ਨੇ ਇਨ੍ਹਾਂ ਨੂੰ ਵਿਸ਼ਿਵਾਰ ਵੰਡ ਕੇ ਚਾਰੋਂ ਵੇਦਾਂ ਦੇ ਰੂਪ ਵਿਚ ਸੰਭਾਲਿਆ। 'ਬ੍ਰਹਮ ਸੂਤਰ' ਲਿਖਣ ਕਰਕੇ ਇਨ੍ਹਾਂ ਨੂੰ ਵੇਦਾਂਤ ਸ਼ਾਸਤਰ ਦਾ ਮੋਢੀ ਵੀ ਮੰਨਿਆ ਜਾਂਦਾ ਹੈ। ਮਹਾਂਭਾਰਤ ਦਾ ਬਹੁਤ ਸਾਰਾ ਹਿੱਸਾ ਵੀ ਰਿਸ਼ੀ ਵੇਦ ਵਿਆਸ ਜੀ ਨੇ ਹੀ ਰਚਿਆ ਮੰਨਿਆ ਜਾਂਦਾ ਹੈ। ੫੪੩.੧

**ਬਿਆਸਾਤ**—ਵਰੋਸਾਇਆ ਜਾਂਦਾ ਭਾਵ ਜੀਵਨ-ਮੁਕਤ ਹੋ ਜਾਂਦਾ। ੩੬੨.੪

**ਬਿਆਹ**—(ਸੰ विवाह:) ਸ਼ਾਦੀ, ਵਿਆਹ, ਇਕ ਪਰੰਪਰਾਗਤ ਰਸਮ ਜਿਸ ਅਨੁਸਾਰ ਮਰਦ ਤੇ ਇਸਤਰੀ ਦੰਪਤੀ-ਸੂਤਰ ਵਿਚ ਪਰੋਏ ਜਾਂਦੇ ਹਨ। ੩੮੨.੧

**ਬਿਆਹੇ**—ਵਿਆਹ ਹੋ ਜਾਣ ਤੇ, ਸ਼ਾਦੀ ਹੋ ਜਾਣ ਤੇ, ਦੇਖੋ 'ਬਿਆਹ'। ੧੧੮.੧, ੧੧੯ ੧

**ਬਿਆਕਰਨ**—ਵਿਆਕਰਣ ਸ਼ਾਸ਼ਤਰ, ਉਹ ਸ਼ਾਸ਼ਤਰ ਜਿਸ ਵਿਚ ਕਿਸੇ ਭਾਸ਼ਾ ਦੇ ਸ਼ੁੱਧ ਬੋਲਣ ਜਾਂ ਲਿਖਣ ਦੇ ਨਿਯਮ ਦੱਸੇ ਗਏ ਹੋਣ। ੫੪੦.੧

**ਬਿਆਜ**—ਸੂਦ, ਵਿਆਜ, ਉਧਾਰ ਦਿੱਤੇ ਧਨ ਨੂੰ ਵਰਤਣ ਬਦਲੇ ਦਿੱਤਾ ਗਿਆ ਪੈਸਾ। ੨੪੧.੪, ੬੩੩.੨

**ਬਿਆਧ**—(ਸੰ. व्याध:) 1. ਸ਼ਿਕਾਰੀ, ਪਸ਼ੂ ਪੰਛੀਆਂ ਨੂੰ ਮਾਰਨ ਅਥਵਾ ਪਕੜਨ ਵਾਲਾ ਵਿਅਕਤੀ। ੨੯੮.੩

2. (ਸੰ. व्याधि:) ਦੁੱਖ, ਕਲੇਸ਼, ਬਿਪਤਾ, ਝੰਝਟ। ੬੩੩.੨

**ਬਿਆਧਿ**—(ਸੰ. व्याधि:) ਸਰੀਰਿਕ ਰੋਗ, ਸਰੀਰਿਕ ਬੀਮਾਰੀਆਂ। ੭੮.੧, ੨੩੩.੪

**ਬਿਆਪ**—(ਸੰ. व्यापन) ਵਿਆਪਣਾ, ਪ੍ਰਭਾਵਿਤ ਕਰਨਾ। ੩੬੦.੧

**ਬਿਆਪਹੀ**—ਵਿਆਪਦਾ, ਪਸਰ ਜਾਂਦਾ, ਫੈਲ ਜਾਂਦਾ, ਦੇਖੋ 'ਬਿਆਪ'। ੨੬੬.੧

**ਬਿਆਪਤ**—ਵਿਆਪਦਾ ਹੈ, ਪ੍ਰਭਾਵਿਤ ਕਰਦਾ ਹੈ, ਦੇਖੋ 'ਬਿਆਪ'। ੩੩੧.੪, ੩੯੮.੩

**ਬਿਆਪਾਰੀ**—(ਸੰ. व्यापारिन्) ਵਿਉਪਾਰੀ, ਵਪਾਰ ਕਰਨ ਵਾਲਾ। ੧੧੪.੧

**ਬਿਆਪਿ**—ਵਿਆਪਣਾ, ਪ੍ਰਭਾਵਿਤ ਕਰਨਾ, ਦੇਖੋ 'ਬਿਆਪ'। ੯੨.੨, ੩੩੬.੨

**ਬਿਆਪੈ**—1. ਵਿਆਪਦਾ/ਵਿਆਪਦੀ, ਪ੍ਰਭਾਵਿਤ ਕਰਦਾ/ਪ੍ਰਭਾਵਿਤ ਕਰਦੀ, ਦੇਖੋ 'ਬਿਆਪ'। ੧੦੪.੪, ੩੫੫.੪, ੫੪੯.੨

2. ਵਿਆਪਿਆ ਹੋਇਆ, ਪਸਰਿਆ ਹੋਇਆ, ਫੈਲਿਆ ਹੋਇਆ। ੨੦੩.੧$^{2}$, ੨, ੩

3. ਵਿਆਪੇ, ਪ੍ਰਭਾਵਿਤ ਕਰੇ, ਪ੍ਰਭਾਵ ਪਾਵੇ, ਦੇਖੋ 'ਬਿਆਪ'। ੫੪੪.੪
4. ਵਿਆਪ ਰਿਹਾ, ਪ੍ਰਭਾਵਿਤ ਕਰ ਰਿਹਾ, ਦੇਖੋ 'ਬਿਆਪ'। ੬੬੭.੩

**ਬਿਆਰ**—ਬੀਜਣ ਯੋਗ ਬੀਜ, ਪੱਕਿਆ ਹੋਇਆ ਫਲ ਜੋ ਬੀਜ ਲਈ ਰਖਿਆ ਜਾਂਦਾ ਹੈ। ੪੪੪.੪

**ਬਿਆਲ**—(ਸੰ. व्याल:) ਸੱਪ, ਇਕ ਪ੍ਰਕਾਰ ਦਾ ਰੀਂਗਣ ਵਾਲਾ ਜ਼ਹਿਰੀਲਾ ਜੀਵ। ੧੨੭.੧, ੧੬੭.੪

**ਬਿਸਟਾ**—(ਸੰ. विष्ठा) ਪਖਾਨਾ, ਮਲ, ਟੱਟੀ, ਵਿਸ਼ਟਾ। ੪੯੧.੧

**ਬਿਸਥਰ**—ਬਿਸਥਾਰਦੇ ਹਨ, ਫੈਲਾਉਂਦੇ ਹਨ। ੧੬੨.੩

**ਬਿਸਥਾਰ**—(ਸੰ. (विस्तार) ਵਿਸਤਾਰ, ਪਸਾਰਾ, ਫੈਲਾਉ। ੧੯੨.੩, ੨੨੯.੪, ੩੭੩.੩

**ਬਿਸਥਾਰੇ**—ਵਰਤਾਉ ਕਰਦੇ, ਵਿਵਹਾਰ ਕਰਦੇ (ਭਾਵ)। ੫੭੯.੨

**ਬਿਸਥਾਰੋ**—ਵਿਸਥਾਰ, ਵੱਖ ਵੱਖ ਹੋਣ ਤੋਂ ਭਾਵ, ਦੇਖੋ 'ਬਿਸਥਾਰ'। ੯੩.੨

**ਬਿਸਨੀ**—(ਸੰ. व्यसनिन्) ਭੈੜੇ ਚਰਿੱਤਰ ਵਾਲੀ, ਭੋਗ ਵਿਲਾਸ ਵਿਚ ਗ੍ਰਸਤ। ੪੬੦.੨

**ਬਿਸਮ**—(ਸੰ. विस्मय:) 1. ਅਸਚਰਜਮਈ, ਹੈਰਾਨੀਜਨਕ ਅਚੰਭਿਤ ਕਰਨ ਵਾਲੀ/ਵਾਲੀਆਂ ਲਈ। ੯.੪, ੧੮.੪, ੪੨.੪², ੭੧.੪, ੮੦.੪, ੮੧.੪, ੮੬.੨, ੮੯.੪, ੯੦.੧, ੯੨.੩, ੯੩.੪, ੯੬.੨, ੧੧੨.੧, ੧੩੮.੪, ੧੩੯.੪, ੧੫੨.੨, ੧੬੯.੪, ੧੮੯.੩, ੧੯੬.੪, ੨੧੧.੪, ੨੩੨.੧, ੨੪੪.੧, ੨੫੧.੪, ੨੬੩.੧, ੨੭੨.੪, ੨੭੪.੧, ੨੭੫.੧, ੨੮੨.੪, ੨੮੯.੨, ੨੯੦.੪, ੨੯੧.੨, ੨੯੪.੪, ੩੦੫.੪, ੩੨੨.੩, ੩੪੨.੧, ੪੦੭.੪, ੪੨੭.੪, ੪੨੯.੩, ੫੩੪.੨, ੬੦੮.੨, ੬੪੮.੪

2. ਅਸਚਰਜ, ਅਚੰਭਿਤ, ਵਿਸਮਾਦਿਤ, ਹੈਰਾਨ। ੧੯.੨, ੩੩.੩, ੬੫.੪, ੬੬.੧, ੧੪੧.੩, ੧੪੨.੧, ੧੪੩.੧, ੧੭੧.੧, ੨੦੫.੩, ੨੪੯.੪, ੨੬੨.੪, ੪੧੪.੨, ੪੩੨.੪, ੬੦੫.੧, ੬੧੬.੪

3. ਬਿਸਮਾਦ ਰੂਪ, ਵਾਹਿਗੁਰੂ, ਅਸਚਰਜ ਰੂਪ ਪਰਮਾਤਮਾ। ੫੨.੧, ੬੨.੪, ੨੫੩.੪, ੨੭੯.੪, ੨੯੩.੧, ੩੩੩.੩, ੪੩੬.੪

4. ਅਸਚਰਜਤਾ, ਹੈਰਾਨੀ, ਵਿਸਮਾਦਤਾ। ੧੫੩.੨, ੫੨੯.੪

5. ਵਿਸਮਾਦਮਈ, ਅਨੰਦਯੁਕਤ। ੩੩੫.੩, ੪੩੩.੩

**ਬਿਸਮਰਨ**—(ਸੰ. विस्मरणम्) ਭੁਲਾ ਦੇਣਾ, ਚੇਤਾ ਨਾ ਰਖਣਾ, ਯਾਦ ਨਾ ਰਖਣਾ। ੩੪.੨, ੮੬.੨, ੨੬੩.੪, ੩੩੬.੩

**ਬਿਸਮਾਦੇ**—ਇਸਥਿਤ ਹੋਏ ਹਨ, ਠਹਿਰੇ ਹਨ ਭਾਵ ਸਮਾ ਗਏ ਹਨ। ੮੬.੨

**ਬਿਸਮਾਹਿ**—ਵਿਸਮਾਦਿਤ ਅਨੰਦ, ਅਲੌਕਿਕ ਆਤਮਿਕ ਅਨੰਦ, ਦੇਖੋ 'ਬਿਸਮ' (1)। ੨੪੭.੩

**ਬਿਸਮਾਦ**—(ਸੰ. विस्मयंगम) 1. ਅਸਚਰਜਮਈ, ਅਲੌਕਿਕ ੨.੬, ੬.੧, ੧੫.੧, ੨੨.੩, ੮੦.੩, ੮੬.੨, ੫੨.੪, ੧੧੨.੩, ੧੯੮.੨, ੨੫੧.੩, ੨੫੪.੩, ੨੫੯.੨, ੨੮੫.੩, ੩੨੧.੪, ੬੨੧.੪, ੬੨੪.੩

2. ਅਸਚਰਜ ਵਾਹਿਗੁਰੂ। ੮੬.੨

3. (ਸੰ. विस्मय) ਹੈਰਾਨ, ਅਸਚਰਜ। ੨੫੦.੧

4. ਅਲੌਕਿਕ ਅਨੰਦ, ਵਿਸਮਾਦੀ ਅਨੰਦ। ੩੨੮.੨, ੪੫੬.੩

**ਬਿਸਮਾਦਹਿ-ਬਿਸਮਾਦ**—ਬਿਸਮਾਦ ਤੋਂ ਵਿਸਮਾਦ, ਅਲੌਕਿਕ ਤੋਂ ਅਲੌਕਿਕ ਭਾਵ ਅਤਿਅੰਤ ਵਿਸਮਾਦਮਈ, ਦੇਖੋ 'ਬਿਸਮਾਦ' (1)। ੮.੧, ੩

2. ਟਿਕਣਾ, ਇਸਥਿਤ ਹੋਣਾ । ੧੩੯.੨, ੨੬੬.੪

3. ਚੈਨ, ਸ਼ਾਂਤੀ । ੪੨੮.੨

**ਬਿਸ੍ਵ**—ਵਿਸ਼ਵ, ਸੰਸਾਰ, ਦੇਖੋ 'ਬਿਸੁ' । ੬੦੨.੪, ੬੪੭.੧

**ਵਿਸ੍ਵਨਾਥ**—(ਸੰ. विश्वनाथः) ਵਿਸ਼ਵ ਦਾ ਸਵਾਮੀ, ਸ਼ਿਵਜੀ ਦਾ ਇਕ ਵਿਸ਼ੇਸ਼ਣ । ੬੭੧.੨

**ਬਿਸ੍ਵਾਸ**—1. ਭਰੋਸਾ, ਯਕੀਨ, ਸਿਦਕ, ਹੋਰ ਦੇਖੋ 'ਬਿਸਵਾਸ' । ੨੬.੪, ੪੨.੪², ੬੨.੪, ੮੯.੪, ੯੨.੩, ੧੧੨.੧, ੧੨੫.੨, ੨੫੧.੪, ੨੭੯.੪, ੨੮੧.੪, ੨੮੪.੨, ੨੯੦.੪, ੨੯੧.੨. ੨੯੪.੪, ੩੨੨.੩, ੫੨੯.੪, ੬੨੫.੧

2. ਵਿਸ਼ਵਾਸ਼ਘਾਤ, ਵਿਸ਼ਵਾਸ ਨੂੰ ਤੋੜ ਦੇਣਾ । ੫੨੧.੨, ੫੭੨.੩

**ਬਿਸ੍ਵਾਸੀ**—ਵਿਸ਼ਵਾਸ ਕਰਨ ਵਾਲਾ, ਯਕੀਨ ਰਖਣ ਵਾਲਾ, ਮੰਨਣ ਵਾਲਾ, ਦੇਖੋ 'ਬਿਸਵਾਸ' । ੩੨੮.੪, ੩੩੩.੩

**ਬਿਸ੍ਵਾਸੁ**—ਯਕੀਨ, ਹੋਰ ਦੇਖੋ 'ਬਿਸਵਾਸ' । ੫੧੬.੩

**ਬਿਸ੍ਵਾਸੇ**—ਵਿਸ਼ਵਾਸ਼, ਭਰੋਸਾ, ਦੇਖੋ 'ਬਿਸਵਾਸ' । ੧੬੯.੪

**ਬਿਸ੍ਵਾਬੀਸ**—ਵੀਹ ਵਿਸਵੇ, ਸ਼ਤ-ਪ੍ਰਤੀਸ਼ਤ ਭਾਵ ਪੂਰਨ ਤੌਰ ਤੇ ਸਹੀ (ਮੁਹਾਵਰਾ) । ੩੩੧.੩

**ਬਿਹਸ**—(ਸੰ. विहसनम्, विहासः) ਹੱਸਣਾ, ਰੋਣ ਤੋਂ ਉਲਟ । ੪੦੯.੨

**ਬਿਹਸਤ-ਬਿਹਸਾਇਕੈ**—ਹੱਸਦੇ-ਹਸਾਉਂਦੇ, ਖੁਸ਼ੀ ਖੁਸ਼ੀ, ਦੇਖੋ 'ਬਿਹਸ' । ੩੭੮.੧

**ਬਿਹਸਾਵਈ**—ਖਿੜਾਉਂਦਾ ਭਾਵ ਮਹਿਕਾਉਂਦਾ, ਸੁਗੰਧਿਤ ਕਰਦਾ (ਜਗਤ ਨੂੰ), ਦੇਖੋ 'ਬਿਹਸ' । ੫੪੬.੩

**ਬਿਹਸਿ**—ਹੱਸਕੇ, ਪ੍ਰਸੰਨ ਹੋਕੇ, ਦੇਖੋ 'ਬਿਹਸ' । ੧੩੭.੨

**ਬਿਹੰਗ** )—(ਸੰ. विहंगः) 1. (ਮਨੁੱਖੀ ਮਨ ਰੂਪੀ) ਪੰਛੀ । ੧੮੪.੪/—
**ਬਿਹੰਗਮ** ) 2. ਪੰਛੀ, ਪਰਿੰਦਾ ਉੜਣ ਵਾਲਾ ਪਰਾਂ ਵਾਲਾ ਜਨੌਰ । ੪੨੪.੨/੬੬੧.੨

**ਬਿਹਬਲ**—(ਸੰ. विह्वल) ਵਿਆਕੁਲ, ਬੇਕਰਾਰ, ਬੇਚੈਨ । ੨੦੩.੪

**ਬਿਹਾਇ** )— 1. ਵਿਹਾਉਣਾ, ਬਤੀਤ ਹੋਣਾ, ਗੁਜ਼ਰਨਾ । ੨੧੯.੪, ੨੩੪.੪, ੪੯੫.੪/
**ਬਿਹਾਤ** ) ੨੪੧.੧, ੫੨੦.੨, ੫੮੯.੨, ੬੫੯.੨, ੬੬੦.੩

2. ਬਤੀਤ ਹੋਵੇ, ਗੁਜ਼ਰੇ । ੬੫੪.੨/—

3. ਬਤੀਤ ਹੋ ਰਹੀ ਹੈ, ਗੁਜ਼ਰ ਰਹੀ ਹੈ । ੬੬੭.੩/—

4. ਅਨੁਭਵ ਕਰਨਾ, ਮਹਿਸੂਸ ਕਰਨਾ (ਭਾਵ) । —/੩੧੦.੧, ੩੫੦.੨

**ਬਿਹਾਨਿਓ**—ਬਤੀਤ ਹੋ ਗਿਆ, ਗੁਜ਼ਰ ਗਿਆ । ੪੨੦.੪

**ਬਿਹਾਨੀਐ**—ਬਤੀਤ ਕਰ ਦਿੱਤੀ, ਗੁਜ਼ਾਰ ਦਿੱਤੀ । ੫੦੯.੪

**ਬਿਹਾਯ**—ਬਤੀਤ ਹੋਣੀ, ਗੁਜ਼ਰਨੀ, ਵਿਹਾਉਣੀ । ੫੭੮.੪

**ਬਿਹਾਰੈ**—ਵਿਹਾਰ ਨੂੰ, ਵਪਾਰ ਨੂੰ, ਦੇਖੋ । ੬੭੫.੪

**ਬਿਹਾਵੈ**—1. ਬੀਤਦੀ ਹੈ, ਗੁਜ਼ਰਦੀ ਹੈ । ੫੯੪.੧

2. ਬੀਤੇਗੀ, ਗੁਜ਼ਰੇਗੀ । ੬੬੦.੪

**ਬਿਹੂੰਨ** )—(ਸੰ. विहीन) ਬਿਨਾ, ਰਹਿਤ, ਵਿਹੂਣ । ੫੧੬.੩, ੫੩੩.੧, ੨, ੩, ੫੩੭.੨,
**ਬਿਹੂਨ** ) ੫੫੧.੧/੧੯੮.੨, ੧੯੯.੩, ੨੦੨.੩, ੨੬੪.੨, ੪੧੫.੨, ੪੭੧.੧, ੬੩੫.੩

**ਬਿਕਟ**—(ਸੰ. विकट) 1. ਬਹੁਤ ਜ਼ਿਆਦਾ, ਅਤਿਅੰਤ । ੫੬੫.੩

2. ਬਹੁਤ ਔਖੀ, ਅਤਿਅੰਤ ਮੁਸ਼ਕਲ । ੫੭੧.੨

੩੬੫.੧, ੩੬੬.੧, ੨, ੩੬੭.੨, ੩੭੬.੨, ੩੭੮.੩, ੩੮੦.੧, ੩੮੨.੨, ੩੮੩.੪, ੩੮੫.੧, ੩੯੨.੨, ੩੯੫.੧, ੪੧੭.੨, ੪੧੮.੨, ੪੩੦.੨, ੪੫੫.੧, ੪੬੩.੩, ੪੬੫.੩, ੪੭੮.੧ ੪੭੯.੩, ੫੦੧,੨, ੩, ੫੧੯.੩, ੫੩੦.੧, ੫੩੧.੩ ੫੩੪.੨, ੫੪੬.੧, ੩, ੪, ੫੫੦.੨, ੫੫੮.੪, ੫੬੨.੧, ੫੬੪.੪. ੫੬੯.੨, ੫੭੭.੨, ੫੮੩.੨ ੫੮੪.੨, ੫੮੬.੪, ੫੯੫.੧, ੬੦੬.੧, ੬੦੮.੨, ੬੧੬.੪, ੬੧੭.੧, ੬੨੯.੪, ੬੩੦.੨, ੩, ੬੩੧.੨, ੬੩੨.੧, ੬੩੯.੩, ੬੪੩.੨, ੬੪੯.੧, ੬੬੧.੩, ੬੬੮.੧

2. ਵਿਚੋਂ, ਅੰਦਰੋਂ । ੧੦੯.੧, ੩੦੫.੩, ੪੦੭.੩, ੪੨੨.੧

3. ਬਿਖ, ਜ਼ਹਿਰ, ਦੇਖੋ 'ਬਿਖ' । ੩੭੫.੧, ੫੫੭.੩

**ਬਿਖੈਧਰ**—ਸੱਪ, ਹੋਰ ਦੇਖੋ 'ਬਿਖਧਰ' । ੨੦੧.੪

**ਬਿਖਿ੍ਆਤਾ**—(ਸੰ. विख्यात) ਉੱਘੇ, ਪ੍ਰਸਿੱਧ, ਮਸ਼ਹੂਰ । ੧੦੦.੨

**ਬਿਗਸਤ** )— ਵਿਗਸਦਾ ਹੈ, ਆਨੰਦਿਤ ਹੁੰਦਾ ਹੈ/ਵਿਗਸਦੀਆਂ ਹਨ, ਆਨੰਦਿਤ ਹੁੰਦੀਆਂ
**ਬਿਗਸਾਤ** ) ਹਨ, ਪ੍ਰਸੰਨ ਹੁੰਦੀਆਂ ਹਨ । ੩੯੪.੪/੪੧੪.੧, ੫੫੯.੧, ੬੦੪.੩, ੬੧੭.੨, ੬੨੯.੨

**ਬਿਗੰਧ**—ਬਦਬੂਦਾਰ, ਦੁਰਗੰਧਿਤ, ਭੈੜੀ ਗੰਧ ਵਾਲੀ । ੮੮.੧, ੪੯੧.੧

**ਬਿਗਾਸ**—ਵਿਗਸਦੀ ਹੈ, ਪ੍ਰਗਟਦੀ ਹੈ, ਭਾਵ ਰੂਪ ਧਾਰਦੀ ਹੈ । ੬੦੩.੩

**ਬਿਗਾਰੀ**—ਬਿਗਾਰ ਕਰਨ ਵਾਲਾ, ਬੰਧੂਆ ਮਜ਼ਦੂਰ, ਮਾਲਕ ਦੀ ਗੁਲਾਮੀ ਕਰਨ ਵਾਲਾ । ੫੨੦.੨

**ਬਿਗ੍ਰਹ** )— (ਸੰ. विग्रह) ਝਗੜਾ, ਲੜਾਈ । ੧੭੬.੪/੩੮੩.੧
**ਬਿਗ੍ਰਹੁ** )

**ਬਿਚਰਤ**—(ਸੰ. विचरण) 1. ਵਿਚਰਦੇ, ਘੁੰਮਦੇ-ਫਿਰਦੇ । ੨੯੮.੪

2. ਵਿਚਰੇ, ਘੁੰਮੇ-ਫਿਰੇ, ਗਮਨ ਕਰੇ । ੫੮੨.੪

**ਬਿਚਾਰ**—(ਸੰ. विचार) 1. ਭਾਵਨਾ, ਖ਼ਿਆਲ, ਮਨ ਵਿਚ ਉਠਣ ਵਾਲਾ ਫੁਰਨਾ । ੩੫੩.੩

2. ਵਿਚਾਰਕੇ, ਸੋਚਕੇ, ਸਮਝਕੇ । ੬੩੦.੪

**ਬਿਚਾਰਹੀ**—(ਸੰ. विचारण) ਵਿਚਾਰਦਾ/ਸੋਚਦਾ/ਧਿਆਨ ਦਿੰਦਾ ਹੈ । ੬੧੧.੧

**ਬਿਚਾਰਿ**—ਵਿਚਾਰਕੇ, ਸੋਚਕੇ, ਸਮਝਕੇ, ਦੇਖੋ 'ਬਿਚਾਰ' (2) । ੫੪.੧

**ਬਿਚਾਰਿਓ**—ਵਿਚਾਰਦਾ, ਧਿਆਨ ਦਿੰਦਾ, ਦੇਖੋ 'ਬਿਚਾਰਹੀ' । ੩੭੯.੪

**ਬਿਚਾਰੀ**—1. ਵਿਚਾਰ ਕੀਤਾ, ਘੋਖਿਆ, ਸੋਚਿਆ, ਪਰਖਿਆ, ਦੇਖੋ 'ਬਿਚਾਰ' (2) । ੩੦.੨

2. ਵਿਚਾਰਵਾਨ, ਵਿਚਾਰਨ ਵਾਲਾ, ਦੇਖੋ 'ਬਿਚਾਰ' (2) । ੫੨੮.੨

**ਬਿਚਾਰੁ**—ਵਿਚਾਰ ਕਰਦਿਆਂ, ਘੋਖਦਿਆਂ, ਖੋਜ-ਪਰਖ ਕਰਦਿਆਂ, ਦੇਖੋ 'ਬਿਚਾਰਹੀ' । ੫੫੪.੧

**ਬਿਚਾਰੈ**—ਵਿਚਾਰ ਕਰਦੀ/ਕਰਦਾ, ਸੋਚਦੀ/ਸੋਚਦਾ, ਧਿਆਨ ਦਿੰਦੀ/ਦਿੰਦਾ, ਦੇਖੋ 'ਬਿਚਾਰਹੀ' । ੩੫੩.੩, ੪੦੮.੪

**ਬਿਛਰਤ** )— (ਸੰ. विच्छेद) ਵਿਛੜ ਕੇ, ਵਿਛੜਿਆ, ਜੁਦਾ ਹੋਇਆ । ੧੪.੩, ੨੬੬.੧/
**ਬਿਛਰੈ** ) ੫੮੨.੧

**ਬਿਛਾਈ**—(ਸੰ. विस्तीर्ण) (ਸੇਜ ਤੇ ਬਿਸਤਰ) ਆਦਿ ਸਜਾਇਆ, (ਸੇਜ) ਤਿਆਰ ਕੀਤੀ । ੬੫੮.੧

**ਬਿਛੁਰ**—ਵਿਛੜ ਕੇ, ਜੁਦਾ ਹੋਕੇ, ਦੇਖੋ 'ਬਿਛਰਤ' । ੪੪੧.੧, ੬੪੨.੨

ਬਿਛੁਰਤ )— 1. ਵਿਛੜਦੇ ਹਨ/ਵਿਛੜਦੀ ਹੈ/ਵਿਛੜਦਾ ਹੈ/ਅਲਗ ਹੁੰਦਾ ਹੈ/ਅਲਗ
ਬਿਛੁਰਤਿ ) ਹੁੰਦੀ ਹੈ/ਅਲਗ ਹੁੰਦੇ ਹਨ, ਦੇਖੋ 'ਬਿਛਰਤ'। ੧੯੬.੩, ੫੦੨.੩,
ਬਿਛੁਰਿ ) ੫੫੦.੪/—/—

2. ਵਿਛੜਦੀ ਹੋਈ, ਜੁਦਾ ਹੋ ਰਹੀ, ਦੇਖੋ 'ਬਿਛਰਤ'। ੩੧੮.੩/—/—

3. ਵਿਛੜਕੇ, ਜੁਦਾ ਹੋ ਕੇ, ਦੇਖੋ 'ਬਿਛਰਤ'। ੫੧੪.੩, ੫੫੦.੨, ੬੧੫.੪, ੬੬੯.੩/੫੧੪.੪/੩੨੦.੩

ਬਿਛੁਰੈ—ਵਿਛੜ ਜਾਂਦਾ, ਜੁਦਾ ਹੋ ਜਾਂਦਾ, ਦੇਖੋ 'ਬਿਛਰਤ'। ੩੦੦.੩

ਬਿਛੋਹ—(ਸੰ. विच्छेद) ਵਿਛੋੜਾ, ਜੁਦ ਈ, ਵਿਯੋਗ। ੧੪.੧, ੪੬੩.੨, ੫੭੨.੪, ੫੭੫.੪

ਬਿੰਜਨ—(ਸੰ. व्यञ्जनम् > ਪ੍ਰਾ. विंजण) ਪਕਵਾਨ, ਵਿਅੰਜਨ, ਭੋਜਨ। ੧੨੨.੨, ੧੫੮.੩, ੫੬੬.੩, ੬੦੦.੩, ੬੧੫.੧, ੬੩੭.੧

ਬਿੰਜਨਾਦ )— ਬਿੰਜਨ ਆਦਿਕ, ਪਕਵਾਨ ਆਦਿਕ, ਦੇਖੋ 'ਬਿੰਜਨ'। ੧੨੩.੩, ੧੩੧.੧/
ਬਿੰਜਨਾਦਿ ) ੧੩.੧, ੯੪.੨, ੧੪੮.੨, ੧੮੫.੩, ੩੭੫.੩, ੫੫੯.੨

ਬਿਟੁ—(ਸੰ. विट) ਲੁੱਚਾ, ਵਿਭਚਾਰੀ, ਪਰ ਇਸਤਰੀ-ਗਾਮੀ। ੫੨੪.੩

ਬਿਡਾਰੁ—(ਸੰ. विदार) 1. ਮੋੜਦਾ, ਵਾਪਸ ਭੇਜਦਾ (ਭਾਵ)। ੪੩੪.੧

2. ਤਿਆਗ ਕੇ, ਛੱਡ ਕੇ। ੪੩੪.੨

3. ਦੂਰ ਕਰਨਾ, ਪਰ੍ਹੇ ਹਟਾਣਾ। ੫੫੫ ੨

ਬਿਡਾਰਹੀ—ਦੂਰ ਕਰਦੇ, ਪਰ੍ਹੇ ਹਟਾਉਂਦੇ, ਦੇਖੋ 'ਬਿਡਾਰ' (3)। ੬੧੧.੪

ਬਿਡਾਰਿਓ—(ਸੰ. विदारणम्) ਨਸ਼ਟ ਕਰਦਾ, ਨਾਸ਼ ਕਰਦਾ। ੩੭੯.੨, ੫੩੬.੩

ਬਿਤ—(ਸੰ. वित्तम्) ਧਨ, ਦੌਲਤ, ਸੰਪਦਾ ੨੨੦.੩, ੫੯੧.੨

ਬਿਤੀਤ )— (ਸੰ. व्यतीत) 1. ਗੁਜ਼ਰਦੇ, ਲੰਘਦੇ, ਬਤੀਤ ਹੋ ਜਾਂਦੇ। ੨੪੧.੨/—
ਬਿਤੀਤਿ ) 2. ਬਤੀਤ ਹੋਣਾ, ਗੁਜ਼ਰਨਾ, ਲੰਘਣਾ। —/੪੯੮.੪

ਬਿਤੀਤੇ—ਬਤੀਤ ਹੋ ਜਾਵੇ, ਲੰਘ ਜਾਵੇ, ਗੁਜ਼ਰ ਜਾਵੇ, ਦੇਖੋ 'ਬਿਤੀਤ'। ੪੪੦.੩

ਬਿਥਾਰ )— (ਸੰ. विस्तार) 1. ਵਿਸਥਾਰ, ਫੈਲਾਉ, ਖਿਲਾਰ, ਪਸਾਰ। ੩੭.੧,
ਬਿਥਾਰੀ ) ੩੮.੧, ੫੧.੨, ੫੫.੧, ੯੮.੧, ੧੪੨.੩, ੧੫੯.੨, ੧੭੪.੨, ੧੮੦.੪, ੧੯੫.੨, ੨੩੪.੨, ੨੪੧.੩, ੨੭੦.੩, ੪੫੮.੪, ੫੮੬.੧/੬੨੪.੨

2. ਫੈਲ ਰਹੀ ਹੈ, ਪਸਰ ਰਹੀ ਹੈ। ੪੯.੨/—

3. ਫੈਲਣਾ, ਪਸਰਨਾ। ੩੨੫.੧/—

4. ਵਿਸਥਾਰ, ਖੋਲ੍ਹ ਕੇ ਬਿਆਨ ਕਰਨ ਦਾ ਭਾਵ। ੩੫੬.੨/—

5. —/ ਫੈਲ ਜਾਵੇ, ਵਿਸਥਾਰ ਹੋ ਜਾਏ, ਵਧ ਜਾਏ। ੬੫੪.੧

ਬਿਥਾਰੇ - (ਸੰ. विस्तार) ਫੈਲਾਏ ਹਨ, ਭਾਵ ਵਿਸਥਾਰ ਹੋਇਆ ਹੈ। ੬੭੧.੩

ਬਿਦ—(ਸੰ. विद्) ਜਾਣਿਆ ਜਾਂਦਾ, ਭਾਵ ਪ੍ਰਤੀਤ ਹੁੰਦਾ ਹੈ। ੪੬੪.੪

ਬਿਦਮਾਨ—(ਸੰ. विद्यमान) ਮੌਜੂਦ, ਇਸਥਿਤ। ੫੬੧.੨

ਬਿਦਯਮਾਨ—(ਸੰ. विद्यमानता) 1. ਮੌਜੂਦਗੀ ਵਿਚ, ਉਪਸਥਿਤੀ ਵਿਚ, ਹਾਜ਼ਰੀ ਵਿਚ। ੫੬੬.੨

2. ਪ੍ਰਤੱਖ, ਸਨਮੁਖ (ਭਾਵ)। ੬੭੦.੨

ਬਿਦਰ—ਬਿਦਰ ਜੀ, ਰਾਜਾ ਵਚਿੱਤਰ ਬੀਰਜ ਦੀ ਟਹਿਲਣ ਸੁਦੇਸ਼ਨਾ ਤੋਂ ਰਿਸ਼ੀ ਬਿਆਸ ਜੀ ਦੇ ਦੁਆਰਾ ਨਿਯੋਗ ਵਿਧੀ ਰਾਹੀਂ ਪੈਦਾ ਹੋਏ। ਇਸੇ ਕਰਕੇ ਇਨ੍ਹਾਂ ਨੂੰ 'ਦਾਸੀ-ਸੁਤ' ਵੀ ਕਿਹਾ ਜਾਂਦਾ ਹੈ, ਇਹ ਰਾਜਨੀਤੀ, ਧਰਮਨੀਤੀ ਅਤੇ ਅਰਥ ਨੀਤੀ ਵਿਚ ਬਹੁਤ ਨਿਪੁੰਨ

ਸਨ । ਮਹਾਂਭਾਰਤ ਦੇ ਯੁੱਧ ਸਮੇਂ ਇਹ ਪਾਂਡਵਾਂ ਵਲੋਂ ਲੜੇ ਸਨ । ਯੁੱਧ ਸਮਾਪਤੀ ਉਪਰੰਤ ਕਈ ਚਿਰ ਤਕ ਮੰਤਰੀ ਰਹੇ ਤੇ ਅੰਤ ਵਿਚ ਜੰਗਲਾਂ ਵਿਚ ਜਾ ਕੇ ਤਪਸਿਆ ਕੀਤੀ । ਇਹ ਕ੍ਰਿਸ਼ਨ ਜੀ ਦੇ ਪਰਮ ਭਗਤ ਅਤੇ ਪ੍ਰਸਿੱਧ ਪੁਸਤਕ 'ਵਿਦੁਰ ਨੀਤੀ' ਦੇ ਰਚਣਹਾਰ ਸਨ । ੬੩੨.੪

**ਬਿਦਿਆ**—(ਸੰ. विद्या) ਪੜ੍ਹਾਈ, ਇਲਮ, ਗਿਆਨ । ੨੦੭.੩, ੪੧੫.੩[2], ੪੭੫.੩

**ਬਿਦਿਆਮਾਨ** )— ਵਿਦਿਆਵਾਨ, ਸਿਆਣਾ, ਦੇਖੋ 'ਬਿਦਿਆ' । ੪੫੨.੨/੩੭੮.੩
**ਬਿਦਿਆਵੰਤ** )

**ਬਿਦਿਮਾਨ**—ਪ੍ਰਤੱਖ, ਸਨਮੁੱਖ, ਦੇਖੋ 'ਬਿਦਿਯਮਾਨ' (2) । ੨੧੧.੨, ੫੧੧.੪

**ਬਿਦਿਮਾਨਿ**—ਮੌਜੂਦਗੀ ਵਿਚ, ਭਾਵ ਜਿਉਂਦਿਆ ਜੀ, ਦੇਖੋ 'ਬਿਦਯਮਾਨ' (1) । ੩੫੦.੪

**ਬਿਦੇਸ** )— (ਸੰ. विदेश) ਪਰਦੇਸ਼, ਵਿਦੇਸ਼, ਦੂਸਰਾ ਦੇਸ਼, ਗੈਰ ਮੁਲਕ । ੧੮੬.੧,
**ਬਿਦੇਸਿ** ) ੨੧੦.੧, ੫੧੫.੧, ੫੨੦.੪, ੬੪੨.੨, ੬੬੭.੪/੭੯.੩, ੧੧੮.੨

**ਬਿਦੇਹ**—(ਸੰ. विदेह) ਜਿਸ ਨੂੰ ਸਰੀਰ ਦੀ ਸੁੱਧ ਬੁੱਧ ਨ ਰਹੇ, ਆਪਣਾ ਆਪ ਭੁਲ ਜਾਣਾ, ਸਰੀਰ ਦੇ ਬਾਹਰੀ ਕਿਰਿਆ ਕਰਮ ਤੋਂ ਉਦਾਸ ਰਹਿਣਾ ਭਾਵ ਬਾਹਰੀ ਸਰੀਰਿਕ ਕਾਮਨਾਵਾਂ ਤੋਂ ਮੁਕਤ ਰਹਿਣਾ । ੩੩.੩, ੬੫.੪, ੮੬.੨, ੯੦.੧, ੧੧੫.੧, ੧੧੬.੪, ੨੫੩.੪, ੨੬੦.੧, ੨੬੨.੪, ੨੬੩.੪, ੨੭੨.੪, ੪੨੭.੪, ੪੨੯.੩, ੬੧੬.੪

**ਬਿਧ**—(ਸੰ. विध) ਪ੍ਰਕਾਰ, ਭਾਂਤ, ਕਿਸਮ । ੫੬੪.੩

**ਬਿਧਾਨ**—(ਸੰ. विधान) 1. ਢੰਗ, ਤਰੀਕਾ, ਵਿਧੀ । ੧੭੨.੩, ੨੩੯.੩, ੨੯੮.੨
2. ਵਿਧੀ ਅਨੁਸਾਰ, ਨਿਯਮਾਂ ਅਨੁਸਾਰ । ੧੭੯.੧, ੬੫੮.੩
3. ਰੀਤ, ਪਰੰਪਰਾ । ੨੯੮.੩

**ਬਿਧਾਨੀ**—(ਸੰ. विधान) ਵਿਧਾਨ ਵਾਲਾ ਭਾਵ ਸੁਭਾ ਵਾਲਾ । ੧੬੫.੧

**ਬਿਧਾਨੀਐ**—1. (ਬਿਧ+ਆਨੀਐ) ਹੋਰ ਹੀ ਵਿਧੀ ਦਾ, ਹੋਰ ਹੀ ਢੰਗ ਦਾ ਭਾਵ ਬੇਤਰਤੀਬਾ ਜਿਹਾ, ਕੁਢੰਗਾ ਜਿਹਾ, ਦੇਖੋ 'ਬਿਧਾਨ' (1) । ੨੬੪.੩
2. ਮਰਿਯਾਦਾ, ਰੀਤੀ, ਦੇਖੋ ਬਿਧਾਨ (3) । ੩੦੫.੪, ੪੬੫.੩

**ਬਿਧਿ**—(ਸੰ. विधि) 1. ਰੀਤੀ, ਪਰੰਪਰਾ, ਮਰਿਯਾਦਾ । ੨੬.੨, ੧੧੪.੨, ੨੧੧.੨
2. ਵਾਂਗ, ਅਨੁਸਾਰ, ਦੀ ਤਰ੍ਹਾਂ । ੪੭.੪, ੪੩੨.੧, ੪੯੩.੪
3. ਭਾਂਤ, ਕਿਸਮ, ਪ੍ਰਕਾਰ । ੪੯.੨, ੩੪੨.੪
4. ਵਿਧੀ-ਵਿਧਾਨ ਭਾਵ ਗਿਆਨ, ਵਿਚਾਰ । ੪੩੮.੩
5. ਵਿਧੀ, ਢੰਗ, ਤਰੀਕਾ । ੪੭੪.੧, ੫੩੦.੨

**ਬਿਨ**—(ਸੰ. विना) ਬਿਨਾਂ, ਬਗੈਰ, ਬਾਝੋਂ । ੪੯੬.੩, ੫੭੦.੧, ੫੭੪.੧, ੨, ੩, ੪[2], ੬੨੪.੨, ੬੩੩.੧, ੨, ੩, ੪, ੬੩੪.੪, ੬੩੫.੧, ੨, ੪, ੬੪੧.੧, ੬੫੭.੪

**ਬਿਨਸਾਨੇ**—(ਸੰ. विनाश:) ਨਾਸ਼ ਹੋ ਜਾਂਦਾ, ਮਿਟ ਜਾਂਦੇ ਹਨ । ੨੬.੨

**ਬਿਨਤੀ**—(ਸੰ. विनति:) ਬੇਨਤੀ, ਬਿਨੈ, ਅਰਜ਼ੋਈ । ੬੨੦.੩

**ਬਿਨਾ**—ਬਗੈਰ, ਹੋਰ ਦੇਖੋ 'ਬਿਨ' । ੬੩੧.੫

**ਬਿਨਾਸ**—(ਸੰ. विनाश:) 1. ਮੌਤ, ਮਰਨ ਤੋਂ ਭਾਵ, ਜੀਵਨ ਸਮਾਪਤ ਹੋਣ ਤੋਂ ਭਾਵ । ੧੫੫.੪, ੧੬੨.੨, ੧੭੪.੩, ੩੩੬.੧, ੫੨੯.੨
2. ਨਾਸ਼ ਹੋ ਜਾਣਾ, ਸਮਾਪਤ ਹੋ ਜਾਣਾ, ਮਿਟ ਜਾਣਾ । ੧੯੯.੨, ੩੪੯.੨, ੩੬੪.੪, ੪੩੭.੧, ੬੨੫.੩

**ਬਿਨਾਸੀ**—ਨਾਸ਼ ਹੋਣ ਵਾਲਾ, ਨਾਸ਼ਵਾਨ, ਭਾਵ ਜੋ ਮੌਤ ਦੇ ਅਧੀਨ ਹੋਵੇ, ਦੇਖੋ 'ਬਿਨਾਸ' (1)। ੧੮੨.੨

**ਬਿਨਾਸੁ**—ਨਾਸ਼ ਹੋ ਜਾਣਾ, ਹੋਰ ਦੇਖੋ 'ਬਿਨਾਸ' (2)। ੧੬੩.੨

**ਬਿਨੁ** (ਸੰ. विना) 1. ਹੀਣੀ, ਸਖਣੀ/ਹੀਣੇ, ਸਖਣੇ/ਹੀਣਾ, ਸਖਣਾ। ੬੫.੧, ੧੯੯.੩, ੪੧੫.੪, ੪੯੪.੪, ੫੨੨.੧

2. ਬਿਨਾਂ, ਬਗ਼ੈਰ। ੧੯੮.੨, ੨੧੫.੧$^{3}$, ੨$^{3}$, ੩$^{3}$, ੪$^{2}$, ੨੪੧.੪, ੨੮੭.੩, ੩੦੫.੨, ੩੧੭.੩, ੪੪੬.੧, ੪੪੯.੨, ੪, ੪੫੧.੨, ੪੫੩.੪, ੪੬੦.੪, ੪੬੩.੩, ੪੭੧.੨, ੩, ੪੭੩.੪, ੪੭੪.੪, ੪੭੫.੪, ੪੭੬.੪, ੫੦੨.੧, ੫੧੪.੧, ੨, ੪, ੫੧੬.੧$^{2}$, ੨$^{2}$, ੩, ੪$^{2}$, ੫੩੩.੧, ੨. ੩, ੪$^{2}$, ੫੩੭.੧$^{2}$, ੨, ੩$^{2}$, ੪$^{2}$, ੫੩੮.੧$^{2}$, ੨$^{2}$, ੩$^{2}$, ੪, ੫੫੩ ੪

**ਬਿਨੋਦ**—(ਸੰ. विनोद) 1. ਆਨੰਦ, ਪ੍ਰਸੰਨਤਾ, ਖ਼ੁਸ਼ੀ (ਅਧਿਆਤਮਕ)। ੧੫.੧; ੨੦.੪, ੩੩.੪, ੬੪.੪, ੭੭.੨, ੮੦.੪, ੮੫.੪, ੮੬.੧, ੯੬.੪, ੧੬੯.੪, ੧੭੨.੪, ੨੫੭.੪, ੩੦੫.੪, ੩੯੨ ੪, ੪੦੭.੪, ੬੨੦.੧

2. ਹਾਸਾ-ਖੇਡਾ, ਮੌਜ-ਮੇਲਾ। ੩੫੦.੨

**ਬਿਪਤ** )— (ਸੰ. विपत्ति) ਸੰਕਟ, ਮੁਸੀਬਤ, ਬਿਪਤਾ। ੪੦੯.੨/੯੦.੨
**ਬਿਪਤਿ** )

**ਬਿਪਰੀਤ** )— (ਸੰ. विपरीत) ਉਲਟੀ ਰੀਤ, ਪ੍ਰਤਿਕੂਲ ਗੱਲ। ੩੧੮.੧/੨੯੭.੩
**ਬਿਪਰੀਤਿ** )

**ਬਿਪ੍ਰ**—(ਸੰ. विप्र) ਬ੍ਰਾਹਮਣ, ਭਾਵ ਬੁਧੀਮਾਨ ਪੁਰਸ਼। ੫੨੧.੨

**ਬਿਪ੍ਰੀਤਿ**—ਪ੍ਰੇਮਹੀਣਤਾ, ਘ੍ਰਿਣਾ ਅਥਵਾ ਵੈਰ, ਦੇਖੋ 'ਬਿਪਰੀਤ'। ੪੫੨.੩

**ਬਿਬਚਾਰ**—(ਸੰ. व्यभिचार:) ਕੁਕਰਮ, ਬਦਚਲਣੀ, ਪਰਾਏ ਪੁਰਖ ਅਥਵਾ ਇਸਤ੍ਰੀ ਦਾ ਸੰਗ। ੩੮੪.੨, ੪੮੨.੪

**ਬਿਬਧ**—(ਸੰ. त्रिविध) ਅਨੇਕ ਤਰ੍ਹਾਂ ਦਾ, ਬਹੁਤ ਪ੍ਰਕਾਰ ਦਾ। ੫੮੬.੧

**ਬਿਬਿਚਾਰ**—1. ਬਦਚਲਣੀ, ਹੋਰ ਦੇਖੋ 'ਬਿਬਚਾਰ'। ੧੬੪.੨, ੨੪੦.੨, ੪੯੦.੧, ੫੨੨.੧

2. ਬਿਭਚਾਰ ਦੀ ਇੱਛਾ, ਦੇਖੋ 'ਬਿਬਚਾਰ'। ੪੩੯.੩

**ਬਿਬਿਧ** )— ਅਨੇਕ ਤਰ੍ਹਾਂ ਦੇ/ਅਨੇਕਾਂ ਪ੍ਰਕਾਰ ਦੇ/ਦੀ/ਦਾ/ਦੀਆਂ ਹੋਰ ਦੇਖੋ 'ਬਿਬਧ'।
**ਬਿਬਿਧਾਨੀਐ** ) ੧੦੦.੨, ੩੯੪.੨; ੬੦੪ ੧, ੬੪੬.੨/੧੨੩.੩/੩੭.੧; ੪੯.੧,੪,
**ਬਿਬਿਧਿ** ) ੫੧.੨ ੭੪.੩, ੧੧੨.੩, ੧੬੫.੧, ੧੯੮.੨, ੩੬੬.੧, ੩੭੦.੪, ੩੭੩ ੩, ੩੭੫.੩, ੩੮੫.੧, ੩੯੧.੧, ੩੯੬.੨, ੪੧੫.੧, ੪੧੬.੩, ੪੧੭.੩, ੪੩੦.੩, ੪੫੯.੩, ੪੬੯.੧, ੪੮੩.੩

**ਬਿਬੂਰ**—(ਸੰ. बब्बुल > ਪ੍ਰਾ. बब्बूल) ਬਬੂਲ, ਕਿਕਰ ਦਾ ਦਰਖਤ, ਇਕ ਕੰਡੇਦਾਰ ਦਰਖਤ। ੫੧੨.੨

**ਬਿਬੇਕ**—(ਸੰ. विवेक) 1. ਵਿਚਾਰ, ਅਥਵਾ ਗਿਆਨ। ੧.੨, ੪, ੭.੧, ੩, ੮, ੧੩.੩, ੩੪.੪, ੪੩.੨, ੫੧.੩, ੬੩.੪, ੯੯.੨, ੧੧੦.੪, ੧੧੬.੨, ੧੪੧.੩, ੧੯੦.੩, ੨੦੦.੧, ੨੦੧.੩, ੨੦੨.੩, ੪, ੨੧੧.੩, ੨੧੪.੪, ੨੧੫.੪, ੨੨੬.੨, ੨੪੪.੨, ੨੫੨.੪, ੨੫੪.੧, ੨੭੦.੩, ੨੭੭.੨, ੨੭੮.੧, ੨੮੦.੩, ੩੦੧.੪, ੩੨੨.੨,

੩੨੭.੨, ੩੪੨.੪, ੩੫੬ ੪, ੩੭੮ ੪, ੪੨੭.੩, ੪੫੮ ੩, ੪੭੪.੩, ੬੧੪.੪

**ਬਿਬੇਕਹਿ**—ਬਿਬੇਕ ਨੂੰ, ਗਿਆਨ ਨੂੰ, ਜਾਣਕਾਰੀ, ਨੂੰ । ੩੬੯.੩

**ਬਿਬੇਕੀ**—(ਸੰ. विवेकिन्) ਵਿਚਾਰਵਾਨ, ਗਿਆਨਵਾਨ, ਗਿਆਨੀ । ੨੫.੨, ੧੦੩.੩, ੧੧੩.੪, ੧੧੪.੪, ੧੩੩.੨. ੧੫੯ ੪, ੨੦੦.੪, ੩੨੮.੩, ੫੯੭.੪, ੬੭੫.੪

**ਬਿਬੇਕੀਜਨ**—ਗਿਆਨਵਾਨ ਪੁਰਸ਼, ਵੀਚਾਰਵਾਨ ਵਿਅਕਤੀ, ਦੇਖੋ 'ਬਿਬੇਕੀ' । ੧੬੫.੨

**ਬਿਬੇਕੁ**—ਗਿਆਨ, ਹੋਰ ਦੇਖੋ 'ਬਿਬੇਕ' । ੧੦੮.੨

**ਬਿਭਚਾਰ**—ਪਰਪੁਰਖ ਰਮਣ, ਹੋਰ ਦੇਖੋ 'ਬਿਬਚਾਰ' । ੬੪੧.੧

**ਬਿਭਰਮ**—(ਸੰ. विभ्रम) ਵਿਆਕੁਲ, ਪਰੇਸ਼ਾਨ, ਉਤਾਵਲੇ । ੩੬੫.੪

**ਬਿਭੈ**—(ਸੰ. विभव) ਵਿਭੂਤੀਆਂ, ਧਨ-ਦੌਲਤ, ਸੰਪਤੀ ਆਦਿ । ੬੧੨.੩

**ਬਿਮਲ**—(ਸੰ. विमल) 1. ਨਿਰਮਲ, ਸਵੱਛ, ਮਲ ਰਹਿਤ (ਜਲ ਆਦਿ ਲਈ) । ੨੮.੪, ੯੭.੩, ੧੧੦.੧, ੨੫੭.੨, ੨੭੧.੨, ੩੬੨.੩ ੪੧੦.੩

2. ਨਿਰਮਲ, ਵਿਵੇਕਮਈ, ਉਜਵਲ (ਬੁਧੀ, ਵਿਚਾਰਾਂ ਆਦਿ ਲਈ) । ੬੨.੧, ੧੮੦.੪ ੪੨੭.੩, ੫੬੦.੧

**ਬਿਮੁਖ**—(ਸੰ. विमुख) 1. ਬੇਮੁਖ, ਜਿਸਦਾ ਮੁਖ ਉਲਟੇ ਪਾਸੇ ਹੋਵੇ, ਆਪਣੇ ਇਸ਼ਟ ਦੀ ਆਗਿਆ ਦਾ ਪਾਲਣ ਨਾ ਕਰਨ ਵਾਲਾ । ੧੪.੨, ੨੦੭.੪, ੩੦੦.੪, ੪੧੯.੪ ੪੨੦.੪

2. ਹਟ ਜਾਂਦਾ, ਟਲ ਜਾਂਦਾ (ਭਾਵ) । ੩੬੪.੧

**ਬਿਮੋਹਤ**—(ਸੰ. विमुग्ध) 1. ਵਿਮੁਗਧ ਭਾਵ ਵਿਸਮਾਦ ਵਿਚ ਮਗਨ । ੩੦੨.੧

2. ਤਲੀਨ, ਖੁਭਿਆ ਹੋਇਆ । ੫੫੭ ੪

**ਬਿਮੋਹੀਐ**—(ਸੰ. विमोहन) ਮੋਹਿਤ ਕਰੀਏ, ਮੁਗਧ ਹੋਈਏ । ੬੦੨.੧

**ਬਿਮੋਹੇ**—ਮੋਹਿਤ, ਵਿਮੁਗਧ, ਦੇਖੋ 'ਬਿਮੋਹਤ' (1) । ੫੦੭.੨, ੬੩੯.੨, ੬੬੬.੨

**ਬਿਯੋਗ**—(ਸੰ. वियोग) ਵਿਛੋੜਾ, ਜੁਦਾਈ, ਸੰਜੋਗ ਤੋਂ ਉਲਟ । ੫੭੧.੧, ੬੪੨.੨, ੬੪੫ ੩ ੬੬੩.੩, ੬੬੯.੩, ੬੭੦ ੪

**ਬਿਰਹ**—(ਸੰ. विरह) ਜੁਦਾਈ, ਵਿਛੋੜਾ, ਵਿਯੋਗ । ੧੪.੧, ੩, ੨੩.੨, ੧੧੩.੩. ੧੮੬.੨, ੨੦੩.੩, ੪, ੨੦੫.੪, ੨੦੭.੧, ੩, ੨੧੦.੧, ੨, ੩, ੪[2], ੩੦੦.੧, ੪੫੦.੩, ੪੮੫.੩, ੫੦੨.੩, ੫੧੩.੨, ੫੫੦.੨. ੫੭੧.੧, ੫੭੩.੨, ੫੭੫.੪, ੬੪੨.੨, ੬੪੫.੩, ੬੬੩.੩, ੬੬੭.੩, ੬੬੮.੧, ੬੬੯.੩, ੬੭੦.੪

**ਬਿਰਹਨੀ**—(ਸੰ. विरहिणी) ਪਿਆਰੇ ਦੀ ਵਿਯੋਗਣੀ, ਪ੍ਰੀਤਮ ਤੋਂ ਵਿਛੁੜੀ ਹੋਈ ਔਰਤ । ੧੧੩.੩, ੨੦੭.੧, ੨੧੦.੨, ੪, ੫੧੩.੨, ੫੨੦.੩, ੫੮੭.੩, ੬੪੨.੨, ੬੪੫.੩, ੪, ੬੬੭.੩

**ਬਿਰਹਾ** )— ਵਿਛੋੜਾ, ਹੋਰ ਦੇਖੋ 'ਬਿਰਹ' । ੨੦੩.੧, ੩, ੪੨੦.੩. ੬੬੦ ੪, ੬੬੭.੩/
**ਬਿਰਹੁ** ) ੨੦੩.੧, ੨

**ਬਿਰਖ**—(ਸੰ. वृक्ष) ਦਰਖਤ, ਰੁੱਖ । ੩੮.੧, ੪੯.੧, ੫੫.੧, ੨, ੧੫੫.੧, ੧੭੪.੨, ੨੨੩.੩, ੩੦੮.੧, ੩੧੧ ੪, ੩੨੬.੧, ੩੭੦ ੪, ੩੯੧.੪, ੪੦੪.੧, ੪੧੫.੧, ੪੫੬.੧, ੫੬੮.੧, ੫੧੨.੨, ੫੩੪.੧, ੫੪੮.੧[2], ੫੮੯.੨[3], ੪੦੮.੧[2], ੬੧੪.੩, ੬੩੫.੨, ੬੩੮.੨, ੬੬੧.੨, ੬੬੨.੩

**ਬਿਰਖਹਿ**—ਬਿਰਖ ਵੀ, ਦਰਖਤ ਵੀ, ਦੇਖੋ 'ਬਿਰਖ' । ੪੨੬.੨

**ਬਿਰਖਨ**—ਬਿਰਖਾਂ, ਦਰਖਤਾਂ, ਬਿਰਖ ਦਾ ਬਹੁਵਚਨ, ਦੇਖੋ 'ਬਿਰਖ' । ੬੩੧.੨

**ਬਿਰਖਾ** )— ਦਰਖਤ, ਹੋਰ ਦੇਖੋ 'ਬਿਰਖ' । ੩੬੬ ੧, ੩੭੩.੩/੩੭੬.੨, ੫੩੪.੧
**ਬਿਰਖੁ** )
**ਬਿਰਖੈ**—1. ਦਰਖਤ ਨੂੰ, ਰੁੱਖ ਨੂੰ, ਦੇਖੋ 'ਬਿਰਖ' । ੪੦੨.੧
2. ਦਰਖਤ, ਰੁੱਖ, ਦੇਖੋ 'ਬਿਰਖ' । ੪੧੫.੧
**ਬਿਰਗੰਧ**—(ਸੰ. विगन्ध) ਬਦਬੂ, ਭੈੜੀ ਗੰਧ, ਦੁਰਗੰਧ । ੧੦੪.੨, ੧੦੭.੩, ੧੫੬.੪
**ਬਿਰੰਚ** )— (ਸੰ. विरञ्च) ਸੰਸਾਰ ਨੂੰ ਰਚਣ ਵਾਲਾ ਮੰਨਿਆ ਜਾਂਦਾ ਦੇਵਤਾ, ਬ੍ਰਹਮਾ ।
**ਬਿਰੰਚਿ** ) ੫੪੩.੧/੫੫੪.੧
**ਬਿਰਤ** )— (ਸੰ. वृत्ति) 1. ਪੇਸ਼ਾ, ਰੋਜ਼ੀ, ਉਪਜੀਵਕਾ, ਕੰਮ-ਧੰਧਾ । ੩੭੦.੨,
**ਬਿਰਤਿ** ) ੩੮੫.੪, ੪੮੩ ੩/੧੦੭.੪, ੨੩੫.੩
2. —/ਬਿਰਤੀ, ਸੁਰਤੀ । ੫੨੯.੩

**ਬਿਰਤੀਸੁਰ**—(ਸੰ. वृत्तीश्वर) (ਬਿਰਤੀ + ਈਸ਼ਵਰ) ਬਿਰਤੀ ਦਾ ਸੁਆਮੀ, ਭਾਵ ਪੁਰੋਹਿਤ, ਬ੍ਰਾਹਮਣ । ੧੦੦.੩
**ਬਿਰਥਾ**—(ਸੰ. व्यथा) ਪੀੜਾ, ਦਰਦ । ੫੭੨.੨
**ਬਿਰਦ**—(ਸੰ. विरुद) 1. ਸੋਭਾ ਵਾਲੀ, ਵਡਿਆਈ ਵਾਲੀ । ੧੧੯.੧
2. (ਅ. ਵਿਰਦ) ਨਿਤ ਦਾ ਨੇਮ ਭਾਵ ਨਿਯਮਾਵਲੀ । ੬੦੧.੪
**ਬਿਰਦਾਇਓ**—ਪ੍ਰਗਟ ਕੀਤਾ ਹੈ, ਅਥਵਾ ਪ੍ਰਗਟ ਹੋਇਆ ਹੈ । ੫੦੪.੨
**ਬਿਰਦੁ**—(ਸੰ. विरुद) 1. ਧਰਮ, ਭਾਵ ਕਰਤਵ, ਫਰਜ਼ । ੪੨੫.੪
2. ਵਡਿਆਈ, ਕੀਰਤੀ, ਯਸ਼ । ੫੦੩.੪, ੫੦੪.੨
3. (ਅ. ਵਿਰਦ) ਨਿਤ ਦਾ ਕਰਮ, ਹਰ ਰੋਜ਼ ਦਾ ਕੰਮ । ੬੧੧.੨

**ਬਿਰਧਿ-ਪਰਮਾਤਾ**—ਪੜਨਾਨੀ, ਨਾਨੀ ਦੀ ਮਾਤਾ । ੧੦੦.੨
**ਬਿਰਲੇ**—(ਸੰ. विरल) ਟਾਵੀਂ, ਬਹੁਤਿਆਂ ਵਿਚੋਂ ਇਕ ਅੱਧ । ੫੮੯.੩
**ਬਿਰਲੋ**—ਕੋਈ ਵਿਰਲਾ, ਕੋਈ ਇਕ-ਅੱਧ, ਦੇਖੋ 'ਬਿਰਲੈ' । ੬੮.੪, ੧੦੩.੩, ੧੧੪.੪, ੧੧੬.੪, ੪੦੯.੪, ੫੩੦.੪
**ਬਿਰਲੋਈ**—ਕੋਈ ਵਿਰਲਾ ਹੀ, ਦੇਖੋ 'ਬਿਰਲੈ' । ੧੦੩.੧, ੧੫੭.੩
**ਬਿਰਵਾ**—(ਸੰ. वीरुध्) ਪੌਦਾ, ਰੁੱਖ, ਬੂਟਾ । ੪੨੬.੧
**ਬਿਰਾਜਮਾਨ**—(ਸੰ. विराजित) ਸੁਸ਼ੋਭਿਤ, ਸੁਭਾਇਮਾਨ । ੭੪.੧, ੬੧੯.੪
**ਬਿਰਾਜੀ**—ਸਮਾਜ ਤੋਂ ਕੱਢੇ ਹੋਣ ਦਾ ਭਾਵ ਅਥਵਾ ਰਾਜ ਤੋਂ ਨਿਸ਼ਕਾਸ਼ਿਤ ਕੀਤਾ ਗਿਆ ਹੋਵੇ, ਦੇਸ਼ ਨਿਕਾਲਾ ਦਿੱਤਾ ਗਿਆ ਹੋਵੇ । ਡਾ. ਕਾਨ੍ਹ ਸਿੰਘ ਨੇ ਮਹਾਨ ਕੋਸ਼ ਵਿਚ ਇਸ ਦਾ ਅਰਥ ਰਾਜਾ ਰਹਿਤ ਹੋਣਾ, ਭਾਵ ਪਰਜਾ ਦਾ, ਰਾਜਾ ਤੋਂ ਹੀਣ ਹੋਣਾ ਕੀਤੇ ਹਨ । ੪੦੩.੨

**ਬਿਰਾਜੈ**—ਸੁਭਾਇਮਾਨ ਹੁੰਦੀ ਹੈ, ਸੁਸ਼ੋਭਿਤ ਹੁੰਦੀ ਹੈ, ਦੇਖੋ 'ਬਿਰਾਜਮਾਨ' । ੩੯੪.੨
**ਬਿਰਾਨੀ**—(ਫਾ. ਬੇਗਾਨਹ) ਬਿਗਾਨੀਆਂ, ਓਪਰੀਆਂ । ੬੬੯.੪
**ਬਿਰੁਧ**—(ਸੰ. विरुद्धम्) 1. ਵਿਰੋਧਤਾ, ਵੈਰ ਵਿਰੋਧ । ੩੮੩.੨
2. (ਸੰ. विरूद्ध) ਵਿਰੁਧ, ਖਿਲਾਫ਼ । ੪੯੩.੩
**ਬਿਰੋਧ**—(ਸੰ. विरोध) ਵੈਰ-ਵਿਰੋਧ, ਦੁਸ਼ਮਣੀ ਆਦਿ । ੧੭੬.੪. ੧੭੭.੨, ੩੮੮.੪
**ਬਿਲ**—(ਸੰ. बिलम् > ਪ੍ਰਾ. बिल) ਖੁੱਡ, ਰੁੱਡ, ਜ਼ਮੀਨ ਯਾ ਦੀਵਾਰ ਵਿਚ ਚੂਹੇ, ਕੀੜੀਆਂ ਆਦਿ ਵਲੋਂ ਰਹਿਣ ਲਈ ਬਣਾਇਆ ਗਿਆ ਲੰਬਾ ਛੇਦ । ੪੧.੨, ੨੨੪.੩, ੨੩੧.੩, ੨੭੪.੨, ੫੪੮ ੨[2], ੫੫੫.੩
**ਬਿਲਈਆ**—(ਸੰ. बिडाल:) ਬਿੱਲੀ, ਸ਼ੇਰ ਦੀ ਜਾਤੀ ਦਾ ਛੋਟਾ ਜਾਨਵਰ । ੨੪੦.੧

**ਬਿਲਖ**—(ਸੰ. विलक्ष) ਵਿਆਕੁਲ, ਕੁਮਲਾਇਆ ਹੋਇਆ। ੪੦੨.੨, ੫੧੪.੩, ੫੧੮.੧
**ਬਿਲਖਾਯੋ**—ਵਿਆਕੁਲ ਕੀਤਾ ਹੈ, ਦੁੱਖੀ ਕੀਤਾ ਹੈ, ਦੇਖੋ 'ਬਿਲਖ'। ੬੬੭.੩
**ਬਿਲਖਾਵਈ**—ਵਿਆਕੁਲ ਹੋਏਗੀ, ਦੁੱਖੀ ਹੋਏਗੀ, ਦੇਖੋ 'ਬਿਲਖ'। ੪੧੨.੩
**ਬਿਲਖੇ**—ਵਿਲਕਦਾ, ਵਿਆਕੁਲ ਹੁੰਦਾ, ਦੁੱਖੀ ਹੁੰਦਾ, ਦੇਖੋ 'ਬਿਲਖ'। ੫੯੧.੨
**ਬਿਲੰਬ**—(ਸੰ. बिलम्ब) ਦੇਰ, ਚਿਰ, ਦੇਰੀ। ੪੪੦.੧, ੫੭੧.੩
**ਬਿਲਲਾਈਐ**—(ਸੰ. विकल) ਬਿਲਲਾ ਰਹੀ ਹਾਂ, ਵਿਲਕ ਰਹੀ ਹਾਂ, ਤੜਫ ਰਹੀ ਹਾਂ। ੬੭੦.੪

**ਬਿਲਲਾਤ**—1. ਬਿਲਲਾਉਂਦਾ/ਬਿਲਲਾਉਂਦੇ/ਬਿਲਲਾਉਂਦੀ, ਵਿਲਕਦਾ/ਵਿਲਕਦੇ/ਵਿਲਕਦੀ, ਰੋਂਦਾ-ਕੁਰਲਾਉਂਦਾ/ਰੋਂਦੇ ਕੁਰਲਾਉਂਦੇ/ਰੋਂਦੀ-ਕੁਰਲਾਉਂਦੀ, ਦੇਖੋ 'ਬਿਲਲਾਈਐ'। ੬੯.੪, ੩੪੯.੩, ੩੫੧.੨, ੩੬੯.੧, ੪੦੨.੪, ੪੪੦.੩, ੫੦੨.੩, ੫੨੦.੧, ੫੨੧.੩, ੫੪੯.੨, ੫੮੭.੧

2. ਪੁਕਾਰ ਕਰਦਾ, ਬੇਨਤੀਆਂ ਕਰਦਾ (ਭਾਵ)। ੪੧੦.੪

**ਬਿਲਲਾਵਤੀ**—ਵਿਲਕ ਰਹੀ ਹਾਂ, ਵਿਰਲਾਪ ਕਰ ਰਹੀ ਹਾਂ, ਦੇਖੋ 'ਬਿਲਲਾਈਐ'। ੫੭੫.੪
**ਬਿਲਲਾਉ**—ਵਿਲਲਾਉਂਦੀ ਹਾਂ, ਵਿਲਕਦੀ ਹਾਂ, ਦੇਖੋ 'ਬਿਲਲਾਈਐ'। ੬੬੩.੪
**ਬਿਲਾਉ**—ਬਿੱਲਾ, ਬਿਲਾਵ, ਦੇਖੋ 'ਬਿਲਈਆ'। ੨੩੯.੪
**ਬਿਲਾਇ**—(ਸੰ विलय) ਪਿਘਲਨਾ, ਖੁਰਨਾ। ੧੬੩.੩, ੫੯੨.੨
**ਬਿਲਾਈ**—ਬਿੱਲੀ, ਹੋਰ ਦੇਖੋ 'ਬਿਲਈਆ'। ੬੩੪.੨
**ਬਿਲਾਈਐ**—(ਸੰ. विलयनम्) ਦੂਰ ਹੋ ਜਾਂਦੇ ਹਨ, ਅਦ੍ਰਿਸ਼ ਹੋ ਜਾਂਦੇ ਹਨ ਅਥਵਾ ਸਮਾਪਤ ਹੋ ਜਾਂਦੇ ਹਨ। ੧੧੭.੩

**ਬਿਲਾਏ**—ਮਿਟ ਜਾਂਦੀ ਹੈ, ਸਮਾਪਤ ਹੋ ਜਾਂਦੀ ਹੈ, ਦੇਖੋ 'ਬਿਲਾਈਐ'। ੫੨.੪
**ਬਿਲਾਸ** )— (ਸ. विलास) 1. ਵਿਲਾਸਮਈ, ਦੁਨਿਆਵੀ, ਐਸ਼-ਇਸ਼ਰਤ ਵਾਲੀਆਂ।
**ਬਿਲਾਸਨ** ) ੧੯.੨/—

2. ਅਨੰਦ, ਹਰਸ਼, ਖੁਸ਼ੀ। ੬੬.੩, ੧੧੨.੪, ੨੮੪.੪, ੪੩੭.੨, ੪੪੩.੧/੨੦੫.੩

**ਬਿਲਾਸੀ**—(ਸੰ. विलासिन्) ਵਿਲਾਸੀ, ਆਨੰਦ ਮਾਣਨ ਵਾਲਾ। ੩੧.੩, ੧੧੬.੩
**ਬਿਲਾਸੁ**—ਆਨੰਦ, ਖੁਸ਼ੀਆਂ, ਦੇਖੋ 'ਬਿਲਾਸ' (2)। ੨੯੪.੨
**ਬਿਲਾਸੇ**—ਅਨੰਦ-ਯੁਕਤ ਹੋਣਾ, ਅਨੰਦਮਈ ਹੋਣਾ। ੧੬੯.੨
**ਬਿਲਾਤ**—(ਸੰ. विलय) ਵਿਲੀਨ ਹੋ ਜਾਂਦਾ/ਜਾਂਦੇ/ਜਾਂਦੀ, ਮਿਟ ਜਾਂਦਾ, ਅਥਵਾ ਲੁਪਤ ਹੋ ਜਾਂਦਾ/ਜਾਂਦੇ/ਜਾਂਦੀ। ੩੧੧.੧, ੪੦੫.੧, ੪੪੬.੧, ੫੪੯.੧, ੫੫੭.੩

**ਬਿਲੈ**—(ਸੰ. विलय) ਲੀਨ ਹੋਕੇ, ਇਕ ਸੁਰ ਹੋਕੇ। ੫੨.੪[2]
**ਬਿਲੋਏ**—(ਸੰ. विलोडन) ਰਿੜਕਿਆ, ਮਥਿਆ। ੪੭੬.੨
**ਬਿਲੋਕ** )— (ਸੰ. विलोकन) 1. ਦੇਖਕੇ, ਤੱਕਕੇ। ੩੬੯.੧, ੩੯੯.੨/—/
**ਬਿਲੋਕਤ** ) ੬੨੦.੧
**ਬਿਲੋਕਿ** ) 2. ਦੇਖਦਾ ਹੈ, ਤੱਕਦਾ ਹੈ। ੬੬੬.੧/੫੨੭.੩/—
**ਬਿਲੋਕੀਅਤ** )— (ਸੰ. विलोकन) ਵੇਖੀਦਾ ਹੈ, ਤੱਕੀਦਾ ਹੈ। ੨੬੮.੧, ੬੨੬.੧/
**ਬਿਲੋਕੀਅਤਿ** ) ੪੪੬.੧
**ਬਿਲੋਕੀਅਤੁ**—ਦਿਸਦਾ, ਨਜ਼ਰ ਆਉਂਦਾ, ਦੇਖੋ 'ਬਿਲੋਕੀਅਤ'। ੪੯੬.੩
**ਬਿਲੋਕੀਐ**—ਦੇਖ ਸਕਣਾ, ਤੱਕ ਸਕਣਾ, ਦੇਖੋ 'ਬਿਲੋਕੀਅਤ'। ੫੩੩.੧, ੬੪੦.੧
**ਬਿਵਸਥਾ**—(ਸੰ. व्यवस्था) ਦਸ਼ਾ, ਹਾਲਤ, ਅਵਸਥਾ। ੧੫੯.੧, ੫੭੯.੨

**ਬਿਵਸਿ**—(ਸੰ. विवश) ਬੇਵਸ, ਮਜ਼ਬੂਰ, ਲਾਚਾਰ । ੩੩੧.੨
**ਬਿਵਰਜਤ**—(ਸੰ. विवर्जित) ਵਰਜੀਆਂ ਹੋਈਆਂ, ਮਨ੍ਹਾ ਕੀਤੀਆਂ ਹੋਈਆਂ । ੨੬੨.੩
**ਬਿੜਤਾ** )— ਲਾਭ, ਨਫ਼ਾ, ਵਾਧਾ । ੪੬੧.੨, ੫੬੨.੩/੫੧੧.੩
**ਬਿੜਤੇ** )
**ਬਿਵਾਹ**—(ਸੰ. विवाह) ਵਿਆਹ, ਸ਼ਾਦੀ । ੩੭੧.੧, ੪੧੫.੨, ੪੧੭.੧
**ਬਿਵਾਹਿਤਾ** (ਸੰ. विवाहित) ਵਿਆਹੁਤਾ, ਜਿਸਦੀ ਸ਼ਾਦੀ ਹੋ ਚੁੱਕੀ ਹੋਵੇ । ੧੭੪.੪
**ਬਿਵਾਹੀਅਤ**—ਵਿਆਹਿਆ ਜਾਂਦਾ, ਸ਼ਾਦੀ ਸ਼ੁਦਾ ਹੋ ਜਾਂਦਾ, ਦੇਖੋ 'ਬਿਵਾਹ' । ੨੪੧.੩
**ਬਿਵਾਹੇ**—ਵਿਆਹ ਹੁੰਦਾ, ਸ਼ਾਦੀ ਹੁੰਦੀ ਹੈ, ਦੇਖੋ 'ਬਿਵਾਹ' । ੨੧੧.੨

**ਬੀਸ**—1. ਸੰਸਾਰ, ਵਿਸ਼ਵ, ਜਗਤ, (ਜਿਸ ਵਿਚ ਪੰਜ ਤੱਤ, ਪੰਜ ਵਿਸ਼ੇ ਅਤੇ ਦਸ ਪ੍ਰਾਣਾਂ ਦਾ ਸਮੁੱਚ ਹੈ) । ੧੧.੧, ੩੨.੪, ੩੪.੪, ੪੫.੪, ੬੦.੧, ੮੪.੧, ੮੬.੪, ੧੦੩.੪, ੧੪੯.੪, ੨੨੨.੪
2. (ਸੰ. विंशति) ਵੀਹ, ਉਨੀਂ ਤੇ ਇਕੀ ਦੇ ਵਿਚਕਾਰ ਦੀ ਗਿਣਤੀ । ੧੨੨.੪, ੬੭੩.੪

**ਬੀਚ**—ਵਿਚ, ਅੰਦਰ, ਵਿਚਲੇ । ੬੬੦.੩
**ਬੀਚਾਰ**—(ਸੰ. विचार) 1. ਵਿਚਾਰ, ਚਿੰਤਨ, ਵਿਚਾਰ-ਵਿਮਰਸ਼ । ੫੫.੩, ੬੦.੩, ੧੧੪.੩, ੧੮੦.੪, ੨੧੭.੩, ੨੩੨.੩, ੨੪੬.੩, ੪੫੮.੧
2. ਸਮਝ, ਗਿਆਨ । ੨੭੩.੪, ੩੯੨.੨
3. ਸੋਚ, ਖਿਆਲ, ਰਾਏ । ੪੭੩.੩
**ਬਿਚਾਰਤ**—(ਸੰ. विचारणा) ਵਿਚਾਰਦੇ, ਖਿਆਲ ਕਰਦੇ, ਭਾਵ ਧਿਆਨ ਦਿੰਦੇ । ੩੭੮.੧
**ਬੀਚਾਰਿ**—1. ਵਿਚਾਰ, ਚਿੰਤਨ, ਦੇਖੋ 'ਬੀਚਾਰ' (1) । ੨੫੨.੨, ੨੫੮.੨, ੨੬੨.੩, ੫੯੯.੪
2. ਵਿਚਾਰਕੇ, ਸੋਚਕੇ, ਚਿੰਤਨ ਕਰਕੇ । ੩੨੬.੨
3. ਵਿਚਾਰਦਾ, ਭਾਵ ਧਿਆਨ ਦਿੰਦਾ, ਦੇਖੋ 'ਬੀਚਾਰਤ' । ੩੮੧.੪, ੪੪੪.੨
**ਬੀਚਾਰਿਓ** (ਸੰ. विचारण) ਵਿਚਾਰਿਆ ਹੈ, ਧਿਆਨ ਵਿਚ ਲਿਆਂਦਾ ਹੈ । ੪੨੫.੪, ੫੩੬.੪
**ਬੀਚਾਰੀ**—(ਸੰ. विचारक:) 1. ਵਿਚਾਰ ਕਰਨ ਵਾਲੇ, ਚਿੰਤਨ ਕਰਨ ਵਾਲੇ । ੨੬੦.੨, ੪੪੮.੪, ੪੫੭.੩
2. ਵਿਚਾਰ ਕਰਦੀ, ਸੋਚਦੀ, ਦੇਖੋ 'ਬੀਚਾਰ' (3) । ੫੩੦.੨
**ਬੀਚਾਰੀਐ**—ਵਿਚਾਰਨਾ ਚਾਹੀਦਾ, ਸੋਚਣਾ ਚਾਹੀਦਾ, ਦੇਖੋ 'ਬੀਚਾਰ' (3) । ੩੯੯.੧, ੫੪੭.੩
**ਬੀਚਾਰੁ**—ਸਮਝ, ਗਿਆਨ, ਦੇਖੋ 'ਬੀਚਾਰ' (2) । ੨੭੩.੪
**ਬੀਚਾਰੇ**—ਵਿਚਾਰਦਾ, ਧਿਆਨ ਵਿਚ ਲਿਆਉਂਦਾ, ਦੇਖੋ 'ਬੀਚਾਰਤ' । ੩੫੬.੩, ੫੭੭.੪
**ਬੀਚਾਰੋ**—(ਸੰ. विचार:) ਵਿਚਾਰ, ਖਿਆਲ । ੯੩.੪
**ਬੀਜ** )— (ਸੰ. बीज) ਬੀ, ਉਹ ਦਾਣੇ ਯਾ ਗੁਠਲੀ ਆਦਿ ਜਿਸਤੋਂ ਪੇੜ-ਪੌਦਿਆਂ ਦਾ
**ਬੀਜਿ** ) ਅੰਕੁਰ ਉੱਗਦਾ ਹੈ । ੫੫.੧, ੧੭੪.੨, ੨੯੯.੪, ੩੭੩.੩, ੩੯੯.੩,
**ਬੀਜੁ** ) ੪੫੮.੪, ੪੭੬.੧, ੫੯੮.੧, ੬੩੫.੩, ੬੬੪.੩/੫੩੮.੩/੧੦੯.੧
**ਬੀਤੀ**—(ਸੰ. व्यतीत) 1. ਬੀਤ ਜਾਂਦੀ ਹੈ, ਗੁਜ਼ਰ ਜਾਂਦੀ ਹੈ, ਲੰਘ ਜਾਂਦੀ ਹੈ । ੨੪੧.੪
2. ਬੀਤੀ ਸੀ, ਗੁਜ਼ਰੀ ਸੀ । ੬੧੭.੩

**ਬੀਤੇ** )— ਬੀਤਦਾ ਹੈ/ਬੀਤਦੀ ਹੈ, ਗੁਜ਼ਰਦਾ ਹੈ/ਗੁਜ਼ਰਦੀ ਹੈ ਭਾਵ ਅਸਰ ਪਾਉਂਦਾ/ਪਾਉਂਦੀ।
**ਬੀਤੈ** ) ੧੭੩.੧/੧੭੨.੪, ੨੫੩.੪

**ਬੀਥੀ**—(ਸੰ. वीथी) ਗਲੀ, ਮਾਰਗ, ਰਸਤਾ। ੩੭੨.੧²

**ਬੀਨਿ**—ਚੁਣ ਚੁਣ ਕੇ, ਛਾਂਟ ਕੇ। ੩੩੨ ੧

**ਬੀਰਖੇਤ** - (ਸੰ. वीरा+क्षेत्र:) ਰਣਖੇਤਰ, ਯੁਧ ਭੂਮੀ, ਮੈਦਾਨੇ ਜੰਗ। ੪੧੭.੨, ੬੧੭.੧

**ਬੀਰ ਵਿਦਿਆ**—(ਸੰ. वीर:+विद्या) ਸੂਰਮਿਆਂ ਦੀ ਵਿਦਿਆ ਅਥਵਾ ਸ਼ਸਤਰ ਵਿਦਿਆ। ੪੫੫.੩, ੪੯੫ ੨

**ਬੀਰਾਰਾਧੀ**—ਬੀਰਾਂ ਨੂੰ ਆਰਾਧਨ ਵਾਲੇ, ਬੀਰਾਂ ਦੀ ਪੂਜਾ ਕਰਨ ਵਾਲੇ, ਅਥਵਾ 52 ਬੀਰਾਂ ਨੂੰ ਆਰਾਧ ਕੇ ਉਨ੍ਹਾਂ ਤੋਂ ਕੰਮ ਲੈਣ ਵਾਲੇ। ਸਕੰਦ ਪੁਰਾਣ ਦੇ ਕੇਦਾਰ ਖੰਡ ਵਿਚ ਇਨ੍ਹਾਂ 52 ਵੀਰਾਂ ਦਾ ਵਿਸਥਾਰ ਸਹਿਤ ਜ਼ਿਕਰ ਹੈ। ੫੬੪.੧

**ਬੁਝਤ**—ਬੁਝਦਿਆਂ, ਭਾਵ (ਜਦੋਂ ਦੀਵਾ ਆਦਿ) ਬੁੱਝ ਜਾਂਦਾ, ਬਲਣੋਂ ਹਟ ਜਾਂਦਾ ਹੈ। ੩੫੦.੩, ੩੫੧.੧

**ਬੁਝਾਈਐ**—ਬੁਝਾਈਏ, ਬਲਣੋਂ ਹਟਾਈਏ। ੫੪੪.੧

**ਬੁਝਾਵਈ**—ਬੁਝਾਉਂਦੇ ਹਨ, ਬਲਣੋਂ ਹਟਾਉਂਦੇ ਹਨ। ੧੬੭.੪

**ਬੁਝੈ**—ਬੁਝਣ ਤੇ, ਬਲਣੋਂ ਹਟਣ ਤੇ। ੬੯.੨

**ਬੁਦਬੁਦਾ**—(ਸੰ. बुद्बुद) ਪਾਣੀ ਆਦਿ ਦਾ ਬੁਲਬੁਲਾ। ੩੧੧.੨, ੫੯੨.੨

**ਬੁਧ** )— (ਸੰ. बुद्धि) ਬੁੱਧੀ, ਅਕਲ, ਸਮਝ, ਜਾਨਣ ਤੇ ਵਿਚਾਰ ਕਰਨ ਦੀ ਸ਼ਕਤੀ/
**ਬੁਧਿ** ) ਸ਼ਕਤੀਆਂ। ੪੫੮.੩, ੪੭੩.੨/੯.੧², ੧੩.੩, ੪੪.੩, ੧੪੧.੩, ੨੨੦.੨

2. (ਸੰ. बुध) ਬੁੱਧਵਾਰ, ਹਫਤੇ ਦਾ ਚੌਥਾ ਦਿਨ, ਮੰਗਲਵਾਰ ਤੇ ਵੀਰਵਾਰ ਦਾ ਵਿਚਕਾਰਲਾ ਦਿਨ। ੪੮੪.੧

**ਬੁਧਿਵੰਤ**—ਬੁੱਧੀਮਾਨ, ਸਮਝਦਾਰ, ਦੇਖੋ 'ਬੁਧ' (1)। ੩੯੫.੧

**ਬੁਨੈ**—(ਸੰ. वयन > ਪ੍ਰਾ. विणण) ਬੁਣਦਾ। ੫੯੩.੩

**ਬੁਰ-ਨਾਰਿ**—ਮਾੜੀ ਇਸਤ੍ਰੀ, ਭੈੜੀ ਔਰਤ ਭਾਵ ਵੇਸਵਾ। ੬੩੬.੩

**ਬੁਰਵਾਈ**—ਬੋਲਚਾਲ ਦੀ ਚਤੁਰਾਈ ਅਥਵਾ ਬੁਰਿਆਈ, ਬੁਰਾਪਨ, ਭੈੜਾਪਨ ੫੨੨.੩, ੬੪੧.੩

**ਬੁਰਾਈ**—ਬੁਰਿਆਈ, ਭੈੜਾਪਨ। ੩੦੭.੩, ੩੯੯.੩

**ਬੁਰੀ**—ਭੈੜੀ, ਮਾੜੀ ੫੨੫.੨

**ਬੁਰੋ**—ਭੈੜਾ, ਮਾੜਾ, ਬੁਰਾ। ੩੮੮.੪, ੫੫੨.੧, ੫੫੩.੨, ੫੯੧.੧

**ਬੁਲਾਇਕੈ**—ਬੁਲਾਇਆਂ, ਬੋਲਣ ਕਰਕੇ, ਕੁਝ ਕਹਿਣ ਦੁਆਰਾ। ੩੭੨ ੪

**ਬੁਲਾਈਐ**—1. ਬੁਲਾਏਗਾ, ਸੱਦੇਗਾ। ੪੩੯.੩

2. ਬੁਲਾਈਏ, ਸੱਦੀਏ। ੫੨੨.੧, ੬੪੧.੧

**ਬੁਲਾਏ**—ਬੁਲਾਇਆਂ, ਸੱਦਿਆਂ। ੬੬੬.੩

**ਬੁਲਾਵਈ** )— 1. ਅਖਵਾਉਂਦੀ ਹੈ, ਕਹਾਉਂਦੀ ਹੈ। ੧੬੪.੨/—
**ਬੁਲਾਵਹੀ** ) 2. ਬੁਲਾਉਂਦਾ, ਸੱਦਦਾ/ਬੁਲਾਉਂਦੇ ਹਨ, ਸੱਦਦੇ ਹਨ। ੫੯੪.੧/ ੩੦੯.੩, ੬੫੧.੪

**ਬੁਲਾਵੈ**—ਬੁਲਾਏ, ਸੱਦੇ, ਪੁਕਾਰੇ। ੪੯੪.੧

**ਬੂਝ**—(ਸੰ. बुध् > ਪ੍ਰਾ. बुज्झ) ਬੁੱਝ ਲੈਂਦਾ, ਸਿਆਣ ਲੈਂਦਾ, ਪਹਿਚਾਣ ਲੈਂਦਾ। ੫੭੦.੧

**ਬੂਝਤ**—1. ਬੁੱਝਦੀ ਹੈ, ਬਲਣੋਂ ਹੱਟਦੀ ਹੈ। ੫੪੪.੧

2. ਬੁੱਝਦਿਆਂ, ਬਲਣੋਂ ਹੱਟਦਿਆਂ। ੫੯੨.੩

3. ਬੁੱਝ/ਜਾਣ ਲੈਂਦੇ ਹਨ, ਸਮਝ ਲੈਂਦੇ ਹਨ, ਦੇਖੋ 'ਬੂਝ'। ੫੯੭.੪

**ਬੂਝੀਐ**—1. ਬੁੱਝੀਦਾ/ਪਹਿਚਾਣੀਦਾ, ਸਿਆਣ ਲਈਦਾ । ੩੭੨.੪, ੫੯੬.੩

2. ਬੁੱਝ ਸਕੀਦਾ, ਪਤਾ ਲਗਾ ਸਕੀਦਾ । ੫੯੩.੩

**ਬੂਝੈ**—ਬੁਝਦਾ, ਸਮਝਦਾ, ਸਿਆਣਦਾ, ਦੇਖੋ 'ਬੂਝ' । ੩੬੯.੩

**ਬੂੰਦ**—(ਸੰ ਬਿਨ੍ਦੁ) 1. ਤੁਪਕਾ, ਕਤਰਾ, ਟੇਪਾ । ੭੫.੪, ੯੬.੪, ੨੫੩.੪, ੨੭੮.੪, ੩੭੨.੧², ੩੮੫.੩, ੪੬੩.੩, ੪੬੬.੨, ੫੦੬.੩, ੫੨੭.੧, ੫੬੧.੧, ੬੧੬.੩, ੬੩੮.੧

2. ਸਵਾਂਤੀ ਬੂੰਦ, ਹੋਰ ਦੇਖੋ 'ਸ੍ਵਾਂਤ ਬੂੰਦ' । ੬੪੫.੧

**ਬੂੰਦਨ ਸ੍ਵਾਂਤਿ**—ਸਵਾਂਤੀ ਬੂੰਦਾਂ, ਦੇਖੋ 'ਸ੍ਵਾਤਿ ਬੂੰਦ' । ੫੯੯.੩

**ਬੂਟੁ**—(ਸੰ. ਵਿਟਪਿਨ੍) ਰੁੱਖ, ਪੌਦੇ, ਬੂਟਾ । ੨੭੩.੧

**ਬੂਡ**—(ਸੰ. ਬ੍ਰੁਡ੍ > ਪ੍ਰਾ. ਬੁਡ੍ਡ) 1. ਡੁੱਬਕੇ, ਬੋਰਕੇ, ਪਾਣੀ ਆਦਿ ਤਰਲ ਪਦਾਰਥ ਵਿਚ ਥਲੇ ਚਲੇ ਜਾਕੇ । ੩੫੫.੩

2. ਡੁਬਣਾ, ਬੋਰਨਾ । ੫੬੧.੩

**ਬੂਡਤ**—1. ਡੁੱਬਦੀ ਹੋਈ, ਬੋਰਦੀ ਹੋਈ/ਡੁਬਦੇ ਹੋਏ, ਬੋਰਦੇ ਹੋਏ/ਡੁੱਬਦਾ ਹੋਇਆ, ਬੋਰਦਾ ਹੋਇਆ, ਦੇਖੋ 'ਬੂਡ' । ੬੯.੧, ੧੬੭.੩, ੪੭੩.੩

2. ਡੁੱਬ ਦੇਵੇ, ਦੇਖੋ 'ਬੂਡ' । ੫੭੨.੧

3. ਡੁੱਬ ਜਾਂਦੀ ਹੈ, ਦੇਖੋ 'ਬੂਡ' । ੬੩੬.੨, ੬੫੭.੨

**ਬੂਡਜੇ**—(ਸੰ. ਬ੍ਰੁਡ੍) ਡੁਬਿਆ ਹੋਇਆ, ਮਗਨ । ੬੬੨.੩

**ਬੂਡਿ**—ਡੁਬਣਾ, ਬੋਰਨਾ, ਦੇਖੋ 'ਬੂਡ' (2) । ੬੯.੧, ੪੭੮.੧

**ਬੂਡਿਓ**—ਡੁੱਬਿਆ ਰਹਿੰਦਾ, ਲੀਨ ਰਹਿੰਦਾ, ਮਗਨ ਰਹਿੰਦਾ, ਦੇਖੋ 'ਬੂਡਜੇ' । ੩੦੬.੩, ੩੦੮.੨

**ਬੂਡੇ**—1. ਡੁੱਬੇ ਹੋਣ ਕਰਕੇ, ਮਗਨ ਹੋਣ ਕਰਕੇ, ਦੇਖੋ, 'ਬੂਡਜੇ' । ੩੦੭.੧

2. ਡੁੱਬਦੀ, ਬੋਰਦੀ, ਦੇਖੋ 'ਬੂਡ' (1) । ੪੭੮.੧

**ਬੂਡੈ**—ਡੁੱਬ ਜਾਂਦਾ, ਦੇਖੋ 'ਬੂਡ' (2) । ੩੨੯.੧

**ਬੇਸਰਿ**—ਨੱਥ, ਨੱਕ ਵਿਚ ਪਾਉਣ ਵਾਲਾ ਛੋਟਾ ਜਿਹਾ ਗਹਿਣਾ । ੩੪੭.੨

**ਬੇਸ੍ਵਾ**—(ਸੰ. ਵੇਸ਼੍ਯਾ) ਵੇਸਵਾ, ਗਨਿਕਾ, ਕੰਜਰੀ, ਕਿੱਤੇ ਵਜੋਂ ਪਰ ਪੁਰਸ਼ਾਂ ਨਾਲ ਸੰਗ ਕਰਨ ਵਾਲੀ ਔਰਤ । ੩੮੪.੨, ੩, ੪੬੦.੨, ੫੨੨.੧, ੬੪੧.੧

**ਬੇਸ੍ਵਾਰਤ**—ਵੇਸਵਾ ਦੇ ਸੰਗ ਰਮਣ ਕਰਨ ਵਾਲਾ, ਵੇਸਵਾ ਨਾਲ ਸੰਗ ਕਰਨ ਵਾਲਾ ਦੇਖੋ 'ਬੇਸ੍ਵਾ' । ੩੨੩.੨

**ਬੇਗ** )— (ਸੰ. ਵੇਗ:) ਛੇਤੀ, ਜਲਦੀ, ਸ਼ੀਘਰ । ੫੭੧.੧/੩੩੨.੩
**ਬੇਗਿ** )

**ਬੇਚਤ**—(ਸੰ. ਵਿਕ੍ਰਯ:) ਵੇਚਦਾ ਹੈ, ਫਰੋਖ਼ਤ ਕਰਦਾ ਹੈ । ੪੫੪.੩

**ਬੇਚਨ**—ਵੇਚਣ ਵਾਸਤੇ, ਵੇਚਣ ਲਈ, ਦੇਖੋ 'ਬੇਚਤ' । ੪੫੪.੧, ੪੭੫.੧, ੫੧੧.੧

**ਬੇਚਿ** )— ਵੇਚਦਾ ਹੈ, ਦੇਖੋ 'ਬੇਚਤ' । ੪੬੧.੪/੫੩੦.੩/੩੯੧.੧², ੨²
**ਬੇਚੁਤ** )
**ਬੇਚੈ** )

**ਬੇਦ**—(ਸੰ. ਵੇਦ) 1. ਹਿੰਦੂ ਧਰਮ ਦੇ ਸਭ ਤੋਂ ਪੁਰਾਣੇ ਧਰਮ ਗ੍ਰੰਥ (ਰਿਗ, ਯਜੁਰ, ਸਾਮ, ਅਥਰਵ) । ੮.੭, ੨੧.੧, ੫੮.੨, ੧੮੫.੨, ੧੮੮.੨, ੧੯੨.੩, ੨੫੫.੩, ੩੦੪.੨, ੩੪੧.੨, ੪੩੮.੩, ੪੫੭.੩, ੪੮੬.੨, ੫੪੦.੧, ੫੪੩.੧, ੫੫੪.੧

2. ਵੇਦਾਂ-ਸ਼ਾਸਤਰਾਂ ਦੇ ਨਿਯਮ ਆਦਿ, ਵੇਦ ਰੀਤੀ ਆਦਿ, ਅਥਵਾ ਵੇਦ-ਗਿਆਨ। ੨੯.੨, ੬੦.੧, ੮੪.੧, ੯੦.੩, ੧੫੭.੨, ੧੯੩.੩, ੧੯੭.੨, ੨੪੯.੪, ੪੦੪.੪, ੪੨੦.੪, ੪੪੮.੨, ੪੮੨.੧, ੪੯੦.੧, ੬੨੭.੨, ੬੬੪.੩

3. ਵੇਦਾਂ ਦਾ ਉਪਦੇਸ਼। ੫੪.੩

4. ਵੇਦ-ਆਚਾਰੀਆ, ਵੇਦਾਂ ਦਾ ਵਿਚਾਰ ਕਰਨ ਵਾਲੇ। ੧੧੪.੩, ੪੩੮.੩

5. ਧਰਮ ਗ੍ਰੰਥ। ੩੨੩.੩, ੫੫੩.੩

6. ਵੇਦ ਸ਼ਾਸਤਰ, ਸਿਮਰਤੀਆਂ ਤੇ ਹੋਰ ਗਿਆਨ ਸ਼ਾਸਤਰ ਆਦਿ ਹਿੰਦੂ ਧਰਮ ਦੇ ਗ੍ਰੰਥ। ੫੯੯.੪, ੬੨੪.੧

**ਬੇਦਨ** )— ਵੇਦ-ਆਚਾਰੀਆਂ, ਵੇਦਾਂ ਦਾ ਵਿਚਾਰ ਕਰਨ ਵਾਲਿਆਂ/ਵਾਲਾ, ਦੇਖੋ 'ਬੇਦ'
**ਬੇਦ-ਬੀਚਾਰ** ) (4)। ੬੦.੧/੬੦.੧, ੧੧੪.੩

**ਬੇਦ-ਲੋਗ**—ਲੌਕਿਕ ਧਾਰਨਾ, ਲੋਕਾਂ ਵਿਚ ਪ੍ਰਚਲਿਤ ਮਹੂਰਤ ਆਦਿ ਸੰਬੰਧੀ ਖ਼ਿਆਲ। ੫੭੧.੩

**ਬੇਦੀ**—(ਸੰ. वेदिका) ਲਤਾ ਮੰਡਪ, ਵਿਆਹ ਸ਼ਾਦੀ ਦੇ ਸਮੇਂ ਲਾਵਾਂ ਦੇਣ ਲਈ ਬਣਾਈ ਥਾਂ ਜਿਸ ਵਿਚ ਚੌਕ ਆਦਿ ਪੂਰਦੇ ਹਨ। ੬੨੭.੪

**ਬੇਦੁ-ਬੰਦੀਜਨੁ**—(ਸੰ. वेद+वंदिन) ਵੇਦ ਰੂਪੀ ਭੱਟ, ਵੇਦ ਰੂਪੀ ਚਾਰਣ, ਵੇਦ ਜੋ ਭਟਾਂ ਵਾਂਗ ਯਸ਼ ਗਾਇਨ ਕਰ ਰਹੇ ਹਨ ਤੋਂ ਭਾਵ, ਦੇਖੋ 'ਬੰਦੀਜਨ'। ੧.੮

**ਬੇਧੀਅਤ**—(ਸੰ. वेधः) ਵਿਨ੍ਹ ਦਿੰਦਾ, ਛੇਦ ਕਰ ਦਿੰਦਾ, ਅਥਵਾ ਤਰਾਸ਼ ਦਿੰਦਾ। ੨੨੫.੩

**ਬੇਧੇ**—(ਸੰ. वेधित) ਵਿਨ੍ਹੇ ਹੋਏ, ਭਾਵ ਪਰਵਿਰਤ ਹੋਏ। ੪੨.੨

**ਬੇਨਤੀ**—(ਸੰ. विनतिः) 1. ਨਿਮਰਤਾ, ਹਲੀਮੀ, ਆਜਜ਼ੀ। ੧੩੭.੨, ੧੫੨.੨

2. ਬਿਨੈ, ਅਰਜ਼, ਅਰਜੋਈ ਪ੍ਰਾਰਥਨਾ/ਪ੍ਰਾਰਥਨਾਵਾਂ। ੧੩੭.੨, ੨੧੨.੨, ੪੦੧.੨, ੫੭੫.੧, ੬੨੭.੧, ੬੪੦.੨, ੬੫੯.੪, ੬੬੪.੪, ੬੬੬.੩[2]

**ਬੇਰ**—ਵਾਰੀ, ਵਾਰ, ਵੇਰ। ੪੧੭.੩

**ਬੇਲ**—(ਸੰ. वल्लि) ਵੇਲ, ਜ਼ਮੀਨ ਉਪਰ ਫੈਲਣ ਜਾਂ ਕਿਸੇ ਆਸਰੇ ਨਾਲ ਉੱਚੀ ਥਾਂ ਤੇ ਚੜ੍ਹ ਜਾਣ ਵਾਲਾ ਬੂਟਾ। ੩੭.੧

**ਬੇਲੀ**—1. ਕੌਲੀ, ਕਟੋਰੀ, ਕਿਸੇ ਧਾਤ ਆਦਿ ਤੋਂ ਬਣੀ ਛੋਟੀ ਪਿਆਲੀ। ੩੮੯.੪, ੫੩੦.੨

2. ਉਹ ਛੇਕ ਵਾਲਾ ਖ਼ਾਸ ਕਟੋਰਾ ਜਾਂ ਕਟੋਰੀ ਜੋ ਪੁਰਾਤਨ ਸਮੇਂ ਵਕਤ ਦਾ ਅੰਦਾਜ਼ਾ ਲਾਉਣ ਲਈ ਪਾਣੀ ਵਿਚ ਰਖਿਆ ਜਾਂਦਾ ਸੀ ਤੇ ਜੋ ਇਕ ਘੜੀ ਦੇ ਸਮੇਂ ਵਿਚ ਭਰਕੇ ਡੁੱਬ ਜਾਂਦਾ ਸੀ। ਜਿਸ ਤੋਂ ਇਕ ਘੜੀ ਬੀਤੀ ਦਾ ਪਤਾ ਲਗ ਜਾਂਦਾ ਸੀ ਤੇ ਫਿਰ ਦੁਬਾਰਾ ਉਹ ਕੌਲੀ ਖਾਲੀ ਕਰਕੇ ਪਾਣੀ ਉਤੇ ਰਖ ਦੇਂਦੇ ਸੀ ਤੇ ਉਹ ਫਿਰ ਡੁੱਬ ਜਾਂਦੀ ਸੀ। ੬੫੭.੨

**ਬੈਸ**—(ਸੰ. वयस्) ਉਮਰ, ਜੀਵਨ ਦਾ ਕੋਈ ਕਾਲ ਜਾਂ ਸਮਾਂ। ੬੫੫.੨

**ਬੈਸੰਤਰ**—(ਸੰ. वैश्वानर) ਅੱਗ, ਅਗਨੀ, ਅੱਗ ਲਈ ਵਰਤਿਆ ਜਾਂਦਾ ਇਕ ਵਿਸ਼ੇਸ਼ਣ। ੪੨੫.੨, ੪੭੩.੨, ੫੭੩.੧, ੫੭੪.੩

**ਬੈਸੰਤਰਹਿ**—ਬੈਸੰਤਰ ਨੂੰ, ਅੱਗ ਨੂੰ, ਦੇਖੋ 'ਬੈਸੰਤਰ'। ੪੨੫.੨

**ਬੈਸੰਤਰਿ**—ਅੱਗ, ਹੋਰ ਦੇਖੋ 'ਬੈਸੰਤਰ'। ੪੭੧.੧

**ਬੈਸਨੋ**—ਵੈਸ਼ਨਵ, ਵਿਸ਼ਨੂੰ ਦੀ ਉਪਾਸ਼ਨਾ ਕਰਨ ਵਾਲਾ। ੪੪੭.੧

**ਬੈਸੇ**—ਬੈਠ ਜਾਂਦਾ, ਭਾਵ ਪਹੁੰਚ ਜਾਂਦਾ। ੪੦੪.੧

**ਬੈਕੁੰਠ**—(ਸੰ. वैकुण्ठ:) ਸੁਰਗ ਲੋਕ, ਹਿੰਦੂ ਮੱਤ ਅਨੁਸਾਰ ਮੰਨਿਆ ਗਿਆ ਇਕ ਲੋਕ ਜਿਥੇ ਮਰਨ ਉਪਰੰਤ ਮਨੁੱਖੀ ਆਤਮਾ ਸੁਖ ਸਾਧਨਾਂ ਲਈ ਪਰਵੇਸ਼ ਕਰਦੀ ਹੈ। ੩੯੬.੨, ੪੩੦.੩

**ਬੈਠ**—(ਪ੍ਰਾ. बिट्ठ) 1. ਬੈਠਦਾ, ਭਾਵ ਉਤਾਰਾ ਕਰਦਾ। ੫੬.੩
2. ਬੈਠਕੇ, ਭਾਵ ਉਤਾਰਾ ਕਰਕੇ। ੫੬੫.੨
3. ਬੈਠਕੇ, ਆਸੀਨ ਹੋਕੇ, ਬਹਿਕੇ। ੫੮੯.੩
4. ਬੈਠਿਆਂ, ਭਾਵ ਬੈਠਣ ਦੇ ਸਮੇਂ ਦੌਰਾਨ। ੬੧੯.੨

**ਬੈਠਤ**—(ਪ੍ਰਾ. बिट्ठ) 1. ਬੈਠ ਜਾਂਦਾ, ਬਹਿ ਜਾਂਦਾ। ੪੩੪.੨
2. ਬੈਠਦੇ ਹਨ/ਬੈਠਦੀ ਹੈ/ਬੈਠਦਾ ਹੈ, ਬਹਿੰਦੇ ਹਨ/ਬਹਿੰਦੀ ਹੈ/ਬਹਿੰਦਾ ਹੈ। ੫੩੧.੩, ੫੪੮.੧, ੫੫੯.੧, ੨, ੩, ੪, ੫੬੮.੪, ੫੮੩.੩, ੬੧੮.੧

**ਬੈਠਾਈਐ**—ਬਿਠਾ ਦੇਈਏ, ਬਹਾ ਦੇਈਏ। ੩੩੨.੧, ੩੮੬.੨

**ਬੈਠਿ**—1. ਬੈਠਕੇ, ਬਹਿਕੇ, ਦੇਖੋ 'ਬੈਠ' (3)। ੩੧੦.੨, ੪੩੮.੨², ੫੩੨.੨
2. ਬੈਠੇ ਰਹਿੰਦੇ, ਦੇਖੋ 'ਬੈਠ' (1)। ੪੫੧.੨

**ਬੈਠਿਓ**—ਬੈਠਾ ਹੋਇਆ, ਦੇਖੋ 'ਬੈਠ' (4)। ੬੨੯.੩

**ਬੈਠੀ**—(ਪ੍ਰਾ. बिट्ठ) ਬੈਠੀ ਹੋਈ। ੩੪੬.੪

**ਬੈਠੇ**—1. ਬੈਠਦਾ ਹੈ/ਬੈਠਦੀ ਹੈ, ਬਹਿੰਦਾ ਹੈ/ਬਹਿੰਦੀ ਹੈ, ਦੇਖੋ 'ਬੈਠ' (1)। ੧੫੫.੧, ੨੩੯.੧, ੩੯੧.੪
2. ਬੈਠ ਜਾਏ, ਬਹਿ ਜਾਏ। ੩੮੬.੧, ੩੮੯.੧, ੪੬੩.੧, ੫੩੯.੨
3. ਬੈਠੇ ਹੋਏ, ਆਸੀਨ ਹੋਏ ਹੋਏ/ਬੈਠਾ ਹੋਇਆ, ਆਸੀਨ ਹੋਇਆ ਹੋਇਆ। ੪੩੮.੨², ੪੪੫.੩
4. ਬੈਠਾ ਰਹੇ, ਆਸੀਨ ਹੋਇਆ ਰਹੇ। ੫੧੭.੨
5. ਬੈਠ ਜਾਈਏ, ਬਹਿ ਜਾਈਏ। ੫੨੩.੨
6. ਬੈਠਣ ਤੋਂ, ਬਹਿਣ ਤੋਂ। ੫੩੮.੧
7. ਬੈਠਕੇ, ਬਹਿਕੇ। ੫੮੫.੩
8. ਬੈਠਿਆਂ, ਬੈਠਕੇ। ੫੮੯.੨

**ਬੈਠਬੇ**—(ਪ੍ਰਾ. बिट्ठ) ਬੈਠਣ ਅਤੇ ਬਹਿਣ ਤੋਂ ਭਾਵ। ੩੫੧.੨

**ਬੈਠੋ**—ਬੈਠਕੇ, ਬਹਿਕੇ, ਆਸੀਨ ਹੋਕੇ, ਦੇਖੋ 'ਬੈਠ' (3)। ੫੩੦.੩

**ਬੈਦ**—(ਸੰ. वैद्य:) ਵੈਦ, ਰੋਗ ਦੂਰ ਕਰਨ ਵਾਲਾ, ਚਕਿਤਸਕ। ੭੮.੧, ੧੧੩.੧, ੧੧੪.੧, ੩੫੬.੨, ੩੬੯.੨, ੪੩੭.੨², ੪੩੯.੨, ੫੧੬.੨², ੫੮੭.੧², ੬੩੩.੧, ੬੭੪.੧

**ਬੈਦਹਿ**—ਵੈਦ ਨੂੰ, ਰੋਗ ਦੂਰ ਕਰਨ ਵਾਲੇ ਨੂੰ, ਦੇਖੋ 'ਬੈਦ'। ੩੭੮.੨

**ਬੈਦਕ**—(ਸੰ. वैद्यकम्) ਹਕੀਮੀ, ਚਕਿਤਸਾ ਵਿਗਿਆਨ। ੪੭੫.੩

**ਬੈਦੁ**—ਵੈਦ, ਹੋਰ ਦੇਖੋ 'ਬੈਦ'। ੨੨੧.੪, ੩੫੭.੨

**ਬੈਨ** )— (ਸੰ. वचनम् > ਪ੍ਰਾ. वयन) 1. ਆਵਾਜ਼, ਬੋਲੀ। ੩੯੯.੧/—
**ਬੈਨਨ** ) 2. ਬਚਨ, ਗਲਾਂ। ੪੦੦.੧, ੬੫੫.੩, ੬੬੫.੨, ੬੬੬.੨/੬੬੫.੨ (ਬਹੁਵਚਨ)

**ਬੈਰ**—(ਸੰ. वैरम्) 1. ਵੈਰ ਭਾਵਨਾ, ਦੁਸ਼ਮਣੀ ਦੀ ਭਾਵਨਾ। ੨੬.੧
2. ਦੁਸ਼ਮਣੀ, ਸਤਰੂਤਾ। ੨੯੭.੧, ੪੦੮.੩, ੪੯੩.੨

**ਬੈਰਾਗ**—(ਸੰ. वैराग्यम्) 1. ਵਿਰਕਤ ਹੋਕੇ, ਵੈਰਾਗਮਈ ਹੋਕੇ। ੪੧੪.੪

2. ਉਪਰਾਮਤਾ ਦਾ ਭਾਵ, ਸੰਸਾਰਿਕ ਵਿਸ਼ਿਆਂ ਨਾਲ ਪ੍ਰੀਤ ਦਾ ਨਾ ਹੋਣ ਦਾ ਭਾਵ । ੪੨੭.੩, ੬੦੫.੪

**ਬੈਰਾਗੀ**—(ਸੰ. वैरागिकः, वैरागिन्) ਵੈਰਾਗੀ, ਜੋ ਸੰਸਾਰਿਕ ਇਛਾਵਾਂ ਅਥਵਾ ਵਾਸ਼ਨਾਵਾਂ ਤੋਂ ਨਿਰਮੋਹ ਹੋ ਗਿਆ ਹੋਵੇ । ੨੨.੩, ੬੮.੪, ੧੨੧.੪, ੩੨੮.੨, ੬੭੫.੧

**ਬੈਰਾਗੈ**—ਵੈਰਾਗ ਨੂੰ, ਹੋਰ ਦੇਖੋ 'ਬੈਰਾਗ' (2) । ੬੭੫.੧

**ਬੈਰੁ**—ਦੁਸ਼ਮਣੀ, ਸ਼ਤਰੁਤਾ, ਦੇਖੋ 'ਬੈਰ' (2) । ੨੯੭.੨

**ਬੈਲ**—(ਸੰ. बलदः) ਬਲਦ, ਢੱਗਾ, ਗਊ ਦਾ ਨਰ । ੫੭੮.੧

**ਬੋਏ**—(ਸੰ. वप्) 1. ਬੀਜਣ ਤੋਂ, ਬੀਜਣ ਦੁਆਰਾ, ਬੀਜਣ ਨਾਲ, ਉਗਾਉਣ ਨਾਲ । ੫੫.੧, ੧੨੧.੧, ੧੭੪.੨, ੩੭੩.੩

2. ਬੀਜੀਦਾ ਹੈ, ਬੋਈਦਾ ਹੈ, ਉਗਾਈਦਾ ਹੈ । ੨੭੩.੧

3. ਬੀਜਿਆਂ, ਬੋਇਆਂ, ਉਗਾਇਆਂ । ੪੭੬.੧, ੫੩੮.੩, ੫੯੮.੧

**ਬੋਹ**—ਵਾਸ਼ਨਾ, ਇੱਛਾ (ਭਾਵ) ਕਈ ਟੀਕਾਕਾਰਾਂ ਨੇ ਇਸ ਦਾ ਅਰਥ ਗੰਧ, ਮਹਿਕ ਵੀ ਕੀਤਾ ਹੈ । ੧੦੭.੩

**ਬੋਹਈ**—ਸੁਗੰਧਿਤ, ਖੁਸ਼ਬੂਦਾਰ, ਸੁਗੰਧੀ ਭਰਪੂਰ । ੨੪੦.੪

**ਬੋਹਥ** )— (ਸੰ. वहित्रम् > ਪ੍ਰਾ. बोहित्थ) ਬੇੜਾ, ਜਹਾਜ਼, । ੩੫੪.੩, ੩੭੧.੨,
**ਬੋਹਥਿ** ) ੪੧੮.੩, ੫੬੩.੨, ੫੯੫.੧/੩੮੧.੩/੭੯.੧, ੧੮੪.੪. ੩੬੨.੩,
**ਬੋਹਿਥ** ) ੫੧੬.੩[2]/੫੩੮.੧, ੬੨੫.੧/੭੯.੧
**ਬੋਹਿਥਾ** )
**ਬੋਹਿਥਿ** )

**ਬੋਹੀਐ**—ਸਮਝਾ ਸਕੀਦਾ, ਬੋਧ ਕਰਾ ਸਕੀਦਾ । ੬੦੨.੩

**ਬੋਹੇ** )— ਸੁਗੰਧਿਤ, ਖੁਸ਼ਬੂਦਾਰ, ਸੁਗੰਧੀ ਭਰਪੂਰ । ੫੦੭.੧, ੬੩੯.੧/੨੯੦.੨
**ਬੋਹੈ** )

**ਬੋਝ**—ਭਾਰ, ਵਜ਼ਨ, ਬੋਝਾ । ੨੩੮.੨, ੩੧੦.੧, ੪੨੮.੩

**ਬੋਧ**—(ਸੰ. बोध) ਗਿਆਨ, ਸਮਝ, ਜਾਣਕਾਰੀ, ਸੋਝੀ । ੧੫.੩, ੭੨.੪, ੮੧.੧, ੨੪੯.੪, ੨੬੭.੪, ੨੭੦.੨, ੩੪੨.੪, ੪੦੬.੪, ੪੨੧.੪, ੪੮੯.੪/੩੩.੪, ੬੬.੪, ੭੫.੪, ੮੦.੧, ੧੧੧.੪, ੧੪੩.੩, ੨੧੭.੪. ੨੬੫.੪, ੩੩੭.੪, ੩੪੪.੩

**ਬੋਯੋ**—(ਸੰ. वप) ਬੀਜਿਆ, ਬੋਇਆ, ਉਗਾਇਆ । ੬੬੪.੩

**ਬੋਰਤ** )— (ਸੰ. ब्रुड्) ਡੋਬਦਾ, ਬੋਰਦਾ, ਪਾਣੀ ਹੇਠਾਂ ਲਿਜਾਣ ਤੋਂ ਭਾਵ । ੩੭੯.੩,
**ਬੋਰਿ** ) ੩੮੧.੨, ੪੨੫.੧, ੫੩੬.੧/੪੨੫.੩

**ਬੋਰਿਤ**—ਡੋਬ ਦਿੰਦਾ, ਬੋਰ ਦਿੰਦਾ, ਦੇਖੋ 'ਬੋਰਤ' । ੪੭੮.੨

**ਬੋਰੈ**—ਡੋਬ ਦੇਵੇ, ਬੋਰ ਦੇਵੇ, ਦੇਖੋ 'ਬੋਰਤ' । ੨੨੧.੨

**ਬੋਲ**—1. ਬਚਨ, ਸ਼ਬਦ, ਮੂੰਹ ਵਿਚੋਂ ਨਿਕਲੀ ਗਲ । ੭੩.੨, ੧੭੦.੪[2]

2. ਆਵਾਜ਼, ਧੁਨੀ । ੬੧੧.੧

**ਬੋਲਤ**—1. ਬੋਲਦੀ ਹੈ, ਉਚਾਰਦੀ ਹੈ/ਬੋਲਦਾ ਹੈ, ਉਚਾਰਦਾ ਹੈ/ਬੋਲਦੇ ਹਨ, ਉਚਾਰਦੇ ਹਨ । ੧੩.੪, ੨੬੪.੩, ੪੧੪.੪, ੪੫੨.੨, ੫੭੦.੧, ੬੦੫.੪

2. ਬੋਲਕੇ, ਉਚਾਰਕੇ । ੪੦੬.੧

**ਬੋਲਤ-ਘਟੰਤਰ**—ਸੰਘ ਵਿਚ ਰੁਕ ਰੁਕ ਕੇ ਬੋਲਦਾ, ਭਾਵ ਬਰੜਾਉਂਦਾ । ੬੧੬.੨

**ਬੋਲਨ**—ਬੋਲਣਾ, ਕੁਝ ਕਹਿਣਾ, ਕੁਝ ਉਚਾਰਣਾ । ੫੨੭.੪

**ਬੋਲਿ**—ਉਚਾਰਣ ਦੀ ਕ੍ਰਿਆ, ਕਹਿਣ ਦੀ ਕ੍ਰਿਆ, ਬੋਲਣ ਦੀ ਕ੍ਰਿਆ । ੨੦੦.੩, ੪੭੪.੩

**ਬੋਲੀਐ**—ਬੋਲੀਏ, ਉਚਾਰੀਏ, ਭਾਵ ਬੋਲਣਾ ਚਾਹੀਦਾ ਹੈ, ਕੁਝ ਕਹਿਣਾ ਚਾਹੀਦਾ ਹੈ । ੬੩੦.੪

**ਬੋਲੈ**—1. ਬੋਲਦਾ, ਬਚਨ-ਬਿਲਾਸ ਕਰਦਾ/ਕਰਦੀ, ਗਲਾਂ ਕਰਦਾ/ਕਰਦੀ । ੪੧.੩, ੧੦੮.੩, ੨੦੦.੩, ੪, ੩੯੩.੨, ੪੫੨.੨, ੪੬੨.੨

2. ਕਹਿੰਦਾ, ਆਖਦਾ, ਉਚਾਰਦਾ (ਭਾਵਨਾ ਪ੍ਰਗਟ ਕਰਨ ਦੇ ਰੂਪ ਵਿਚ) । ੨੭੬.੩

**ਬੋਵੈ**—ਬੀਜਦਾ, ਭਾਵ ਬੀਜ ਬਖੇਰਦਾ, ਬੀਜ ਉਗਾਉਂਦਾ । ੫੯੩.੧, ੫੯੫.੨

**ਬ੍ਰਹਸਪਤ**—(ਸੰ. बृहस्पति:) ਵੀਰਵਾਰ, ਹਫਤੇ ਦਾ ਪੰਜਵਾਂ ਦਿਨ, ਬੁੱਧਵਾਰ ਤੇ ਸ਼ੁਕਰਵਾਰ ਦੇ ਵਿਚਕਾਰ ਦਾ ਦਿਨ । ੪੮੪.੧

**ਬ੍ਰਹਮ**—(ਸੰ. ब्रह्मन्) ਪਰਮਾਤਮਾ, ਈਸ਼ਵਰ, ਵਾਹਿਗੁਰੂ । ੨.੨, ੪, ੭.੧, ੩. ੮, ੧੬.੪, ੧੮.੪, ੨੧.੪, ੨੨.੧, ੨੬.੧, ੨੯.੩, ੩੪.੧, ੩੫.੪, ੩੬.੧, ੩੭.੧, ੩੮.੧, ੫੪.੧, ੫੫.੧, ੩, ੫੬.੪, ੮੧.੨, ੮੨.੧, ੯੮.੪, ੯੯.੧, ੧੦੬.੨, ੧੦੮.੧, ੧੧੦.੪, ੧੨੪.੪, ੧੨੫.੧, ੧੨੬.੩, ੧੩੩.੧[੨], ੪, ੧੩੭.੧, ੧੩੯.੪, ੧੪੧.੪, ੧੪੪.੧, ੧੪੫.੪, ੧੪੭.੩, ੧੪੯.੩, ੧੫੨.੧[੨], ੨.੩, ੧੫੩.੪, ੧੯੦.੩, ੨੧੪.੩, ੨੨੭.੨, ੨੫੪.੧, ੨੬੦.੨[੪], ੪, ੨੭੦.੨, ੨੭੬.੧, ੪, ੨੭੭.੧, ੨੮੦.੩, ੩੦੯.੨, ੩੨੮.੪, ੩੪੧.੪, ੩੫੪.੪, ੩੯੫.੪, ੩੯੬.੪, ੩੯੮.੪, ੪੧੮.੪, ੪੪੮.੪, ੪੫੫.੪, ੪੫੭.੪[੨], ੪੫੮.੧, ੪, ੪੬੨.੧, ੨, ੪੬੨.੪, ੫੩੫.੪, ੫੪੩.੪, ੫੪੭.੩, ੫੮੬.੪, ੬੦੯.੪

**ਬ੍ਰਹਮ ਸਥਲ**—(ਸੰ. ब्रह्म + स्थल) ਬ੍ਰਹਮ ਸਥਾਨ, ਸਚ ਖੰਡ, ਜਿਥੇ ਬ੍ਰਹਮ ਦਾ ਵਾਸਾ ਹੋਵੇ । ੨੫੧.੪

**ਬ੍ਰਹਮ ਸਥਾਨ**—(ਸੰ. ब्रह्म + स्थान) ਜਿਥੇ ਪ੍ਰਭੂ ਦਾ ਨਿਵਾਸ ਹੋਏ, ਜਿਥੇ ਬ੍ਰਹਮ ਦਾ ਵਾਸਾ ਹੋਵੇ ਅਥਵਾ ਸਾਧ ਸੰਗਤ । ੫੯.੧ (ਅਥਵਾ ਦਸਮ ਦੁਆਰ) । ੩੪੩.੩

**ਬ੍ਰਹਮ ਕਮਲ**—(ਸੰ. ब्रह्म + कमलम्) ਪਾਰਬ੍ਰਹਮ ਦਾ ਪ੍ਰਕਾਸ਼ ਰੂਪੀ ਕੌਲ ਫੁਲ ਅਥਵਾ ਹਰੀ-ਨਾਮ ਰੂਪੀ ਕੌਲ ਫੁੱਲ । ੨੫੭.੨

**ਬ੍ਰਹਮ ਗਜਾਨ**—(ਸੰ. ब्रह्मज्ञानम्) ਬ੍ਰਹਮ ਦਾ ਬੋਧ, ਵਾਹਿਗੁਰੂ ਦਾ ਗਿਆਨ, ਪਰਮ-ਤੱਤ ਦਾ ਗਿਆਨ । ੬੧੮.੪

**ਬ੍ਰਹਮਗਯਾਨੀ**—(ਸੰ. ब्रह्मज्ञानिन्) ਬ੍ਰਹਮ ਦੇ ਜਾਨਣ ਵਾਲਾ, ਵਾਹਿਗੁਰੂ ਦਾ ਗਿਆਤਾ, ਪਰ-ਮਾਤਮਾ ਨਾਲ ਇਕਸੁਰ । ੬੧੮.੪

**ਬ੍ਰਹਮਗਿਆਨ**—ਵਾਹਿਗੁਰੂ ਦਾ ਗਿਆਨ, ਹੋਰ ਦੇਖੋ 'ਬ੍ਰਹਮ ਗਜਾਨ' । ੫੦.੨, ੫੧.੨, ੧੫੧.੩ ੧੭੫.੨, ੩੪੩.੨, ੪੭੪.੪

**ਬ੍ਰਹਮਗਿਆਨੀ**—ਬ੍ਰਹਮ ਦੇ ਜਾਨਣ ਵਾਲਾ, ਹੋਰ ਦੇਖੋ 'ਬ੍ਰਹਮਗਯਾਨੀ' । ੨੫.੩, ੧੩੮.੨, ੧੬੫.੨, ੩੨੭.੨

**ਬ੍ਰਹਮ ਗਿਆਨੀਐ**—ਬ੍ਰਹਮ ਗਿਆਨੀ, ਭਾਵ (ਉਸਦੀ ਜਾਤ) 'ਬ੍ਰਹਮ ਗਿਆਨੀ' ਹੋ ਜਾਂਦੀ ਹੈ । ਦੇਖੋ ਬ੍ਰਹਮਗਜਾਨੀ । ੨੮੦.੪

**ਬ੍ਰਹਮਗੁਰ**—ਬ੍ਰਹਮ ਸਰੂਪ ਸਤਿਗੁਰੂ, ਦੇਖੋ 'ਬ੍ਰਹਮ' । ੧੪੮.੪, ੧੫੦.੨, ੧੫੨.੪, ੧੭੧.੧, ੧੮੯.੧, ੧੯੫.੩, ੨੪੪.੪, ੨੬੨.੧, ੨, ੨੭੦.੪, ੨੭੬.੧, ੨੭੭.੧, ੪੩੦.੪, ੪੫੧.੪, ੪੮੬.੪

**ਬ੍ਰਹਮਚਰਜ**—(ਸੰ. ब्रह्मचर्य) ਕਾਮ ਆਦਿਕ ਵਿਕਾਰਾਂ ਨੂੰ ਰੋਕੀ ਰਖਣ ਤੋਂ ਭਾਵ, ਜਤ-ਸਤ । ੨੧.੩

**ਬ੍ਰਹਮਚਾਰੀ**—(ਸੰ. ब्रह्मचारिन्) ਬ੍ਰਹਮ ਦੇ ਧਿਆਨ ਵਿਚ ਵਿਚਰਣ ਵਾਲੇ, ਬ੍ਰਹਮ ਵਿਚ ਲੀਨ ਰਹਿਣ ਵਾਲੇ। ੪੫੮.੩

**ਬ੍ਰਹਮਥਾਨ**—ਪਾਰਬ੍ਰਹਮ ਦਾ ਨਿਵਾਸ ਅਸਥਾਨ, ਦੇਖੋ 'ਬ੍ਰਹਮ ਸਥਾਨ'। ੧੫੧.੩

**ਬ੍ਰਹਮ ਧਿਆਨ**—ਪਰਮੇਸ਼ਵਰ ਦਾ ਧਿਆਨ, ਪ੍ਰਭੂ ਦੀ ਯਾਦ, ਪ੍ਰਭੂ ਸਿਮਰਨ। ੫੧.੧. ੧੫੧.੩, ੧੭੫.੧, ੩੪੩.੧

**ਬ੍ਰਹਮ ਧਿਆਨੀ**—ਬ੍ਰਹਮ ਵਿਚ ਧਿਆਨ ਜੋੜਨ ਵਾਲਾ, ਬ੍ਰਹਮ ਵਿਚ ਲੀਨ ਰਹਿਣ ਵਾਲਾ। ੧੩੮.੨

**ਬ੍ਰਹਮ ਬਿਬੇਕ**—ਬ੍ਰਹਮ ਦਾ ਸੱਤ ਗਿਆਨ, ਬ੍ਰਹਮ ਦੀ ਵਿਚਾਰ। ੫੧.੩, ੬੩.੪, ੧੧੦.੪, ੧੯੦.੩, ੨੧੫.੪, ੨੪੫.੩, ੨੫੨.੪, ੨੮੦.੩, ੩੦੧.੪, ੩੪੨.੪, ੩੭੮.੪, ੪੨੭.੩, ੪੫੮.੩

**ਬ੍ਰਹਮ ਬੀਚਾਰ**—ਬ੍ਰਹਮ ਦੀ ਵਿਚਾਰ, ਬ੍ਰਹਮ ਬਿਬੇਕ। ੧੫੯.੪

**ਬ੍ਰਹਮਮਈ**—ਬ੍ਰਹਮਰੂਪ, ਈਸ਼ਵਰ ਸਰੂਪ। ੨੮੦.੩

**ਬ੍ਰਹਮੰਡ**—(ਸੰ. ब्रह्माण्ड) ਬ੍ਰਹਮ-ਅੰਡ, ਅੰਡ ਆਕਾਰ ਭਵਨ ਕੋਸ਼, ਮਨੌਤ ਅਨੁਸਾਰ ਚੌਦਾਂ ਲੋਕਾਂ ਦਾ ਸਮੂਹ, ਸਾਰਾ ਆਲਮ ਜਿਸ ਵਿਚ ਅਨੰਤ ਲੋਕ ਹਨ। ੪੭.੩, ੫੩.੪, ੯੮.੧, ੨੦੪.੪, ੨੮੦.੪[੨], ੩੦੨.੧, ੪੩੦.੨, ੪੭੨.੪, ੫੨੭.੩, ੬੪੯.੪

**ਬ੍ਰਹਮੰਨਿ**—(ਸੰ. ब्रह्मण्य) ਬ੍ਰਹਮਾ ਦਾ ਉਪਾਸ਼ਕ, ਅਥਵਾ ਬ੍ਰਾਹਮਣ ਧਰਮ ਦਾ ਅਨੁਯਾਈ। ੪੪੭.੧

**ਬ੍ਰਹਮਾਏ**—ਬ੍ਰਹਮਮਈ, ਬ੍ਰਹਮ ਸਰੂਪ, ਵਾਹਿਗੁਰੂ ਦਾ ਰੂਪ। ੨੧੪.੩

**ਬ੍ਰਹਮਾਸਨ**—(ਸੰ. ब्रह्मासन) ਪਰਮਾਤਮਾ ਵਿਚ ਲੀਨ ਰਹਿਣ ਦੀ ਅਵਸਥਾ, ਪ੍ਰਭੂ ਸਿਮਰਨ ਵਿਚ ਸਮਾਧੀ ਸਥਿਤ ਰਹਿਣ ਦੀ ਹਾਲਤ। ੫.੧, ੩, ੩੨.੩, ੧੧੨.੪

**ਬ੍ਰਹਮਾਂਡ**—ਬ੍ਰਹਮੰਡ, ਸਾਰਾ ਆਲਮ ਜਿਸ ਵਿਚ ਅਨੰਤ ਲੋਕ ਹਨ, ਹੋਰ ਦੇਖੋ 'ਬ੍ਰਹਮੰਡ'। ੩੫.੧, ੨੭੦.੧, ੬੦੨.੩

**ਬ੍ਰਹਮਾਦਿ** )— ਬ੍ਰਹਮਾ ਆਦਿਕ ਭਾਵ ਬ੍ਰਹਮਾ ਜੀ ਵਰਗੇ ਵੇਦ ਵਕਤਾ ਆਦਿਕ।
**ਬ੍ਰਹਮਾਦਿਕ** ) ੨੧੬.੪, ੩੦੨.੩/੨੧.੧, ੫੮.੨, ੧੮੦.੨, ੨੬੦.੪, ੩੪੧.੧, ੪੨੧.੩, ੬੪੭.੨

**ਬ੍ਰਹਮੈ**—ਆਤਮ-ਤੱਤਵ, ਬ੍ਰਹਮ ਰੂਪੀ ਆਤਮਾ, ਜੀਵ-ਆਤਮਾ। ੧੬.੪

**ਬ੍ਰਹਮੁ**—ਪਰਮੇਸ਼ਵਰ, ਦੇਖੋ 'ਬ੍ਰਹਮ'। ੪੬੨.੨

**ਬ੍ਰਤ**—(ਸੰ. व्रत) 1. ਨੇਮ, ਮਰਿਯਾਦਾ। ੧੬੪.੧

2. ਕਿਸੇ ਖਾਸ ਮੌਕੇ ਤੇ ਪੁੰਨ ਕਰਮ ਲਈ ਕੁਝ ਨਾ ਖਾਣ ਤੋਂ ਭਾਵ। ੩੦੪.੩, ੫੪੩.੩

**ਬ੍ਰਤ-ਜਨਮਾਸ਼ਟਮੀ**—ਕ੍ਰਿਸ਼ਨ ਜੀ ਦੇ ਜਨਮ ਦਿਨ ਤੇ ਰਖਿਆ ਜਾਣ ਵਾਲਾ ਵਰਤ, ਦੇਖੋ 'ਬ੍ਰਤ' (2)। ੪੮੫.੧

**ਬ੍ਰਿਗੰਧ**—ਦੁਰਗੰਧ, ਬਦਬੂ, ਭੈੜੀ ਬੋ। ੧੫੮.੨

**ਬ੍ਰਿਜਨਾਥ**—(ਸੰ. व्रजनाथ) ਬ੍ਰਜ ਅਥਵਾ ਮਥਰਾ ਦੇ ਇਲਾਕੇ ਦਾ ਸੁਆਮੀ, ਸ੍ਰੀ ਕ੍ਰਿਸ਼ਨ ਲਈ ਵਰਤਿਆ ਜਾਂਦਾ ਇਕ ਵਿਸ਼ੇਸ਼ਣ। ੫੫੬.੨, ੬੭੧.੨

**ਬ੍ਰਿਤਾਂਤ** )— (ਸੰ. वृतान्त) ਵਿਥਿਆ, ਹਾਲ, ਖ਼ਬਰ। ੩੭੮.੨/੧੧੩.੧
**ਬ੍ਰਿਤਾਂਤੁ** )

**ਬ੍ਰਿਥਾ**—(ਸੰ. व्यथा) 1. ਰੋਗ, ਬੀਮਾਰੀ। ੧੧੩.੧, ੩੫੬.੨, ੩੬੪.੧, ੩੬੫.੨, ੫੪੯.੨

2. ਕਸ਼ਟ, ਪੀੜਾ। ੨੦੩.੪, ੩੨੩.੨, ੪੦੩.੨, ੫੦੨.੩, ੫੭੫.੪, ੬੧੪.੪

**ਬ੍ਰਿਥਾਰ**—(ਸੰ. विस्तार) ਵਿਸਥਾਰ, ਪਸਾਰ, ਫੈਲਾਓ । ੩੯੮.੪

**ਬ੍ਰਿਥਾਵੰਤ** )— ਰੋਗੀ, ਰੋਗ ਨਾਲ ਪੀੜਤ, ਬੀਮਾਰ, ਦੇਖੋ 'ਬ੍ਰਿਥਾ' (1) । ੨੯੯.੩,
**ਬ੍ਰਿਥਾਵੰਤੈ** ) ੩੬੪.੧, ੩੬੯.੨, ੩੭੮.੨, ੫੦੫.੧, ੫੮੭.੧, ੬੦੦.੩, ੬੬੮.੪/ ੧੧੩.੧, ੧੧੪.੧

**ਬ੍ਰਿਧ**—(ਸੰ. वृद्ध) ਬੁੱਢਾ, ਵਡੇਰੀ ਉਮਰ ਦਾ ਬਜ਼ੁਰਗ । ੫੭੯.੨[2]

## ਭ

**ਭਉਨ**—(ਸੰ. भवन) ਟਿਕਾਣਾ, ਘਰ, ਨਿਵਾਸ-ਸਥਾਨ । ੧੦.੧, ੪੩੦.੪, ੫੩੩.੩

**ਭਇਓ**—(ਸੰ. √भू) 1. ਹੋ ਜਾਂਦਾ । ੬੪.੨, ੩, ੭੭.੧

2. ਹੋਇਆ, ਭਇਆ । ੩੬੧.੧, ੪੨੮.੧

**ਭਇਆਨ** )— (ਸੰ. भयानक) ਭੈ ਦਾਇਕ, ਡਰਾਉਣੀ/ਡਰਾਉਣਾ/ਡਰਾਉਣੇ । ੪੯੬.੩,
**ਭਇਆਨਕ** ) ੫੧੪.੩, ੫੩੭.੧, ੬੪੩.੩, ੬੪੪.੧/੯੨.੨, ੩੩੬.੨

**ਭਈ**—1. ਹੋ ਜਾਂਦੀ ਹੈ । ੧੮.੧, ੫੨.੨, ੮੫.੧, ੮੯.੨, ੧੪੧.੪, ੧੮੧.੧, ੨, ੨੦੩.੪, ੨੦੪.੪, ੨੦੫.੪, ੨੧੮.੪

2. ਹੁੰਦੀ ਹੈ । ੧੩੨.੧, ੨

3. ਜਾਂਦੀ ਹੈ (ਸਹਾਇਕ ਕ੍ਰਿਆ ਦੇ ਰੂਪ ਵਿਚ) । ੧੪੦.੪

4. ਗਈ, ਭਾਵ ਅਵਸਥਾ ਦੀ ਧਾਰਨੀ ਹੋ ਗਈ । ੨੧੯.੩, ੬੬੬.੩

5. ਹੋ ਗਈ । ੨੭੮.੧, ੨, ੪੮੪.੩, ੫੭੧.੪, ੬੪੯ ੪, ੬੫੬.੨, ੩

6. ਹੋਈ, ਹੂਈ । ੪੦੭.੩

**ਭਏ**—(ਸੰ. √भू) 1. ਹੋ ਗਏ/ਹੋ ਗਏ ਹਨ/ਹੋ ਗਏ ਹੋ, ਹੋਏ/ਹੋ ਗਿਆ, ਹੋਇਆ/ਹੋ ਗਈ । ੪.੨, ੫.੧, ੨, ੩, ੪,੮, ੬.੮, ੭.੬, ੮.੨, ੪, ੨੨.੩, ੨੪.੧, ੨, ੮੬.੩, ੧੨੭.੨, ੧੪੯.੧, ੨੧੦.੧, ੪੦੭.੧, ੨, ੪੩੧.੨, ੪੫੫.੨, ੩, ੪੫੭.੧, ੫੦੪.੧, ੨, ੩, ੫੫੪.੧, ੫੭੩.੪, ੫੭੯.੧, ੫੮੧.੨, ੬੦੧.੧[2], ੨[2], ੩, ੬੩੨.੪, ੬੬੪.੪, ੬੬੬.੧, ੬੬੭.੧, ੨, ੬੭੦.੩

2. ਹੋ ਜਾਂਦਾ ਹੈ/ਹੋ ਜਾਂਦੇ ਹਨ/ਹੋ ਜਾਂਦੀ । ੧੮.੪, ੨੪.੪, ੨੫.੪, ੨੬.੧, ੨, ੨੭.੧, ੨, ੩, ੪, ੩੧.੨, ੩, ੩੨.੨, ੩੩.੧, ੨, ੩, ੪੬.੧, ੫੨.੧,੩, ੫੩.੧, ੬੩.੩, ੬੪.੧, ੬੫.੧, ੪, ੬੬.੩, ੭੯.੧, ੮੮.੧, ੯੩.੧, ੨, ੯੫.੩, ੧੦੯.੩, ੧੧੫.੧, ੪, ੧੧੬.੪, ੧੨੪.੧, ੧੩੬.੧. ੧੪੭.੧, ੩, ੪, ੧੮੧.੩[2], ੪, ੧੮੨.੧, ੨[2], ੨੦੧.੨, ੩, ੨੨੭.੧, ੨੪੯.੧[2], ੨, ੨੫੯.੪, ੨੬੨.੪, ੨੬੮.੩, ੨੭੨.੨, ੩, ੨੭੬.੨, ੨੯੫.੪, ੩੨੨.੩, ੩੨੩.੨, ੩੨੮.੨, ੪, ੩੩੫.੪, ੩੩੯.੪, ੩੪੯.੧, ੩੫੦.੩, ੪, ੩੫੧.੩, ੪, ੩੫੭.੩, ੩੬੪.੪, ੪੦੨.੪, ੪੦੫.੩, ੪੨੮.੪,

੪੩੨.੪, ੪੩੮.੪, ੪੫੮.੨, ੩, ੫੦੨.੨, ੫੫੨.੪, ੫੬੮.੩, ੫੬੯.੨, ੫੮੦.੪, ੫੮੧.੪

3. ਹੁੰਦੇ ਹਨ/ਹੁੰਦਾ। ੮੪.੧², ੪੧੧.੨, ੫੦੭.੧, ੬੩੯.੧

4. ਜਾਂਦਾ ਹੈ/ਜਾਂਦੇ ਹਨ/ਜਾਂਦੀ ਹੈ (ਸਹਾਇਕ ਕ੍ਰਿਆ ਦੇ ਅਰਥਾਂ ਵਿਚ)। ੧੩੨.੩, ੩੦੭.੧, ੫੦੧.੧, ੫੩੧.੨

5. ਹੋ ਜਾਏ। ੩੯੦.੧, ੪੬੩.੨, ੪੯੫.੩, ੬੩੦.੩

6. ਜਾਏ (ਸਹਾਇਕ ਕ੍ਰਿਆ ਦੇ ਅਰਥਾਂ ਵਿਚ)। ੫੮੨.੨

**ਭਸਮ**—(ਸੰ. भस्मन्) 1. ਸੁਆਹ, ਰਾਖ, ਖ਼ਾਕ, ਕੋਈ ਵਸਤੂ ਸੜ ਜਾਣ ਪਿਛੋਂ ਬਚਿਆ ਹੋਇਆ ਮਿੱਟੀ ਵਰਗਾ ਪਦਾਰਥ। ੧੭੪.੨, ੩੬੪.੩, ੫੩੧.੧

2. ਮਿੱਟੀ। ੧੯੬.੨, ੩੮੬.੩, ੪੪੫.੩

**ਭਸਮਹਿ**—ਭਸਮ ਵਿਚ, ਮਿੱਟੀ ਵਿਚ, ਦੇਖੋ 'ਭਸਮ' (2)। ੧੯੬.੨

**ਭਸਮਾਤ**—ਸੁਆਹ, ਰਾਖ਼, ਦੇਖੋ 'ਭਸਮ' (1)। ੫੦੬.੩

**ਭਸਮੀ**—ਸੁਆਹ, ਰਾਖ਼, ਦੇਖੋ 'ਭਸਮ' (1)। ੬੨੫.੩

**ਭਕਤ** )— (ਸੰ. भक्ति:) ਭਗਤੀ, ਬੰਦਗੀ, ਆਰਾਧਨਾ। ੬੦੯.੪/੬੦੧.੧
**ਭਕਤਿ** )

**ਭਕਤਵਛਲ**—(ਸੰ. भक्तवत्सल) ਭਗਤਾਂ ਨਾਲ ਪਿਆਰ ਕਰਨ ਵਾਲਾ। ੬੦੧.੧

**ਭਖਿ**—(ਸੰ. √भक्ष्) ਭਖਕੇ, ਖਾਕੇ, ਛੱਕਕੇ। ੪੪੨.੩

**ਭੰਗ**—(ਸੰ. भङ्ग:) 1. ਟੁੱਟ ਰਿਹਾ, ਭਾਵ ਸਾਹ ਸੱਤ ਹੀਣ। ੨੦੬.੪

2. ਟੁੱਟ ਜਾਂਦਾ, ਭਾਵ ਖ਼ਤਮ ਹੋ ਜਾਂਦਾ। ੨੧੩.੪

3. ਟੁੱਟ ਗਿਆ, ਖ਼ਤਮ ਹੋ ਗਿਆ। ੬੪੨.੨

**ਭਗਤ**—(ਸੰ. भक्त:) 1. ਭਗਤੀ ਕਰਨ ਵਾਲਾ/ਵਾਲੇ, ਬੰਦਗੀ ਕਰਨ ਵਾਲਾ/ਵਾਲੇ, ਸਿਮਰਨ ਕਰਨ ਵਾਲਾ/ਵਾਲੇ। ੩੫.੩, ੯੩.੪, ੧੫੯.੪, ੨੮੮.੪, ੨੯੦.੪, ੪੦੭.੧, ੬੧੬.੪

4. ਭਗਤੀ, ਹੋਰ ਦੇਖੋ 'ਭਕਤ'। ੧੮੮.੩, ੧੯੪.੧, ੪੯੪.੪

**ਭਗਤਮਤ**—ਭਗਤੀ ਮਤ ਵਾਲਾ, ਭਗਤੀ ਮਤ ਦਾ ਧਾਰਨੀ, ਦੇਖੋ 'ਭਕਤ'। ੬੧੭.੪

**ਭਗਤ ਵਛਲ**—ਭਗਤਾਂ ਨਾਲ ਪਿਆਰ ਕਰਨ ਵਾਲਾ, ਪਰਮਾਤਮਾ ਦਾ ਇਕ ਵਿਸ਼ੇਸ਼ਣ, ਦੇਖੋ 'ਭਕਤ ਵਛਲ'। ੫੦੩.੧

**ਭਗਤਨ**—ਭਗਤਾਂ, ਬਹੁਤ ਸਾਰੇ ਭਗਤ, ਭਗਤ ਦਾ ਬਹੁਵਚਨ, ਦੇਖੋ 'ਭਗਤ' (1)। ੪੦੩.੪

**ਭਗਤਿ**—1. ਭਗਤੀ, ਹੋਰ ਦੇਖੋ 'ਭਕਤ'। ੪੨.੩³, ੭੨.੩, ੧੦੩.੨, ੧੧੫.੧, ੧੨੫.੪, ੧੩੩.੧, ੪, ੧੩੭.੨, ੧੪੫.੪, ੧੮੯.੨, ੨੧੨.੪, ੨੧੫.੨, ੨੭੬.੩, ੨੮੭.੨, ੩੪੩.੪, ੪੨੭.੧, ੪੪੪.੪, ੫੦੦.੨, ੫੩੫.੪, ੫੪੦.੨, ੬੦੧.੪, ੬੨੮.੪

2. ਸ਼ਰਧਾ-ਸਤਿਕਾਰ ਅਥਵਾ ਭਗਤੀ ਭਾਵਨਾ। ੧੧੧.੩, ੨੧੨.੪

3. ਭਗਤ, ਬੰਦਗੀ ਕਰਨ ਵਾਲਾ, ਦੇਖੋ 'ਭਗਤ' (1)। ੧੬੫.੨

**ਭਗਤਿ-ਵਛਲ**—ਭਗਤ ਵਛਲਤਾ, ਭਗਤਾਂ ਨੂੰ ਪਿਆਰ ਕਰਨ ਵਾਲੀ ਭਾਵਨਾ, ਦੇਖੋ 'ਭਕਤ ਵਛਲ'। ੬੧੯.੩

**ਭਗਨ**—(ਸੰ. भग्न) 1. ਟੁੱਟਿਆ-ਫੁੱਟਿਆ, ਛੋਟੇ-ਛੋਟੇ ਟੁਕੜਿਆਂ ਵਿਚ ਹੋਣ ਤੋਂ ਭਾਵ। ੧੨੧.੩

2. ਭੰਗ ਹੁੰਦਾ, ਟੁੱਟਦਾ। ੪੦੩.੪

ਭਗਨੀ—(ਸੰ. भगनी) ਭੈਣ, ਮਾਂ-ਪਿਉ ਜਾਈ। ੫੪੭.੧
ਭਗਵਤ—(ਸੰ. भगवत्) ਪਰਮਾਤਮਾ, ਵਾਹਿਗੁਰੂ। ੧੫੬.੨
ਭੰਗੁ—ਟੁੱਟ ਜਾਂਦਾ, ਖਤਮ ਹੋ ਜਾਂਦਾ, ਦੇਖੋ 'ਭੰਗ' (2)। ੪੪੧.੩
ਭਜਉ—(ਸੰ. √भज) ਭਜਾਂਗੀ, ਭਾਵ ਸੇਵਾ ਕਰਾਂਗੀ, ਉਪਾਸ਼ਨਾ ਕਰਾਂਗੀ। ੨੧੨.੪
ਭਜਤ—ਭੱਜ ਜਾਂਦਾ, ਦੌੜ ਜਾਂਦਾ ਭਾਵ ਉੱਡ ਜਾਂਦਾ ਅਥਵਾ ਫਿੱਕਾ ਪੈ ਜਾਂਦਾ। ੧੩੬.੨
ਭੰਜਨ—(ਸੰ. भञ्जन) ਤੋੜਨ ਵਾਲਾ, ਨਾਸ਼ ਕਰਨ ਵਾਲਾ। ੨੯੫.੩, ੫੦੪.੨, ੬੦੧.੨
ਭਜਨ—(ਸੰ. भजन) 1. ਬੰਦਗੀ, ਸਿਮਰਨ, ਭਗਤੀ। ੪੦੮.੨
2. ਭਜਣਾ, ਧਿਆਉਣਾ ਭਾਵ ਧਾਰਨ ਕਰਨਾ। ੬੧੩.੩
ਭਜਾਏ—ਭੱਜਾ ਦਿੱਤੇ, ਦੌੜਾ ਦਿੱਤੇ। ੪੦੮.੨
ਭਜਿ—(ਸੰ. √भज) 1. ਭਜਕੇ, ਧਿਆ ਕੇ, ਆਰਾਧ ਕੇ। ੩੩.੧
2. ਸੰਭੋਗ ਕਰਕੇ। ੫੨੪.੩
ਭਜੈ—ਧਿਆਏ, ਸਿਮਰਤੀ ਵਿਚ ਲਿਆਏ, ਦੇਖੋ 'ਭਜਿ' (1)। ੪੧੨.੪
ਭਟਕਤ—(ਪ੍ਰਾ. भटृन) ਭਟਕਦੇ ਹਨ, ਨਿਸਫਲ ਭੌਂਦੇ ਫਿਰਦੇ ਹਨ। ੩੫੧.੧
ਭਟਕਾ—ਭਟਕਣਾਂ, ਰਾਹੋਂ ਕੁਰਾਹੇਂ ਪੈਣ ਨਾਲ ਹੋਣ ਵਾਲੀਆਂ ਮੁਸ਼ਕਲਾਂ, ਦੇਖੋ 'ਭਟਕਤ'। ੫੬੫.੧
ਭੰਡਾਈ—(ਸੰ. √भण्ड) ਭੰਡਪੁਣਾ, ਭੰਡਾਂ ਦੀਆਂ ਅਸ਼ਲੀਲ ਹਰਕਤਾਂ ਜਾਂ ਗੱਲਾਂ। ੫੨੨.੩, ੬੪੧.੩
ਭੰਡਾਰ—(ਸੰ. भाण्डारम् > ਪ੍ਰਾ. भंडार) ਖਜ਼ਾਨਾ, ਕੋਸ਼। ੩੭੩.੧
ਭੰਡਾਰੀ—ਖਜ਼ਾਨਚੀ, ਦੇਖੋ 'ਭੰਡਾਰ'। ੨੪੬.੨, ੬੧੮.੩
ਭਤਾਰ—(ਸੰ. भर्तृ) ਪਤੀ, ਕੰਤ, ਖਾਵੰਦ। ੧੮੭.੩, ੩੭੭.੩, ੩੯੫.੩, ੪੪੯.੧, ੪੮੦.੧, ੫੬੦.੧, ੫੭੯.੧
ਭਤਾਰਹਿ—ਪਤੀ ਨਾਲ, ਕੰਤ ਨਾਲ, ਦੇਖੋ 'ਭਤਾਰ'। ੩੭੪.੨
ਭਤਾਰਿ )— ਪਤੀ, ਹੋਰ ਦੇਖੋ 'ਭਤਾਰ'। ੩੯੪.੩, ੫੧੪.੩, ੫੩੮.੩/੨੯੨.੩
ਭਤਾਰੁ )
ਭਭਕ—ਭਬੂਕਾ, ਅੱਗ ਦੀ ਅਚਾਨਕ ਨਿਕਲੀ ਤੇਜ਼ ਲਾਟ। ੬੬੮.੩
ਭਭੀਖਨ—(ਸੰ. विभीषण) ਰਾਵਣ ਦਾ ਛੋਟਾ ਭਰਾ ਜੋ ਰਾਮ ਚੰਦਰ ਜੀ ਦਾ ਪਰਮ-ਭਗਤ ਸੀ। ੪੦੭.੨
ਭਭੂਕੋ—ਅੱਗ ਦੀ ਲਾਟ, ਭਾਂਬੜ। ੬੬੮.੩
ਭਯ—(ਸੰ. भय) ਡਰ, ਭੈ, ਖੌਫ। ੬੨੩.੨
ਭਯਾਨ—1. ਭਿਆਨਕ, ਡਰਾਉਣਾ, ਦੇਖੋ 'ਭਾਇਆਨ'। ੫੫੮.੩, ੫੭੪.੧
2. ਭਿਆਨਕਤਾ, ਡਰਾਵਣਾਪਣ। ੬੨੩.੨
ਭਯੋ—(ਸੰ. √भू) 1. ਹੋ ਗਏ ਹਨ, ਬਣ ਗਏ ਹਨ। ੫੮੧.੧
2. ਹੋ ਗਿਆ। ੫੯੧.੧
3. ਹੋ ਜਾਂਦਾ। ੬੧੫.੪, ੬੩੧.੨
ਭਰਸ )— (ਸੰ. √भृ) ਭਰ ਜਾਂਦਾ/ਜਾਂਦੇ, ਭਰਪੂਰ ਹੋ ਜਾਂਦਾ/ਜਾਂਦੇ। ੩੨.੪/੩੭੩.੧
ਭਰਤ )
ਭਰਤਾਰ )— ਪਤੀ, ਕੰਤ, ਖਾਵੰਦ, ਦੇਖੋ 'ਭਤਾਰ'। ੪੦੫.੨[੨], ੪੪੦.੨, ੪੯੦.੨,
ਭਰਤਾਰਿ ) ੫੨੨.੧, ੬੩੫.੧, ੬੪੧.੧/੧੧੪.੨, ੩੫੮.੨/੧੧੩.੨
ਭਰਤਾਰੁ )

**ਭਰਨ**—(ਸੰ. भरण) ਪਾਲਣ-ਪੋਸ਼ਣ ਕਰਨ ਵਾਲੀ/ਵਾਲਾ। ੭੨.੪ (ਸਦਗੁਣਾਂ ਦਾ), ੧੮੧.੪, ੪੦੬.੩

2. (ਸੰ. आभरण) ਜ਼ੇਵਰ, ਗਹਿਣੇ, ਆਭੂਸ਼ਣ। ੬੩੬.੩

**ਭਰਪੂਰ** )— 1. ਭਰਿਆ ਹੋਇਆ, ਪੂਰੀ ਤਰ੍ਹਾਂ ਪੂਰਿਆ ਹੋਇਆ। ੫੧੨.੨

**ਭਰਪੂਰਿ** ) 2. ਪਰਿਪੂਰਣ, ਓਤ-ਪੋਤ, ਪੂਰੀ ਤਰ੍ਹਾਂ ਭਰੇ ਹੋਏ। ੩.੭

**ਭਰਮ**—(ਸੰ. भ्रम) ਵਹਿਮ, ਸੰਸਾ, ਭਰਾਂਤੀ, ਮਿਥਿਆ ਵਿਚਾਰ। ੨੬.੪, ੨੯.੨, ੫੭.੨, ੭੮.੪, ੮੯.੧, ੧੩੫.੨, ੨੨੩.੪, ੨੮੨.੨, ੩੩੭.੧, ੪੩੧.੪, ੪੮੮.੨, ੪੯੬.੪, ੫੩੭.੪, ੫੪੫.੪

**ਭਰਿ**—(ਸੰ. √भृ) ਭਰਕੇ, ਭਰਪੂਰ ਹੋਕੇ/ਭਰਪੂਰ ਕਰਕੇ। ੩੭੨.੨, ੩੮੨.੩, ੫੦੬.੨, ੫੧੫.੩, ੫੩੦.੨², ੬੫੭.੨²

2. ਜਿਤਨਾ, ਬਰਾਬਰ, ਸਮਾਨ। ੪੦੪.੩, ੫੨੩.੪

**ਭਰਿਓ**—ਭਰਿਆ ਹੋਇਆ ਹਾਂ, ਭਰਪੂਰ ਹਾਂ। ੫੧੨.੪

**ਭਰੀ**—ਲੱਦੀ ਹੋਈ। ੩੧੦.੧

**ਭਰੋਸੇ**—1. ਭਰੋਸਾ, ਭਰਵਾਸਾ, ਉਮੀਦ, ਆਸ। ੫੯੨.੩

2. ਯਕੀਨ, ਵਿਸ਼ਵਾਸ਼, ਇਤਬਾਰ। ੫੯੫.੧

**ਭਲ**—(ਸੰ. भद्र > ਪ੍ਰਾ. भल्ल) ਚੰਗੀ ਤਰ੍ਹਾਂ, ਭਲੀ ਭਾਂਤ। ੩੦੦.੧

**ਭਲਾਖੀਐ**—(ਸੰ. अभिलाष) ਅਭਿਲਾਖਾ ਕਰੇ, ਇੱਛਾ ਕਰੇ। ੫੩੨.੨

**ਭਲੀ**—ਚੰਗੀ, ਉਤਮ, ਸ੍ਰੇਸ਼ਠ, ਦੇਖੋ 'ਭਲ'। ੧੫੪.੨, ੨੦੨.੨, ੪੫੦.੧, ੨, ੪

**ਭਲੀਭਾਂਤਿ**—ਚੰਗੀ ਤਰ੍ਹਾਂ, ਅੱਛੀ ਤਰ੍ਹਾਂ ਭਾਵ ਵਿਧੀਪੂਰਵਕ। ੪੧੩.੨

**ਭਲੇ**—ਚੰਗੇ, ਸ੍ਰੇਸ਼ਠ, ਵਧੀਆ, ਦੇਖੋ 'ਭਲ'। ੫੭੧.੩

**ਭਲੋ**—1. ਚੰਗਾ, ਭਾਵ ਭਾਗਾਂ ਵਾਲਾ, ਦੇਖੋ 'ਭਲ'। ੬੯.੧

2. ਸ੍ਰੇਸ਼ਠ, ਉੱਤਮ, ਦੇਖੋ 'ਭਲ'। ੬੯.੨, ੩, ੧੫੪.੩, ੪, ੪੫੦.੩, ੫੫੨.੨, ੫੫੩.੨, ੬੧੩.੪

3. ਭਲਾ, ਭਲਿਆਈ ਵਾਲਾ। ੧੦੬.੨, ੨੮੧.੩

4. ਹਿਤਕਾਰੀ, ਲਾਭ ਵਾਲਾ। ੧੫੪.੧

**ਭਵ**—(ਸੰ. भव) ਸੰਸਾਰ, ਜਗਤ। ੬੭.੪, ੧੭੯.੪

**ਭਵਨ** )— 1. ਧਰਮ ਮੰਦਰ ਆਦਿਕ, ਧਰਮ ਸਥਾਨ। ੨੫੫.੨/—

**ਭਵਨੁ** ) 2. ਘਰ, ਟਿਕਾਣਾ, ਨਿਵਾਸ ਸਥਾਨ। ੨੯੧.੪, ੩੫੦.੧, ੪੦੦.੨, ੪੨੭.੧, ੪੯੬.੩, ੫੧੪.੩, ੫੨੦.੨, ੫੭੪.੧, ੬੧੯.੧, ੬੩੦.੩, ੬੩੬.੩, ੬੪੩.੨, ੬੪੯.੪/੫੩੨.੨, ੫੩੭.੩, ੫੪੯.੩

**ਭਵਿਖ**—(ਸੰ. भविष्यत्) ਆਉਣ ਵਾਲਾ ਸਮਾਂ, ਆਉਣ ਵਾਲਾ ਕਾਲ। ੧੯੭.੩

**ਭਾਉ**— (ਸੰ. भाव > ਪ੍ਰਾ. भाव) 1. ਪ੍ਰੇਮਮਈ, ਅਨੁਰਾਗਮਈ। ੧੧੫.੧, ੩੪੩.੪, ੬੨੮.੪

2. ਪ੍ਰੇਮ, ਪ੍ਰੀਤ। ੧੪੯.੨, ੧੬੦.੩, ੨੧੫.੨, ੨੪੬.੨, ੬੨੩.੨, ੬੭੩.੨

3. ਖ਼ਿਆਲ, ਭਾਵ। ੧੫੦.੧, ੪੦੮.੩, ੪੮੦.੪

4. ਇੱਛਾ, ਚਾਹਨਾ, ਭਾਵਨਾ। ੧੭੮.੪, ੩੩੦.੪, ੬੭੪.੪

**ਭਾਉ ਦੁਤੀਆ**—ਦ੍ਵੈਤ ਭਾਵ, ਦੁਬਿਧਾ ਵਾਲੇ ਵਿਚਾਰ, ਈਸ਼ਵਰ ਤੋਂ ਬਿਨਾਂ ਹੋਰ ਵਸਤੂਆਂ ਨੂੰ ਮੰਨਣ ਤੋਂ ਭਾਵ। ੪੭੮.੪, ੪੮੧.੪

**ਰਸਾਇਨ**—(ਸੰ. रसायन) 1. ਕੀਮਤੀ ਔਸ਼ਧੀ ਜੋ ਬੜੀ ਮਿਹਨਤ ਨਾਲ ਵੈਦਾਂ ਆਦਿਕ ਵਲੋਂ ਤਿਆਰ ਕੀਤੀ ਗਈ ਹੋਵੇ । ੨੦੧.੪

2. ਰਸਾਂ ਦਾ ਘਰ, ਰਸਾਂ ਦਾ ਭੰਡਾਰ । ੨੮੩.੨, ੨੮੮.੧

**ਰਸਾਏ**—ਆਨੰਦਿਤ, ਪ੍ਰਸੰਨ, ਦੇਖੋ 'ਰਸ' (3) । ੬੬੩.੧

**ਰਸਾਤਲ**—(ਸੰ. रसातल) ਧਰਤੀ ਦਾ ਹੇਠਲਾ ਲੋਕ, ਪਾਤਾਲ । ੪੨੨.੨, ੫੨੮.੪ (ਭਾਵ ਨਰਕ)

**ਰਸਾਲ** )— (ਸੰ. रसाल) 1. ਰਸੀਲੇ, ਮਧੁਰ, ਆਨੰਦਦਾਇਕ । ੨੦੫.੨, ੪੨੩.੩,
**ਰਸਾਲੁ** ) ੪੨੪.੪/—

2. ਰਸਾਂ ਦਾ ਘਰ । ੬੨੦.੨/੩੮੭.੪

**ਰਸਿ**—1. ਆਨੰਦ, ਹੋਰ ਦੇਖੋ 'ਰਸ' (3) । ੧੩੧.੨, ੬੨੧.੪

2. ਸਤ, ਹੋਰ ਦੇਖੋ 'ਰਸ' (2) । ੪੩੧.੩

**ਠਸਿਕ**—ਰਸੀਆ, ਹੋਰ ਦੇਖੋ 'ਰਸਕ' । ੩੪.੩, ੩੮.੩, ੬੨.੪, ੭੭.੩, ੯੪.੨, ੧੦੬.੩, ੧੯੪.੩, ੨੦੧.੪, ੨੧੪.੪, ੬੨੦.੨, ੬੨੧.੪, ੬੫੨.੪, ੬੫੩.੨, ੬੫੫.੪

**ਰਸੀਲੀ** )— 1. ਰਸਦਾਇਕ, ਰਸਮਈ, ਆਨੰਦਦਾਇਕ । ੧੭੩.੩, ੨੦੨.੨, ੨੦੯.੪,
**ਰਸੀਲੇ** ) ੬੪੦.੨/੯੪.੨, ੬੫੫.੩

2. ਰਸ ਲੈਣ ਵਾਲੇ । —/੧੯੪.੩, ੪੨੭.੨

**ਰਸੁ**—1. ਸੁਆਦ, ਹੋਰ ਦੇਖੋ 'ਰਸ' (1) । ੧੫੮.੩, ੫੮੮.੩

2. ਧਾਨ ਆਦਿਕ ਵਿਚੋਂ ਨਿਕਲਿਆ ਤਰਲ ਪਦਾਰਥ, ਹੋਰ ਦੇਖੋ 'ਰਸ' (2) । ੨੫੮.੩

3. ਸਤ, ਨਿਚੋੜ, ਹੋਰ ਦੇਖੋ 'ਰਸ' (2) । ੨੬੬.੩

4. ਆਨੰਦ, ਹੋਰ ਦੇਖੋ 'ਰਸ' (3) । ੨੮੩.੨, ੩੫੦.੩

**ਰਸੇ**—ਸੁਆਦ ਵਿਚ ਗੜੂੰਦ ਰਸ/ਵਿਚ ਖਚਿਤ ਹੋਏ । ੬੨੨.੩

**ਰਸੈ**—ਰਸਦੀ ਹੈ, ਖੁੱਭਦੀ ਹੈ ਭਾਵ (ਉਹ ਦੀ ਸਿਫਤ ਸਲਾਹ ਕਰਨ ਵਿਚ) ਲੀਨ ਹੁੰਦੀ ਹੈ । ੬੨੬.੨

**ਰਹਤ** )— (ਸੰ. रह्) 1. ਤਿਆਗਣ/ਛੱਡਣ ਤੋਂ ਭਾਵ । ੩੪.੩/—
**ਰਹਤਿ** )

2. (ਸੰ. रहित) ਬਿਨਾਂ, ਬਗੈਰ । ੯੫.੧, ੧੯੮.੧/—

3. ਮੁਕਤ/ਛੁਟਕਾਰਾ ਹੋਣ ਤੋਂ ਭਾਵ । ੧੦੫.੨, ੨੬੭.੨/—

4. ਰਹਿੰਦੀ/ਰਹਿੰਦਾ, ਕਿਸੇ ਖਾਸ ਅਵਸਥਾ ਵਿਚ ਇਸਥਿਤ ਰਹਿਣ ਤੋਂ ਭਾਵ । ੨੬੩.੨, ੩, ੩੦੬.੨, ੩੩੨.੩, ੪੧੧.੩, ੪੩੪.੩, ੫੦੯.੩, ੫੧੫.੨, ੫੨੦.੪, ੫੪੯.੨/ ੪੬੬.੪

5. ਰਹਿ ਜਾਵੇ, ਟਿਕ ਜਾਵੇ । ੩੬੫.੧/—

6. ਅਮਲ/ਰਹਿਣੀ । ੪੩੭.੪, ੪੪੦.੪, ੬੧੩.੪/—

7. ਰਹਿੰਦੇ ਹਨ/ਰਹਿੰਦੀ ਹੈ, ਨਿਵਾਸ ਕਰਦੇ ਹਨ/ਕਰਦੀ ਹੈ । ੪੬੫.੩, ੫੩੦.੧/—

8. ਸਮਾਪਤ/ਖ਼ਤਮ ਹੋ ਜਾਣ ਤੋਂ ਭਾਵ । ੫੩੧.੪/—

**ਰਹਾਈਐ**—ਰਹਿੰਦੀ ਹੈ, ਦੇਖੋ 'ਰਹਤ' (4) । ੧੧੭.੨

**ਰਹਿ**—(ਸੰ. रह्) ਰਹਿਣਾ, ਠਹਿਰਨਾ, ਟਿਕਣਾ, ਸਥਿਤ ਹੋਣਾ, । ੬.੯, (ਬਚਣ ਤੋਂ ਭਾਵ) ੪੪੭.੪

**ਰਹਿਓ**—1. ਰਿਹਾ, ਠਹਿਰਿਆ, ਟਿਕਿਆ, ਵੇਖੋ 'ਰਹਿ'। ੯.੨², ੨੩੭.੪, ੪੪੧.੪, ੫੩੧.੩
2. ਰਹਿ ਸਕਦਾ, ਟਿਕ ਸਕਦਾ। ੫੩੯.੩

**ਰਹਿਤ**—1. ਬਚਕੇ, ਮੁਕਤ ਹੋ ਕੇ, ਵੇਖੋ 'ਰਹਤ' (3)। ੧੧.੪
2. (ਸੰ. रहित) ਮੁਕਤ, ਹੀਣ, ਭਾਵ ਨਿਰਲੇਪ। ੧੫੩.੩, ੧੭੩.੩, ੨੭੯.੩, ੨੮੯.੪, ੩੨੫.੪
3. ਰਹਿੰਦੀ, ਟਿਕਦੀ, ਠਹਿਰਦੀ। ੨੩੯.੧, ੨੭੯.੩
4. ਬਿਨਾਂ, ਬਗੈਰ, ਵੇਖੋ 'ਰਹਤ' (2)। ੩੩੦.੩

**ਰਹੀ**—(ਸੰ. रह्) 1. ਟਿਕੀ, ਠਹਿਰੀ। ੯.੧², ੩
2. ਰਹਿੰਦਿਆਂ, ਨਿਵਾਸ ਕਰਦਿਆਂ। ੬੪੨.੨

**ਰਹੇ**—1. ਰਿਹਾ ਹੈ, ਠਹਿਰਿਆ ਹੈ, ਵੇਖੋ 'ਰਹੀ' (1)। ੨੨੯.੪
2. (ਭਾਵ) ਮੌਜੂਦ ਹੁੰਦਾ ਹੈ, ਵੇਖੋ 'ਰਹੀ' (2)। ੩੦੮.੪
3. ਰਹਿੰਦਾ ਹੈ, ਟਿੱਕਦਾ ਹੈ, ਠਹਿਰਦਾ ਹੈ। ੩੯੨.੪

**ਰਹੈ**—1. ਰਹਿ ਜਾਵੇ, ਭਾਵ ਬਚ ਜਾਵੇ। ੬੯.੩
2. ਰਹਿੰਦੀ ਹੈ/ਰਹਿੰਦਾ ਹੈ/ਰਹਿੰਦੇ ਹਨ, ਹੋਰ ਵੇਖੋ 'ਰਹਤ' (4)। ੯੫.੧,੨, ੧੨੧.੨, ੩, ੨੯੬.੩, ੩੨੨.੧, ੩੫੩.੨, ੩੫੪.੧, ੩੯੫.੧, ੪੧੧.੪, ੪੧੨.੩, ੪੧੫.੨, ੪੨੬.੨, ੪੪੦.੪, ੪੬੩.੨, ੪੯੪.੨, ੬੧੦.੩, ੬੧੫.੨, ੬੩੦.੨
3. ਰਹੇ, ਸਥਿਤ ਰਹੇ, ਹੋਰ ਵੇਖੋ 'ਰਹਤ' (4)। ੩੨੯.੩, ੬੭੨.੪
4. ਰਹਿੰਦੇ ਹਨ, ਨਿਵਾਸ ਕਰਦੇ ਹਨ, ਵੇਖੋ 'ਰਹਤ' (7)। ੪੯੩.੩

**ਰਹੋਂ**—ਰਹਾਂ, ਸਥਿਤ ਰਹਾਂ, ਹੋਰ ਵੇਖੋ 'ਤਹਤ' (4)। ੬੫੪.੪

**ਰੰਕ**—(ਸੰ. रङ्क) ਕੰਗਾਲ, ਨਿਰਧਨ ਅਥਵਾ ਅਤਿ ਗਰੀਬ। ੫੦੫.੩

**ਰੰਕਨ**—ਰੰਕ ਕੋਲੋਂ, ਕੰਗਾਲ ਪਾਸੋਂ। ੪੭੫.੨

**ਰਖਨ**—(ਸੰ. रक्षणम्) ਬਚਾ, ਸਾਂਭ ਕੇ ਅਥਵਾ ਠੀਕ ਠਾਕ ਰਖਣ ਤੋਂ ਭਾਵ। ੫੦੬.੨

**ਰਖਵਈਆ**—ਰਖਣ ਵਾਲਾ, ਭਾਵ ਕੋਲ ਰਖਣ ਵਾਲਾ। ੩੬੩.੨

**ਰਖੀਸੁਰਾਦਿ**—(ਸੰ. ऋषि) ਰਿਖੀਰਾਜ ਆਦਿਕ ਰਿਸ਼ੀਆਂ ਵਿਚੋਂ ਵੀ ਪ੍ਰਧਾਨ/ਸ਼੍ਰੋਮਣੀ ਰਿਸ਼ੀ ਆਦਿਕ। ੫੪੩.੨

**ਰੰਗ**—(ਸੰ. रङ्ग.) 1. ਸੰਸਾਰ ਦਾ ਖੇਲ-ਤਮਾਸ਼ਾ/ਤਮਾਸ਼ੇ ਆਦਿਕ। ੨੦.੧
2. ਅਨੰਦ, ਖੇੜਾ, ਖੁਸ਼ੀ। ੬੧.੨, ੭੩.੪, ੯੬.੩, ੧੧੨.੨, ੧੬੯.੨, ੧੭੦.੧², ੨੬੫.੧, ੩੦੩.੪, ੪੦੦.੩, ੫੭੪.੧
3. ਪ੍ਰਭਾਵ, ਅਸਰ (ਭਾਵ)। ੮੫.੩, ੮੮.੧, ੯੪.੧, ੧੯੪.੨, ੩੦੨.੧
4. ਵਰਣ, ਕਾਲਾ, ਪੀਲਾ, ਲਾਲ ਆਦਿਕ। ੧੦੩.੩, ੧੧੪.੪, ੧੩੧.੧, ੧੩੨.੩², ੧੫੫.੩², ੧੫੬.੧², ੧੫੮.੧², ੧੬੧.੧, ੪੪੩.੩, ੪੬੦.੧, ੪੭੪.੧, ੫੭੯.੩
5. ਦਸ਼ਾ, ਹਾਲਤ, ਅਵਸਥਾ। ੧੬੫.੪, ੪੯੨.੧
6. ਸਰੀਰ ਅਤੇ ਚਿਹਰੇ ਦੀ ਰੰਗਤ। ੨੦੬.੪, ੨੮੪.੨, ੪੪੯.੩, ੬੨੦.੪
7. ਸੁੰਦਰਤਾ, ਸੁਹੱਪਣ, ਚਮਕ-ਦਮਕ। ੨੦੯.੨, ੨੧੧.੨
8. ਅਧਿਆਤਮਕ ਅਨੰਦ, ਪਰਮਾਤਮ ਰੰਗ। ੨੧੫.੪, ੨੬੦.੧
9. ਪਿਆਰ, ਪਰੀਤ। ੫੮੯.੪

**ਰੰਗਨੁ**—ਰੰਗਾਂ ਨੂੰ, ਵਰਣਾਂ ਨੂੰ, ਵੇਖੋ 'ਰੰਗ' (4)। ੧੩੪.੩

**ਰੰਗਿ**—ਵਰਣ, ਹੋਰ ਦੇਖੋ 'ਰੰਗ' (4)। ੫੩੩.੧

**ਰੰਗੀਲੀ**—ਅਨੂਪਮ ਰੰਗਾਂ ਵਿਚ ਰੰਗੀ ਹੋਈ, ਭਾਵ ਅਨੂਪਮ ਚਮਕ-ਦਮਕ ਵਾਲੀ ਦੇਖੋ 'ਰੰਗ' (7)। ੨੦੯.੨

**ਰੰਗੀਲੇ**—ਰੰਗ ਵਿਚ ਰੰਗੇ ਹੋਏ, ਰੰਗ ਵਾਲੇ। ੮੮.੧, ੯੪.੧, ੧੯੪.੨

**ਰੰਗੁ**—ਵਰਣ, ਹੋਰ ਦੇਖੋ 'ਰੰਗ' (4)। ੧੩੪.੩, ੨੫੮.੩

**ਰਘੁਪਤਿ** (ਸੰ. रघुपति) ਸ੍ਰੀ ਰਾਮ ਜੀ, ਅਯੁਧਿਆ ਦੇ ਮਹਾਰਾਜ ਦਸ਼ਰਥ ਦੇ ਪੁੱਤਰ। ਇਹ ਵਿਸ਼ਨੂ ਦੇ ਮਰਿਯਾਦਾ ਪਰਸ਼ੋਤਮ ਅਵਤਾਰ ਦੇ ਰੂਪ ਵਿਚ ਸਵੀਕਾਰੇ ਜਾਂਦੇ ਹਨ। ਮਹਾਰਾਜਾ ਜਨਕ ਦੀ ਪੁੱਤਰੀ ਸੀਤਾ ਨਾਲ ਵਿਆਹ ਹੋਇਆ। ਦੋ ਪੁੱਤਰ ਲਵ ਤੇ ਕੁਸ਼ ਹੋਏ। ਰਾਵਣ ਆਦਿਕ ਰਾਕਸ਼ਾਂ ਨਾਲ ਯੁੱਧ ਕਰਕੇ ਉਨ੍ਹਾਂ ਦਾ ਨਾਸ਼ ਕੀਤਾ। ੧੦੩.੨

**ਰਘੁਬੰਸੀ**—ਰਘੁ ਬੰਸ ਦੇ ਸ੍ਰੀ ਰਾਮ ਚੰਦਰ ਦੇ ਅਨੁਯਾਈ, ਰਾਮ ਭਗਤ। ੪੪.੩

**ਰੰਚਕ**—(ਸੰ. न्यञ्च्) ਥੋੜ੍ਹੀ ਜਿਹੀ, ਰਤਾ ਕੁ, ਮਾਮੂਲੀ। ੩੬੪.੩, ੫੦੬.੩

**ਰਚਤ** )— (ਸੰ. रच्) 1. ਰਚ ਰਹੀਆਂ ਹਨ, ਸਜਾ ਰਹੀਆਂ ਹਨ। ੩੪੬.੧/—
**ਰਚਤਿ** ) 2. ਰਚਦੀ ਹੈ, ਸਜਾਉਂਦੀ ਹੈ। ੩੮੪.੧, ੩੮੫.੨, ੪੦੫.੨, ੫੭੭.੧/੩੮੪.੧

3. ਰਚਦੇ ਹਨ, ਉਸਾਰਦੇ ਹਨ, ਬਣਾਉਂਦੇ ਹਨ। ੫੩੧.੨/—

4. ਰਚੇ ਗਏ ਹਨ, ਬਣੇ ਹਨ ਅਥਵਾ ਹੋਂਦ ਵਿਚ ਆਏ ਹਨ। ੬੨੪.੧/—

**ਰਚਨ** )— (ਸੰ. रचन, रचना) 1. ਰਚੀ ਜਾਂ ਬਣਾਈ ਗਈ ਵਸਤੂ, ਰਚਨਾ।
**ਰਚਨਾ** ) ੭.੭, ੪੯.੧, ੧੩੦.੩, ੨੦੩.੨/੫੪.੨, ੩੭੫.੨

2. ਦੁਨਿਆਵੀ, ਸੰਸਾਰਿਕ। ੪੩੨.੩

3. ਰਚਿਤ ਦ੍ਰਿਸ਼ਟਮਾਨ ਸੰਸਾਰ ਆਦਿਕ (ਭਾਵ)। ੨੪੪.੧/੨੩੨.੧, ੨੭੪.੧, ੨੭੫.੧, ੨੮੨.੪, ੩੪੨.੧

**ਰਚਿ**—(ਸੰ. रच्) ਬਣਾ ਕੇ, ਸਿਰਜ ਕੇ। ੭.੭, ੬੨੭.੪

**ਰਚਿਓ**—1. ਰਚਿਆ ਹੈ, ਸਿਰਜਿਆ ਹੈ, ਦੇਖੋ 'ਰਚਿ'। ੫੪.੧

2. ਰਚਿਆ ਹੋਇਆ ਭਾਵ ਜੁੜਿਆ ਹੋਇਆ, ਲਿਵਲੀਨ ਹੈ। ੪੯੨.੧

**ਰਚੇ**—ਰਚਦੀ ਹੈ, ਬਣਾਉਂਦੀ ਹੈ, ਦੇਖੋ 'ਰਚਿ'। ੬੩੭.੧

**ਰਜ**—(ਸੰ. रजस्) 1. ਧੂੜ, ਧੂਲ, ਮਿੱਟੀ, ਖ਼ਾਕ। ੭੮.੩, ੯੧.੨, ੧੮੦.੧, ੧੯੩.੧, ੨੫੯.੨, ੨੮੫.੨, ੨੯੦.੩, ੨੯੫.੧, ੩੩੭.੧, ੩੩੮.੧, ੩੩੯.੧, ੨, ੩, ੪, ੩੯੬.੨, ੪੦੧.੧, ੪੧੬.੪, ੪੨੧.੪, ੪੨੯.੧

2. ਰਜੋ ਗੁਣ ਮਾਇਆ ਦੇ ਤ੍ਰਿੰਨ ਗੁਣ ਰਜ, ਤਮ ਤੇ ਸਤ ਵਿਚੋਂ ਇਕ ਗੁਣ ਜੋ ਮੋਹ ਤੇ ਅਹੰਕਾਰ ਆਦਿਕ ਦਾ ਕਾਰਣ ਹੈ। ੨੭੨.੧

**ਰਜਨੀ**—(ਸੰ. रजनि, रजनी) ਰਾਤ, ਰੈਣ, ਸੂਰਜ ਦੇ ਡੁੱਬਣ ਤੋਂ ਲੈਕੇ ਸੂਰਜ ਦੇ ਚੜ੍ਹਨ ਤਕ ਦਾ ਸਮਾਂ। ੨੧੨.੨, ੩੧੧.੧, ੫੮੯.੨, ੬੫੯.੨, ੬੬੦.੩

**ਰਜਿ**—ਰਜੋ ਗੁਣ, ਹੋਰ ਦੇਖੋ 'ਰਜ' (2)। ੧੫੭.੩

**ਰਜਿੰਦ**—(ਸੰ. राजेन्द्र) ਰਾਜਇੰਦਰ, ਮਹਾਰਾਜਾ। ੪੬੪.੨

**ਰਜੁ**—ਧੂੜੀ, ਹੋਰ ਦੇਖੋ 'ਰਜ' (1)। ੨੪੯.੪

**ਰਟਤ**—(ਸੰ. √रट्) ਰਟਦੀ ਹੈ, ਬਾਰ ਬਾਰ ਦੁਹਰਾਉਂਦੀ ਹੈ। ੬੨੧.੩, ੬੨੨.੩

**ਰਤਨ**—(ਸੰ. रत्नम्) 1. ਜਵਾਹਰ, ਹੀਰਾ, ਪੰਨਾ ਆਦਿਕ ਕੀਮਤੀ ਪੱਥਰ। ੬੧.੩. ੬੭.੧[3] ੭੬.੨, ੨੭੫.੪, ੨੯੦.੨, ੪੫੫.੧[2], ੪੭੫.੨, ੪੭੯.੧, ੫੭੦.੨, ੫੮੮.੧, ੫੮੯.੪

2. ਰਤਨ (ਗਿਆਨ ਰੂਪੀ) । ੧੨੬.੨

3. ਜੀਵਨ, ਜ਼ਿੰਦਗੀ (ਭਾਵ) । ੧੬੨.੨

**ਰਤਨੈ**—ਰਤਨ ਨੂੰ, ਵੇਖੋ 'ਰਤਨ' (1) । ੬੭੫.੪

**ਰਤਿ** –(ਸੰ. रतिः) ਪਰੇਮ, ਪਿਆਰ, ਅਨੁਰਾਗ । ੯.੩³, ੬੫੯.੧

**ਰਤੀ** –(ਸੰ. रक्तिका) ਲਾਲ ਰੰਗ ਦਾ ਇਕ ਦਾਣਾ ਜਿਸ ਦਾ ਤੋਲ ਅੱਠ ਚੌਲਾਂ ਦੇ ਬਰਾਬਰ ਹੁੰਦਾ ਹੈ । ਤੋਲ ਦੀ ਇਕ ਇਕਾਈ । ੨੨੯.੩²

**ਰਥੁ** – (ਸੰ. रथः) ਚਾਰ ਜਾਂ ਦੋ ਪਹੀਆਂ ਦੀ ਇਕ ਖ਼ਾਸ ਕਿਸਮ ਦੀ ਸਵਾਰੀ ਗੱਡੀ ਜੋ ਪੁਰਾਣੇ ਸਮਿਆਂ ਵਿਚ ਯੁੱਧ ਅਥਵਾ ਯਾਤਰਾ ਆਦਿ ਲਈ ਵਰਤੋਂ ਵਿਚ ਲਿਆਂਦੀ ਜਾਂਦੀ ਸੀ । ੩੧੩.੨

**ਰਨਜੀਤ**—(ਸੰ. रण + जिति) ਸੰਗਰਾਮ, ਯੁੱਧ, ਜੰਗ/ਜਿਤ ਕੇ ਆਉਣ ਤੋਂ ਭਾਵ । ੬੧੭ ੩

**ਰੰਮ** – (ਸੰ. रम) ਸੁੰਦਰ, ਮਨੋਹਰ । ੬੪੯.੧

**ਰਮਤ**– (ਸੰ. रमण) ਰਮਿਆ ਰਹਿੰਦਾ, ਲਗਿਆ ਰਹਿੰਦਾ, ਜੁੜਿਆ ਰਹਿੰਦਾ । ੪੧੩.੩, ੫੨੬.੩

**ਰਮਤਾ**—ਲਿਵਲੀਨ ਹੋਇਆਂ, ਜੁੜਿਆਂ, ਪ੍ਰਵਿਰਤ ਹੋਣ ਦੁਆਰਾ, ਵੇਖੋ 'ਰਮਤ' । ੫.੨, ੪, ੫, ੮

**ਰਮਾ**—(ਸੰ. रमा) ਵਿਸ਼ਨੂ ਦੀ ਪਤਨੀ, ਸ੍ਰੀ ਲਕਸ਼ਮੀ । ੬੪੯.੧

**ਰੰਮਿਤਾ**—(ਸੰ. रमण) ਜਾਂਦਾ, ਘੁੰਮਦਾ ਫਿਰਦਾ, ਵਿਚਰਦਾ । ੩੧੯.੨

**ਰਮੈ** )— (ਸੰ. रमणम्) ਭੋਗ ਵਿਲਾਸ ਕਰਦੀ ਹੈ/ਕਰਦਾ ਹੈ, ਸੰਭੋਗ ਕਰਦੀ/ਕਰਦਾ ਹੈ ।
**ਰਵਤ** ) ੩੮੪.੨, ੪੪੦.੨/੫੧੯.੧

**ਰਵਨ** –(ਸੰ. रमण) 1. (ਪੰਛੀਆਂ ਆਦਿ ਦਾ) ਘੁੰਮਣਾਂ, ਫਿਰਨਾ, ਵੇਖੋ 'ਰੰਮਿਤਾ' । ੭੪.੪

2. ਚਲਣ (ਕਰਕੇ) ਤੁਰ ਕੇ ਜਾਣ (ਕਾਰਨ) । ੯੧.੧

3. ਚਲਣ/ਝਰਨ ਅਥਵਾ ਵਹਿਣ ਤੋਂ ਭਾਵ । ੨੯੧.੩

4. ਜਾਣ/ਕੂਚ ਕਰਨ ਤੋਂ ਭਾਵ । ੬੩੬.੪

**ਰਵਨੀ**—(ਸੰ. रमणी) ਸੁੰਦਰ ਇਸਤਰੀਆਂ, ਸੁਹਣੀਆਂ ਔਰਤਾਂ । ੫੧੯.੧

**ਰਵਿ**—(ਸੰ. रवि) 1. ਸੂਰਜ, ਹੋਰ ਵੇਖੋ, 'ਸੂਰਜ' । ੧੩੪.੪, ੨੦੭.੪, ੨੬੬.੨, ੨੬੭.੧, ੨੯੬.੧, ੩੨੧.੧, ੪੭੭.੨, ੪੯੬.੧

**ਰਵਿ ਸੁਤਿ** –(ਸੰ. रवि + सुत) ਸੂਰਜ ਦਾ ਪੁੱਤਰ, ਧਰਮ ਰਾਜ, ਯਮਰਾਜ, ਹੋਰ ਵੇਖੋ 'ਜਮ' । ੧੬੦.੩

**ਰਵਿਦਾਸ**—ਰਵਿਦਾਸ ਭਗਤ, ਜਾਤੀ ਦੇ ਚਮਾਰ ਤੇ ਬਨਾਰਸ ਦੇ ਜੰਮਪਲ ਸਨ । ਜਨਮ ਮਰਨ ਦੀਆਂ ਨਿਸਚਿਤ ਤਾਰੀਖਾਂ ਨਹੀਂ ਮਿਲਦੀਆਂ । ਆਪਣੀ ਬਾਣੀ ਵਿਚ ਧਾਰਮਿਕ ਕਰਮਕਾਂਡਾਂ ਤੇ ਜਾਤ ਪਾਤ ਆਦਿ ਦਾ ਭਰਪੂਰ ਵਿਸ਼ਲੇਸ਼ਣ ਤੇ ਖੰਡਨ ਕੀਤਾ ਹੈ । ਗੁਰੂ ਗ੍ਰੰਥ ਸਾਹਿਬ ਵਿਚ ਆਪਦੇ ਸੋਲਾਂ ਰਾਗਾਂ ਵਿਚ 40 ਸ਼ਬਦ ਦਰਜ ਹਨ । ੬੩੨.੪

**ਰਾਸਿ**—(ਸੰ रास) 1. ਆਨੰਦ, ਖੁਸ਼ੀ । ੨੮੫.੨

2. (ਸੰ. राशि) ਭੰਡਾਰ, ਖਜ਼ਾਨਾ । ੨੯੦.੧

**ਰਾਹ**—(ਸੰ. राहु) ਪੁਰਾਣਾ ਅਨੁਸਾਰ ਨੌਂ ਗ੍ਰਹਿਆਂ ਵਿਚੋਂ ਇਕ ਗ੍ਰਹਿ ਜੋ ਵਿਪਰਚਿਤਿ ਦੇ ਵੀਰਜ ਅਤੇ ਸਿੰਹਿਕਾ ਦੇ ਪੇਟੋਂ ਉਤਪੰਨ ਹੋਇਆ ਮੰਨਿਆ ਜਾਂਦਾ । ੨੯੬.੧, ੪੫੦.੪, ੪੭੭.੨

**ਰਾਖ**—(ਸੰ. रक्षा) ਰਖਵਾਲੀ, ਸਾਂਭ ਸੰਭਾਲ । ੬੭੫.੩

**ਰਾਖਈ**—1. ਰਖ ਲੈਂਦਾ ਭਾਵ ਅਪਣਾ ਲੈਂਦਾ । ੧੫੫.੩
2. ਰੱਖ ਲੈਂਦੇ, ਠਹਿਰਾ ਲੈਂਦੇ । ੬੦੭.੧

**ਰਾਖਤ**—1. ਰਖ ਦਿੰਦਾ, ਭਾਵ ਸੌਂਪ ਦਿੰਦਾ । ੩੫੮.੧
2. ਰੱਖਦਾ ਹੈ, ਠਹਿਰਾਉਂਦਾ ਹੈ । ੪੮੦.੪, ੪੮੧.੩

**ਰਾਖਤ ਹੀ**—ਰਖਦਿਆਂ ਸਾਰ, ਭਾਵ ਉਸੇ ਵੇਲੇ । ੩੬੭.੩, ੬੦੬.੨

**ਰਾਖਨਹਾਰੁ**—(ਸੰ. रक्षणम्) ਰਾਖਾ, ਰੱਖਣਵਾਲਾ, ਰਖਿਆ ਕਰਨ ਵਾਲਾ । ੨੨੧.੩

**ਰਾਖਿ**—(ਸੰ. रक्षणम्) 1. ਰੱਖਿਆ, ਬਚਾਉ । ੩੧੭.੨, ੩੧੮.੩, ੩੨੦.੧
2. ਰੋਕਣਾ, ਹਟਾਉਣਾ, ਵਰਜਣਾ । ੩੧੯.੨, ੩੨੦.੨
3. ਰੱਖਣ/ਠਹਿਰਾਉਣ ਤੋਂ ਭਾਵ । ੪੪੧.੪
4. ਰੱਖਕੇ, ਟਿਕਾਕੇ, ਧਰਕੇ । ੫੧੦.੩

**ਰਾਖਿਓ**—1. ਰੱਖਿਆ, ਟਿਕਾਇਆ । ੨੧੩.੨, ੫੦੫.੩
2. ਰੱਖਿਆ ਕੀਤੀ, ਬਚਾ ਕੀਤਾ । ੪੩੬.੨

**ਰਾਖੀ**—1. ਰੱਖੀ, ਟਿੱਕਾਈ, ਧਰੀ । ੧੪੪.੧, ੨੩੨.੨
2. ਰੋਕਿਆਂ, ਹਟਾਇਆਂ । ੨੩੯.੧, ੩੩੨.੩

**ਰਾਖੀਅਤ**—ਰੱਖੀਦੀਆਂ ਹਨ, ਟਿਕਾਈਦੀਆਂ ਹਨ । ੫੬੨.੪

**ਰਾਖੀਅਤਿ**—ਰੱਖੀਦਾ ਹੈ, ਟਿਕਾਈਦਾ ਹੈ । ੨੩੧.੧

**ਰਾਖੀਐ**—(ਸੰ. रक्षणम्) 1. ਰੱਖਿਆ ਕਰੀਏ, ਰਾਖੀ ਕਰੀਏ, ਬਚਾਉ ਕਰੀਏ । ੨੨੧.੨
2. ਰੱਖ, ਅਥਵਾ ਰਹਿਣ ਦੇ, ਟਿਕਣ ਦੇ (ਸੰਬੋਧਨ ਵਾਚੀ) ੩੪੮.੨
3. ਰੱਖੀਦਾ ਹੈ, ਸਾਂਭੀਦਾ ਹੈ । ੩੯੮.੨, ੫੦੬.੨
4. ਰੱਖੀਏ, ਸਾਂਭੀਏ । ੪੧੦.੧, ੨, ੪੪੬.੩, ੫੩੨.੧
5. ਰੱਖੀਏ, ਧਰੀਏ, ਟਿਕਾਈਏ । ੪੧੦.੨, ੫੧੪.੧, ੨, ੫੭੦.੩, ੫੮੫.੧, ੫੯੬.੨

**ਰਾਖੈ**)— 1. ਰੱਖਦਾ, ਟਿਕਾਉਂਦਾ । ੬੧.੧, ੭੮.੪, ੮੨.੩, ੨੫੯.੧/੧੧੧.੩,
**ਰਾਖੈ**) ੨੮੧.੧, ੩੬੩.੧, ੩੬੯.੪, ੫੫੩.੪, ੫੬੮.੧, ੬੦੭.੩
2. ਰੱਖਿਆਂ, ਟਿਕਾਇਆਂ, ਟਿਕਾਉਣ ਕਰਕੇ । ੧੨੧.੨/—
3. ਰੱਖੀ, ਠਹਿਰਾਈ । ੨੧੯.੩/—
4. ਰੱਖਦਾ ਭਾਵ ਅਪਨਾ ਲੈਂਦਾ । —/੧੩੪.੩
5. ਰੱਖਿਆ ਕਰੇ, ਬਚਾਏ, ਦੇਖੋ 'ਰਾਖੀਐ' (1) । —/੧੩੪.੩, ੨੨੧.੧
6. ਰੱਖਿਆ ਕਰਦੀ ਹੈ/ਰੱਖਿਆ ਕਰਦਾ ਹੈ, ਬਚਾਉਂਦੀ ਹੈ/ਬਚਾਉਂਦਾ ਹੈ ।—/੩੫੩.੧, ੩੬੯.੧, ੫੯੩.੧
7. ਰੱਖਦਾ, ਰੱਖਿਆ ਕਰਦਾ ਭਾਵ ਨਿਭਾਉਂਦਾ । —/੩੭੯.੨, ੫੩੬.੩
8. ਰੱਖੀਏ, ਟਿਕਾਈਏ, ਧਰੀਏ । —/੩੯੪.੧, ੪੯੧.੧, ੬੦੦.੧
9. ਰੱਖਿਆ, ਧਰਿਆ । —/੪੩੫.੩

**ਰਾਗ**—(ਸੰ. राग:) 1. ਗਾਉਣ ਦਾ ਉਹ ਵਿਸ਼ੇਸ਼ ਢੰਗ ਜਿਸਦਾ ਸਰੂਪ ਸੁਰ-ਪ੍ਰਬੰਧ ਨਾਲ ਨਿਸ਼ਚਿਤ ਕੀਤਾ ਜਾਂਦਾ ਹੈ ਅਤੇ ਲੈਅ ਤਾਲ ਦਾ ਖ਼ਾਸ ਧਿਆਨ ਰਖਿਆ ਜਾਂਦਾ ਹੈ ਅਤੇ ਜਿਸ ਦੇ ਸੁਣਨ ਤੋਂ ਚਿਤ ਵਿਚ ਰਾਗ (ਪ੍ਰੇਮ) ਉਪਜਦਾ ਹੈ । ਸੰਗੀਤ ਸ਼ਾਸਤਰੀਆਂ ਅਨੁਸਾਰ ਮੁੱਖ ਰਾਗ ਛੇ ਮੰਨੇ ਗਏ ਹਨ : ਭੈਰਵ, ਕੌਸ਼ਿਕ, ਹਿੰਦੋਲ, ਦੀਪਕ, ਸ੍ਰੀ ਰਾਗ ਤੇ ਮੇਘ ।

੨.੬, ੧੩.੩, ੫੨.੪, ੯੬.੩, ੧੧੨.੩, ੧੧੬.੨, ੧੩੧.੨, ੧੪੬.੩, ੧੮੫.੨, ੧੮੮.੩, ੨੫੪.੩, ੨੫੫.੩, ੨੬੫.੩, ੨੭੫.੩, ੨੮੫.੩, ੩੪੧.੨, ੩੫੨.੩, ੪੪੯.੨, ੪੭੪.੨, ੪੭੫.੩, ੪੮੨.੩, ੫੦੦.੩, ੫੩੩.੧, ੫੪੦.੩, ੫੭੪.੨, ੫੮੦.੨, ੫੮੬.੩, ੬੦੦.੨, ੬੨੦.੩, ੬੭੫.੧,

2. ਪਿਆਰ, ਪਰੇਮ, ਨੇਹੁੰ । ੪੦੦.੩

**ਰਾਗਨ**—ਰਾਗਾਂ ਵਿਚੋਂ, ਰਾਗਾਂ ਵਿਖੇ, ਦੇਖੋ 'ਰਾਗ' (1) । ੩੭੬.੩

**ਰਾਗਨਿ** )— (ਸੰ. रागिणी) ਰਾਗਾਂ ਦੀਆਂ ਪਤਨੀਆਂ । ਵੱਖ ਵੱਖ ਸੰਗੀਤ ਪ੍ਰਬੰਧਾਂ ਅਨੁ-
**ਰਾਗਨੀ** ) ਸਾਰ ਇਹ 30 ਜਾਂ 36 ਮੰਨੀਆਂ ਗਈਆਂ ਹਨ । ੨.੬/੨੮੫.੩, ੩੪੧.੨, ੫੮੦.੨, ੬੦੦.੨

**ਰਾਗੀ**—(ਸੰ. रागिन्) ਗਵੱਈਆ, ਗਾਇਕ, ਰਾਗ ਦੀ ਬੰਦਸ਼ ਵਿਚ ਗਾਉਣ ਵਾਲਾ । ੬੭੫.੧

**ਰਾਚਹੁ**—(ਸੰ. √रंज्) ਰਚੋ, ਇਕਮਿਕ ਹੋਵੋ, ਲਿਵਲੀਨ ਹੋਵੋ । ੫੯੨.੪

**ਰਾਚੈ**—ਰਚ ਜਾਵੇ, ਮੁਗਧ ਹੋ ਜਾਵੇ, ਦੇਖੋ 'ਰਾਚਹੁ' । ੪੧੨.੨

**ਰਾਜ**—(ਸੰ. राज्यम्) 1. ਹਕੂਮਤ, ਪ੍ਰਸ਼ਾਸਨ, ਰਾਜਸੱਤਾ । ੪੬.੧, ੧੨੦.੩, ੩੦੪.੨, ੩੭੧.੧, ੪੭੩.੪, ੫੬੩.੧, ੬੧੯.੪

2. ਰਿਆਸਤ, ਸਾਮਰਾਜ, ਕਿਸੇ ਰਾਜੇ ਦਾ ਇਲਾਕਾ । ੨੪੬.੧

**ਰਾਜਗ੍ਰਿਹਿ**—(ਸੰ. राज्य+गृहम्) ਰਾਜਮਹਲ, ਰਾਜਿਆਂ ਦਾ ਨਿਵਾਸ ਸਥਾਨ । ੫੨੬.੨

**ਰਾਜਤ**—(ਸੰ. राज्) ਪ੍ਰਕਾਸ਼ਿਤ ਅਥਵਾ ਬਿਰਾਜ ਰਿਹਾ ਹੈ, ਸੁਸ਼ੋਭਿਤ ਹੋ ਰਿਹਾ ਹੈ । ੬੧੯.੧

**ਰਾਜਦੁਆਰ** )— 1. ਰਾਜ ਦਰਬਾਰ, ਜਿਥੇ ਰਾਜੇ ਦਾ ਦਰਬਾਰ ਲਗਿਆ ਹੋਵੇ ।
**ਰਾਜਦ੍ਵਾਰ** ) ੩੧੦.੩/—

2. ਰਾਜ ਦੁਆਰ, ਰਾਜੇ ਦਾ ਦਰਵਾਜ਼ਾ ਭਾਵ ਰਾਜੇ ਦੀ ਹਕੂਮਤ ਦੀ ਛੱਤਰ ਛਾਇਆ । ੪੪੧.੩, ੪੬੪.੩/੬੭੪.੨

**ਰਾਜਨੀਤ** )— (ਸੰ. राजनीति) ਸਿਆਸਤ, ਉਹ ਨੀਤੀ/ਢੰਗ ਜਿਸ ਨਾਲ ਕੋਈ
**ਰਾਜਨੀਤਿ** ) ਸ਼ਾਸਕ ਆਪਣੇ ਰਾਜ-ਕਾਜ ਨੂੰ ਚਲਾਉਂਦਾ ਹੈ । ੪੧੮.੨/੪੬.੪, ੨੪੬.੩, ੩੫੧.੩, ੩੫੪.੨

**ਰਾਜਭਾਗ**—ਹਕੂਮਤ, ਰਾਜ ਸੱਤਾ, ਦੇਖੋ 'ਰਾਜ' (1) । ੨੬੫.੨

**ਰਾਜਾ**—(ਸੰ. राजन्) ਬਾਦਸ਼ਾਹ, ਭੂਪ, ਕਿਸੇ ਇਲਾਕੇ ਦਾ ਖ਼ੁਦਮੁਖਤਿਆਰ ਸ਼ਾਸਕ । ੧੨੦.੧, ੪੧੮.੨, ੫੧੯.੧

**ਰਾਜਾਨ**—ਰਾਜਿਆਂ ਦਾ ਰਾਜਾ, ਮਹਾਰਾਜਾ, ਦੇਖੋ 'ਰਾਜਾ' । ੬੧੯.੧

**ਰਾਜੀ**—(ਸੰ. राजी) ਸ਼੍ਰੇਣੀ, ਕਤਾਰ, ਭਾਵ ਸਮਾਜ । ੪੦੩.੨

**ਰਾਜੁ**—ਰਾਜਭਾਗ, ਹਕੂਮਤ, ਬਾਦਸ਼ਾਹਤ, ਦੇਖੋ 'ਰਾਜ' (1) । ੪੭੫.੨

**ਰਾਜੁ-ਡੰਡ**—(ਸੰ. राजदण्ड) ਰਾਜੇ ਦੁਆਰਾ ਦਿੱਤੀ ਗਈ ਸਜ਼ਾ, ਹਕੂਮਤ ਵਲੋਂ ਦਿੱਤਾ ਗਿਆ ਦੰਡ । ੪੭੬.੧

**ਰਾਜੁਕੁਆਰ**—(ਸੰ. राजकुमार) ਰਾਜੇ ਦਾ ਪੁੱਤਰ, ਬਾਦਸ਼ਾਹ ਦਾ ਲੜਕਾ । ੪੯੭.੪

**ਰਾਤ** )— (ਸੰ. रात्रिः) ਰੈਣ, ਨਿਸ਼ਾ, ਰਜਨੀ, ਦਿਨ ਛਿਪਣ ਤੋਂ ਲੈ ਕੇ ਦਿਨ ਚੜ੍ਹਨ
**ਰਾਤਿ** ) ਤੱਕ ਦਾ ਸਮਾਂ । ੫੪੨.੨, ੬੨੯.੩/੩੫੧.੧

**ਰਾਧੇ**—(ਸੰ. √ रध्) ਰਿਨ੍ਹਿਆਂ, ਪਕਾਉਣ ਨਾਲ । ੧੨੧.੩

**ਰਾਨੀ**—(ਸੰ. राज्ञी > ਪ੍ਰਾ. राणी) ਰਾਜੇ ਦੀ ਪਤਨੀ, ਰਾਣੀ । ੧੨੦.੨

**ਰਾਮ**—(ਸੰ. राम) 1. ਜੋ ਹਰ ਥਾਂ ਰਮਿਆ ਹੋਇਆ/ਵਿਆਪਕ ਹੈ, ਪਰਮਾਤਮਾ, ਈਸ਼ਵਰ, ਪਾਰਬ੍ਰਹਮ । ੫.੨², ੪², ੫, ੮, ੬.੮, ੩੯੬.੩, ੫੮੨.੩
2. ਸ੍ਰੀ ਰਾਮ ਚੰਦਰ ਜੀ । 'ਰਘੁਪਤਿ' । ੪੪.੩

**ਰਾਮ ਰੇਖ**—ਸੀਤਾ ਵਿਯੋਗ ਸਮੇਂ ਚਕਵੇ ਚਕਵੀ ਨੂੰ ਸੰਯੋਗੀ ਦੇਖਕੇ ਦੁੱਖੀ ਹੋਏ ਰਾਮਚੰਦ੍ਰ ਜੀ ਦੀ ਦੋਹਾਂ ਦੇ ਵਿਚਕਾਰ ਖਿੱਚੀ ਰੇਖਾ ਜਿਸ ਤੋਂ ਉਹ ਰਾਤ੍ਰੀ ਸਮੇਂ ਇਕੱਠੇ ਨਾ ਹੋ ਸਕਣ। ੧੫੪.੩

**ਰਾਮਨਉਮੀ**—(ਸੰ. रामनवमी) ਚੇਤਰ ਸੁਦੀ ਨੌਂ, ਜਿਸ ਦਿਨ ਸ੍ਰੀ ਰਾਮ ਚੰਦਰ ਜੀ ਦਾ ਜਨਮ ਹੋਇਆ ਮੰਨਿਆ ਜਾਂਦਾ ਹੈ । ੪੮੪.੩

**ਰਾਵਰੀ**—ਤੁਹਾਡੀ, ਆਪ ਦੀ, ਤੁਸਾਂ ਦੀ । ੨੨੦.੪

**ਰਿਸ** )— (ਸੰ. रुष्) ਗੁੱਸੇ ਹੋਕੇ, ਨਾਰਾਜ਼ ਹੋਕੇ, ਕ੍ਰੋਧਿਤ ਹੋਕੇ । ੬੬੪.੨/੪੯੪.੧,
**ਰਿਸਾਇ** ) ੬੧੮.੨, ੬੬੩.੧

**ਰਿਝਾਇ**—(ਸੰ. रंज्) ਰਿਝਾਉਣਾ, ਪ੍ਰਸੰਨ ਕਰਨਾ, ਮੋਹਿਤ ਕਰ ਲੈਣਾ । ੬੦੭.੧, ੬੪੨.੩

**ਰਿਝਾਵੈ**—ਰਿਝਾ ਲੈਂਦਾ, ਪ੍ਰਸੰਨ ਕਰ ਲੈਂਦਾ, ਦੇਖੋ 'ਰਿਝਾਇ' । ੫੯੪.੩

**ਰਿਦੰਤਰ**—(ਸੰ. हृद्+अन्तर) ਦਿਲ ਵਿਚ, ਹਿਰਦੇ ਵਿਚ । ੪੨੫.੨

**ਰਿਦਾ** )— (ਸੰ. हृदयम्) ਹਿਰਦਾ, ਦਿਲ । ੬੬੭.੪
**ਰਿਦਿ** )

**ਰਿਦੇ**—1. ਹਿਰਦੇ ਵਿਚ, ਚਿਤ ਅੰਦਰ, ਦੇਖੋ 'ਰਿਦਾ' । ੨੨.੧, ੪੨.੪, ੬੮.੨, ੧੦੪.੨, ੧੩੭.੨, ੧੩੮.੩, ੧੩੯.੨, ੧੪੯.੨, ੧੫੦.੧, ੧੭੮.੧, ੧੮੧.੨, ੧੮੯.੧, ੧੯੦.੨, ੨੦੦.੨, ੨੧੪.੩, ੨੧੮.੧, ੨੨੬.੧, ੨੭੬.੧, ੩, ੩੦੮.੩, ੩੬੪.੧, ੪੨੪.੩, ੪੩੯.੩, ੫੦੩.੧, ੫੦੫.੧, ੫੧੮.੪, ੫੨੭.੨, ੫੪੭.੨, ੫੫੧.੩, ੫੫੩.੨, ੬੨੦.੪, ੬੨੮.੨, ੬੫੩.੩
2. ਹਿਰਦਾ ਭਾਵ ਅੰਦਰਲਾ ਭਾਗ । ੩੨੯.੧
3. ਹਿਰਦੇ ਵਿਚਲੇ, ਅੰਦਰਲੇ । ੪੭੮.੨

**ਰਿਧਿ**—(ਸੰ. ऋद्धिः) ਰਿਧੀਆਂ, ਸਫਲਤਾ, ਉੱਨਤੀ, ਤਰੱਕੀ, ਕਾਮਯਾਬੀ ਅਥਵਾ ਹਰ ਤਰ੍ਹਾਂ ਦੇ ਸੁਖ-ਸਾਧਨ ਤੇ ਧਨਸੰਪਦਾ ਆਦਿਕ । ੭੨.੨, ੧੩੧.੩, ੧੯੨.੨, ੨੪੮.੩, ੪੭੮.੪, ੬੧੨.੧

**ਰਿਨ**—(ਸੰ. ऋणिन्) 1. ਰਿਣੀ, ਕਰਜ਼ਾਈ, ਜਿਸ ਦੇ ਸਿਰ ਰਿਣ ਚੜ੍ਹਿਆ ਹੋਵੇ । ੪੦੩.੩
2. (ਸੰ. ऋणम्) ਕਰਜ਼ਾ, ਰਿਣ, ਉਧਾਰ । ੬੩੩.੨

**ਰਿਪ**—(ਸੰ. रिपु:) ਵੈਰੀ, ਦੁਸ਼ਮਣ, ਸ਼ਤਰੂ । ੨੦੭.੩, ੩੫੯.੩

**ਰੀਸ**—(ਸੰ. ईर्ष्या) ਬਰਾਬਰੀ, ਨਕਲ, ਦੂਸਰੇ ਵਾਂਗ ਕੋਈ ਕੰਮ ਕਰਨਾ । ੫੩੯.੨

**ਰੀਝ** )— (ਸੰ. रंज् ਪ੍ਰਾ. रिज्झ) ਰੀਝ ਕੇ, ਚਾਉ ਨਾਲ, ਖੁਸ਼ੀ ਨਾਲ । ੫੬੬.੪/
**ਰੀਝਕੈ** ) ੫੯੪.੩

**ਰੀਝਤ**—ਪ੍ਰਸੰਨ ਹੁੰਦੇ, ਖੁਸ਼ ਹੁੰਦੇ, ਦੇਖੋ 'ਰੀਝ' । ੫੭੬.੧

**ਰੀਝਾਇਓ**—ਪ੍ਰਸੰਨ ਕਰਨਾ, ਖੁਸ਼ ਕਰਨਾ, ਦੇਖੋ 'ਰੀਝ' । ੫੧੦.੪

**ਰੀਝਾਈਐ**—ਪ੍ਰਸੰਨ ਕਰੀਏ, ਖੁਸ਼ ਕਰੀਏ, ਦੇਖੋ 'ਰੀਝ' । ੬੦੨.੧

**ਰੀਝਾਵੈ**—ਪ੍ਰਸੰਨ ਕਰ ਸਕੇਗਾ, ਖੁਸ਼ ਕਰ ਸਕੇਗਾ, ਦੇਖੋ 'ਰੀਝ' । ੫੧੦.੪

**ਰੀਝੈ**—ਰੀਝਦਾ ਹੋਵੇ, ਪ੍ਰਸੰਨ ਹੁੰਦਾ ਹੋਵੇ, ਖੁਸ਼ ਹੁੰਦਾ ਹੋਵੇ, ਦੇਖੋ 'ਰੀਝ' । ੬੦੭.੧

**ਰੀਤ** )— 1. (ਸੰ. ਰਿਕ੍ਤ) ਸੰਸਾਰਿਕ ਵਾਸ਼ਨਾਵਾਂ ਤੋਂ ਰਹਿਤ, ਸੰਸਾਰਿਕ ਸੁਗੰਧੀਆਂ
**ਰੀਤਿ** ) ਤੋਂ ਮੁਕਤ । ੨੭੯.੨/—

2. (ਸੰ. ਰੀਤਿ) ਸ਼ੈਲੀ, ਤਰਜ ਅਥਵਾ ਸੁਭਾ । ੩੮੦.੨/—

3. ਪਰੰਪਰਾ, ਦਸਤੂਰ, ਮਰਿਯਾਦਾ । ੫੦੦.੩, ੬੨੭.੪/੩੭.੪, ੪੨.੩, ੪੬.੪, ੮੩.੨, ੮੪.੪, ੧੪੫.੨, ੨੨੦.੩, ੩੧੮.੧, ੪੮੭.੪, ੪੯੨.੩

1. ਰਸਮ, ਰਿਵਾਜ । —/੬੨੭.੪

**ਰੀਤੇ**—(ਸੰ. ਰਿਕ੍ਤ) ਖਾਲੀ, ਸੱਖਣਾ, ਸੁੰਨਾ । ੬੯.੩. ੩੦੮.੩

**ਰੇਨ** –(ਸੰ. ਰੇਣੁ) ਧੂੜ, ਰਜ, ਖਾਕ, ਮਿੱਟੀ । ੧੪੭.੪

**ਰੁਚ** – (ਸੰ. ਰੁਚਿ:) ਦਿਲਚਸਪੀ, ਭਾਵ ਪਰੀਤ, ਸਨੇਹ । ੪੨੪.੧

**ਰੁਚਤ** )— ਰੁਚੀ, ਇੱਛਾ, ਅਭਿਲਾਸ਼ਾ, ਦੇਖੋ 'ਰੁਚ' । ੩੨.੩/੬੦੦.੩
**ਰਚਿਤ** )

**ਰੁਤ**—(ਸੰ. ਋ਤੁ) ਮੌਸਮ, ਸਾਲ ਦਾ ਇਕ ਹਿੱਸਾ, ਗਰਮੀ ਸਰਦੀ ਆਦਿਕ ਰੁੱਤ । ਸਾਲ ਦੀਆਂ ਛੇ ਰੁੱਤਾਂ ਮੰਨੀਆਂ ਗਈਆਂ ਹਨ : ਗ੍ਰੀਸ਼ਮ, ਵਰਸ਼ਾ, ਸ਼ਰਦ, ਹਮੰਤ, ਸ਼ਿਸ਼ਰ, ਬਸੰਤ । ੪੭੧.੩/੧੫੯.੨, ੩੪੫.੧, ੪੮੪.੨

**ਰੁਦਨ**—(ਸੰ. ਰੁਦਨਮ੍) ਰੋਣਾ, ਵਿਰਲਾਪ ਕਰਨਾ, ਰੋਣ ਦੀ ਕ੍ਰਿਆ । ੨੧੦.੩, ੩੯੨.੩

**ਰੁਧਰ** )— (ਸੰ. ਰੁਧਿਰਮ੍) ਲਹੂ, ਖੂਨ । ੩੬੫.੨/੪੨੫.੪
**ਰੁਧਰੁ** )

**ਰੁਨਝੁਨ** ਝਨਤਕਾਰ, ਗੁੰਜਾਰ, ਛਣਕਾਰ । ੨੯.੩, ੧੭੨.੩, ੨੨੨.੩, ੨੫੧.੩, ੨੭੧.੩, ੨੮੪.੩

**ਰੁਪਈਆ**—(ਸੰ. ਰੂਪ੍ਯ) ਚਾਂਦੀ ਦਾ ਇਕ ਸਿੱਕਾ ਜਿਸ ਦਾ ਮੁੱਲ ਸੋਲਾਂ ਆਨੇ ਦੇ ਬਰਾਬਰ ਹੁੰਦਾ ਸੀ ਅਤੇ ਵਜ਼ਨ ਵਿਚ ਇਕ ਤੋਲਾ ਹੁੰਦਾ ਸੀ । ਅਜ ਕਲ ਇਸ ਦੀ ਕੀਮਤ ਨੂੰ 100 ਪੈਸਿਆਂ ਵਿਚ ਵੰਡਿਆ ਗਿਆ ਹੈ । ੪੭੯.੧

**ਰੁਵਾਇ**—(ਸੰ. √ ਰੁਦ੍) ਰੁਆਉਣਾ, ਰੋਣ ਵਿਚ ਪਰਵਿਰਤ ਕਰਨਾ । ੪੩੮.੧

**ਰੁਠਿ**—(ਸੰ ਰੁਸ਼੍) ਰੁਸਣਾ, ਨਾਰਾਜ਼ ਹੋਣਾ । ੫੪੮.੩

**ਰੂਠੀ**—ਰੁੱਠੀ ਹੋਈ, ਰੁਸੀ ਹੋਈ, ਦੇਖੋ 'ਰੂਠਿ' । ੧੯੧.੨

**ਰੂਪ**—(ਸੰ. ਰੂਪਮ੍) 1. ਸਰੂਪ, ਸੂਰਤ, ਸ਼ਕਲ, ਆਕਾਰ । ੩.੫, ੧੨.੪, ੩੬.੧,੨, ੩੭.੨, ੩੮.੨, ੩੯.੩, ੬੪.੨, ੮੧.੩, ੯੮.੪, ੧੧੨.੨, ੧੨੨.੧, ੧੨੪.੩, ੧੬੦.੩, ੧੬੩.੨, ੧੬੬.੩, ੨੦੬.੪, ੨੧੦.੧, ੨੧੧.੨, ੨੧੩.੩, ੨੨੨.੨, ੨੫੪.੨, ੨੫੯.੨, ੨੮੪.੨, ੨੮੫.੨, ੩੦੩.੧, ੩੩੫.੨, ੩੪੨.੪, ੩੬੩.੩, ੪੨੯.੪, ੪੩੧.੪, ੪੩੨.੧, ੪੪੩.੩, ੪੪੯.੩, ੪੬੨.੩, ੪੬੭.੧, ੫੩੩.੧, ੫੫੮.੩, ੫੭੦.੨, ੫੭੪.੧, ੫੭੯.੩, ੫੮੬.੪, ੬੦੦.੧, ੬੨੦.੧, ੬੨੧.੧, ੬੨੨.੧, ੬੪੦.੧, ੬੪੬.੧[2], ੬੫੦.੧,[2] ੬੫੫.੨, ੬੬੬.੧, ੬੬੯.੧

2. ਖੂਬਸੂਰਤੀਆਂ, ਹੁਸਨ, ਸੁੰਦਰਤਾਵਾਂ, ਸੁਹੱਪਣਾਂ/ਸੁਹਪਣ । ੨੦.੧, ੬੬.੨. ੮੦.੪[2], ੧੩੧.੧, ੧੩੮.੧, ੧੩੯.੧. ੨੦੪.੧, ੨੧੩.੩, ੨੨੦.੨, ੨੫੪.੨, ੨੬੫.੧, ੨੮੫.੨, ੩੩੮.੪, ੩੪੫.੨, ੩੫੨.੧, ੪੭੪.੧, ੬੦੭.੧, ੬੧੨.੨, ੬੪੯.੨

3. ਪ੍ਰਕਾਰ, ਕਿਸਮ, ਤਰ੍ਹਾਂ ਦੀ । ੩੯.੨

4. ਸਮਾਨ, ਅਨੁਰੂਪ, ਜਿਹਾ/ਜਿਹੀ । ੧੧੪.੧, ੨, ੧੬੬.੨, ੨੧੯.੪, ੨੬੦.੧,

੨੭੪.੪, ੩੫੩.੪, ੩੫੯.੩, ੩੮੫.੧, ੪੨੯.੩, ੫੪੩.੪, ੫੪੭.੧, ੬੦੩.੨, ੬੪੩.੪

5. ਅਵਸਥਾ, ਦਸ਼ਾ, ਹਾਲਤ । ੩੫੪.੨

**ਰੂਪਵੰਤ**—(ਸੰ. रूपवत्) ਸੁੰਦਰ ਸਰੂਪ ਵਾਲਾ, ਸੁਹਣਾ । ੬੦੭.੧

**ਰੂਪੋ**—(ਸੰ. रूप्य) ਚਾਂਦੀ, ਇਕ ਪ੍ਰਕਾਰ ਦੀ ਚਮਕੀਲੇ ਚਿੱਟੇ ਰੰਗ ਦੀ ਕੀਮਤੀ ਧਾਤ ਜਿਸ ਦੇ ਗਹਿਣੇ ਆਦਿਕ ਬਣਦੇ ਹਨ । ੫੯੭.੨

**ਰੇਖ**—(ਸੰ. रेखा) 1. ਰੇਖਾ, ਲਕੀਰ । ੨੯੭.੧$^2$, ੨$^2$, ੩੮੩.੧, ੫੭੦.੨

2. ਚਿਨ੍ਹ, ਨਿਸ਼ਾਨ (ਸਰੀਰ ਆਦਿ ਦੇ) । ੩੪੨.੪

**ਰੇਖਉ**—ਰਖਾਂਗਾ, ਧਰਾਂਗਾ, ਟਿਕਾਵਾਂਗਾ । ੪੦੧.੩

**ਰੇਨ**—(ਸੰ. रेणु) ਧੂੜ, ਖ਼ਾਕ, ਮਿੱਟੀ, ਰਜ । ੨੪.੩, ੧੩੫.੨, ੧੯੦.੪, ੧੯੩.੧, ੨੧੭.੨, ੨੨੪.੪, ੨੮੮.੩, ੬੨੮.੪

**ਰੇਵਰੀ**—ਰਿਉੜੀ, ਗੁੜ ਜਾਂ ਚੀਨੀ ਦੀ ਚਾਸ਼ਨੀ ਨਾਲ ਤਿਲ ਚਿਪਕਾ ਕੇ ਬਣਾਈਆਂ ਟਿੱਕੀਆਂ । ੨੭੩.੨

**ਰੈਨ** )— (ਸੰ. रजनी) ਰਾਤ, ਦਿਨ ਛਿਪਣ ਤੋਂ ਲੈ ਕੇ ਦਿਨ ਚੜ੍ਹਨ ਤਕ ਦਾ ਸਮਾਂ, ਦਿਨ
**ਰੈਨਿ** ) ਤੋਂ ਉਲਟ । ੨੧੧.੩, ੪੮੭.੪, ੬੧੯.੨, ੬੬੫.੨/੫੦੯.੧, ੬੫੨.੧

**ਰੋਇ**—(ਸੰ. रोदन > ਪ੍ਰਾ. रोअन) ਰੋਂਦੇ, ਰੁਦਨ ਕਰਦੇ, ਰੋਣ ਦੀ ਕ੍ਰਿਆ ਵਿਚ ਪ੍ਰਵਿਰਤ ਹੁੰਦੇ । ੪੦੯.੨

2. ਰੋ ਰੋ ਕੇ, ਰੁਦਨ ਕਰ ਕਰ ਕੇ । ੪੨੦.੩$^2$, ੪੩੮.੧, ੪੯੫.੧

3. ਰੋਣਾ, ਰੁਦਨ ਕਰਨਾ । ੫੭੬.੪

**ਰੋਇਓ**—ਰੋਇਆ ਭਾਵ ਰੋ ਰੋ ਕੇ ਦਸਿਆ, ਦੇਖੋ 'ਰੋਇ' (2) । ੬੬੪.੨

**ਰੋਸ**—(ਸੰ. रोष:) ਕਰੋਧ, ਗੁੱਸਾ । ੨੮੮.੧

**ਰੋਗ**—(ਸੰ. रोग.) 1. ਬੀਮਾਰੀ, ਵਿਆਧੀ, ਮਰਜ਼ । ੧੧੩.੧, ੨੧੦.੩, ੨੬੭.੨, ੩੫੬.੨, ੪੩੭.੨, ੪੩੯.੨, ੫੧੩.੩, ੫੨੧.੩, ੫੭੧.੧, ੫੮੭.੧, ੬੩੩.੧, ੬੬੯.੩, ੬੭੦.੪, ੬੭੪.੧, ੬੭੫.੨

2. ਹਾਨੀਕਾਰਕ, ਕਸ਼ਟਦਾਇਕ, ਦੁੱਖ ਦੇਣ ਵਾਲੇ । ੨੯੯.੩

**ਰੋਗਹਿ**—ਰੋਗ ਨੂੰ/ਰੋਗਾਂ ਨੂੰ, ਬੀਮਾਰੀ ਨੂੰ/ਬੀਮਾਰੀਆਂ ਨੂੰ ਦੇਖੋ 'ਰੋਗ' (1) । ੩੫੭.੨, ੫੧੬.੨

**ਰੋਗੀ**—(ਸੰ. रोगिन्) ਬੀਮਾਰ, ਮਰੀਜ਼, ਰੋਗ ਨਾਲ ਪੀੜਤ । ੩੫੬.੨, ੩੫੭.੨, ੩੬੫.੧, ੬੩੩.੧, ੬੭੪.੧, ੬੭੫.੨

**ਰੋਗੀਐ**—ਰੋਗੀ ਨੂੰ, ਬੀਮਾਰ ਨੂੰ, ਦੇਖੋ 'ਰੋਗੀ' । ੨੨੧.੪

**ਰੋਗੁ**—ਵਿਕਾਰ, ਹੋਰ ਦੇਖੋ, 'ਰੋਗ' (1) । ੧੮੯.੧, ੨੦੭.੧

**ਰੋਦਤ**—ਰੋਂਦੀ, ਵਿਰਲਾਪ ਕਰਦੀ, ਰੁਦਨ ਕਰਦੀ, ਦੇਖੋ 'ਰੋਇ' । ੬੦੫.੨

**ਰੋਪੈ**—(ਸੰ. रोप:) ਰੋਪਦਾ ਹੈ, ਉਗਾਉਂਦਾ ਹੈ, ਲਗਾਉਂਦਾ ਹੈ । ੪੧੫.੧

**ਰੋਮ**—(ਸੰ. रोमन्) ਸਰੀਰ ਦੇ ਵਾਲ, ਲੂੰ, ਰੋਂਗਟੇ । ੩੫.੧$^2$, ੫੩.੪$^2$, ੭੩.੧, ੧੯੨.੧, ੧੯੫.੧, ੨੦੩.੪$^2$, ੨੭੦.੧$^2$, ੪੦੩.੪, ੪੩੦.੧$^2$, ੫੧੭.੧$^2$, ੫੨੧.੪, ੫੨੨.੪, ੫੭੨.੧$^2$, ੬੪੧.੪

**ਰੋਮ ਰੋਮ**—1. ਟੋਟੇ ਟੋਟੇ, ਟੁਕੜੇ ਟੁਕੜੇ (ਭਾਵ) ਦੇਖੋ 'ਰੋਮ' । ੫੮੦.੨

2. ਵਾਲ ਜਿੰਨੇ ਨਿੱਕੇ ਨਿੱਕੇ ਟੁਕੜੇ (ਭਾਵ) ਦੇਖੋ 'ਰੋਮ' । ੬੭੨.੧

**ਰੋਮਹਿ**—ਰੋਮ ਨੂੰ, ਰੋਂਗਟੇ ਨੂੰ, ਹੋਰ ਦੇਖੋ 'ਰੋਮ' । ੩੫੯.੪

**ਰੋਵਤ**--ਰੋਂਦੇ ਹੋਏ, ਵਿਰਲਾਪ ਕਰਦੇ ਹੋਏ, ਰੁਦਨ ਕਰਦੇ ਹੋਏ, ਦੇਖੋ 'ਰੋਇ'। ੪੦੬.੨, ੪੩੮.੧[2]

**ਰੋਵਨ**—ਰੋਣਾ, ਰੁਦਨ ਕਰਨਾ, ਦੇਖੋ 'ਰੋਇ'। ੬੨੩.੨

**ਰੋਵੈ**—ਰੋਂਦਾ ਹੈ, ਰੁਦਨ ਕਰਦਾ ਹੈ, ਦੇਖੋ 'ਰੋਇ'। ੩੭੦.੨, ੪੭੬.੧

## ਲ

**ਲਉ**—1. ਤਕ, ਤੀਕਰ, ਤੀਕ, ਤਾਈਂ (ਸਮੇਂ ਦੀ ਪੈਮਾਇਸ਼ ਦੇ ਅਰਥਾਂ ਵਿਚ)। ੧੨.੧[3], ੨[3], ੩[3], ੧੮੬.੧[2], ੪੨੮.੧, ੨, ੩, ੪੩੦.੧, ੪੩੬.੨. ੪੩੯.੪, ੬੬੧.੨[2], ੩, ੪

2. ਤਰਫ਼, ਤਕ, ਤੀਕ (ਲੰਬਾਈ ਚੌੜਾਈ, ਗਹਿਰਾਈ ਦੀ ਪੈਮਾਇਸ਼ ਦੇ ਅਰਥਾਂ ਵਿਚ) ੨੩੫.੧[2], ੪੨੨.੨, ੪੭੨.੪, ੬੨੮.੩, ੬੭੨.੧

**ਲਉਂਗ**—(ਸੰ ਲਵਙ੍ਗਕਮ) ਲੌਂਗ, ਇਕ ਬਿਰਛ ਦਾ ਫਲ ਜੋ ਤਾਸੀਰ ਵਜੋਂ ਗਰਮ ਹੁੰਦਾ ਹੈ। ੪੯੧.੧

**ਲਸਨ**—(ਸੰ. ਲਸ਼ੁਨ) ਥੋਮ, ਚਿੱਟੀਆਂ ਤੁਰੀਆਂ ਵਾਲਾ ਗੰਢੇ ਦੀ ਕਿਸਮ ਦਾ ਇਕ ਬੂਟਾ। ੫੧੭.੨

**ਲਹਰ** )— (ਸੰ ਲਹਰਿ:) ਤਰੰਗ, ਹਵਾ ਦੇ ਝੋਂਕਿਆਂ ਨਾਲ ਜਲ ਆਦਿਕ ਤਰਲ
**ਲਹਰਿ** ) ਪਦਾਰਥਾਂ ਵਿਚ ਉਠਣ ਵਾਲੀ ਹਿਲੌਰ। ੫੬੫.੨/੬੧.੨, ੭੬.੧, ੮੮.੩, ੯੨.੨, ੩੩੬.੨, ੪੦੩.੧, ੫੩੧.੨

2. ਮਨ ਦੀ ਉਮੰਗ, ਮਨ ਦੀ ਤਰੰਗ। ੨੩੩.੨

**ਲਹੈ**—(ਸੰ. √ ਲਭ੍) ਲੈ ਲੈਂਦਾ, ਪ੍ਰਾਪਤ ਕਰ ਲੈਂਦਾ, ਹਾਸਲ ਕਰ ਲੈਂਦਾ। ੩੨੨.੧

**ਲੰਕਾ**—(ਸੰ. ਲਙ੍ਕਾ) ਭਾਰਤ ਦੇ ਦੱਖਣ ਵਲ ਇਕ ਆਬਾਦ ਟਾਪੂ। ਇਸ ਨੂੰ ਰਾਵਣ ਦਾ ਨਿਵਾਸ ਅਸਥਾਨ/ਰਾਜਧਾਨੀ ਮੰਨਿਆ ਜਾਂਦਾ ਹੈ। ੪੦੭.੨

**ਲਕੀਰ**—(ਸੰ. √ ਲਿਖ੍) ਲੀਕ, ਰੇਖਾ, ਲਾਈਨ। ੩੮੩.੨

**ਲਕੁਟੀ**—(ਸੰ. ਲਕੁਟ:) ਲਾਠੀ, ਸੋਟੀ, ਡੰਡਾ, ਅਥਵਾ ਲਕੜੀ। ੩੯੦.੩

**ਲਖ** 1. (ਸੰ. ਲਕ੍ਸ਼) ਲਖਕੇ, ਉਸ ਦਾ ਸਾਰ-ਤੱਤ ਜਾਣ ਕੇ ਅਥਵਾ ਉਸ ਵਿਚ ਲਿਵਲੀਨ ਹੋਕੇ (ਭਾਵ)। ੬੦.੩

2. (ਸੰ. ਲਕ੍ਸ਼ਮ੍) ਇਕ ਲੱਖ ਦੀ ਸੰਖਿਆ, ਸੌ ਹਜ਼ਾਰ। ੫੩੬.੩

**ਲਖਾਈ**—(ਸੰ. ਲਕ੍ਸ਼੍) ਲਖ ਲੈਂਦਾ, ਜਾਣ ਲੈਂਦਾ, ਅਨੁਭਵ ਕਰ ਲੈਂਦਾ। ੪੮.੧

**ਲਖਾਏ** )— 1. ਲਖਾਇਆ, ਜਣਾਇਆ, ਅਨੁਭਵ ਕਰਾਇਆ। ਦੇਖੋ 'ਲਖਾਈ'।
**ਲਖਾਨ** ) ੩੫.੪/—

2. ਲਖ ਲੈਂਦੇ ਹਨ, ਜਾਣ ਲੈਂਦੇ ਹਨ, ਅਨੁਭਵ ਕਰ ਲੈਂਦੇ ਹਨ, ਦੇਖੋ 'ਲਖਾਈ'। ੫੩.੩, ੬੪.੧, ੭੭.੨/੧੮੧.੪

3. ਲਖ ਲਈਦਾ, ਜਾਣ ਲਈਦਾ, ਅਨੁਭਵ ਕਰ ਲਈਦਾ, ਦੇਖੋ 'ਲਖਾਈ'। ੧੩੫.੩, ੨੨੬.੪, ੨੭੫.੪/—

4. ਜਾਣ ਸਕਦੇ, ਅਨੁਭਵ ਕਰ ਸਕਦੇ, ਦੇਖੋ 'ਲਖਾਈ'। ੨੬੯.੨/—

**ਲਖਾਯੋ**—ਲਖ ਲਿਆ, ਅਨੁਭਵ ਕਰ ਲਿਆ, ਦੇਖੋ 'ਲਖਾਈ' । ੬੪੮.੧

**ਲਖਾਵਈ**—1. ਅਨੁਭਵ ਹੋ ਜਾਂਦਾ, ਜਾਣ ਲਈਦਾ, ਦੇਖੋ 'ਲਖਾਈ' । ੧੫.੩

2. ਲਖਾ ਦਿੰਦਾ ਹੈ, ਵਖਾ ਲ ਦਿੰਦਾ ਹੈ ਭਾਵ ਅਨੁਭਵ ਕਰਾ ਦਿੰਦਾ ਹੈ, ਦੇਖੋ 'ਲਖਾਈ' । ੧੦੩.੪

**ਲਖਾਵੈ**—1. ਲਖਾਏ, ਅਨੁਭਵ ਕਰਾਏ, ਦੇਖੋ 'ਲਖਾਈ' । ੧੨.੩

2. ਲਖਾਉਂਦਾ, ਜਣਾਉਂਦਾ, ਅਨੁਭਵ ਕਰਾਉਂਦਾ, ਦੇਖੋ 'ਲਖਾਈ' । ੨੦.੪

3. ਲਖਿਆ ਜਾਂਦਾ, ਪਹਿਚਾਣਿਆ ਜਾਂਦਾ, ਦੇਖੋ 'ਲਖਾਈ' । ੪੬੧.੩

**ਲਖਯੋ**—ਲਖਿਆ, ਅਨੁਭਵ ਕੀਤਾ, ਦੇਖੋ 'ਲਖਾਈ' । ੯੮.੩

**ਲਖੇ** )— ਲਖ ਸਕਦੇ/ਸਕਦਾ, ਅਨੁਭਵ ਕਰ ਸਕਦੇ/ਸਕਦਾ, ਦੇਖੋ 'ਲਖਾਈ' । ੮.੭/੬੩੦.੪
**ਲਖੈ** )

**ਲਗ**—1. ਲਿਖਣ ਵੇਲੇ ਵਿਅੰਜਨਾਂ ਨੂੰ ਲਗਣ ਵਾਲੀਆਂ ਲਗਾਂ-ਮਾਤਰਾਂ । ੨੬੪.੧, ੫੪੦.੪

2. ਤਕ, ਤੀਕਰ, ਤਾਈਂ, ਤੋੜੀ ੫੪੨.੧,੨,

3. (ਸੰ. √ਲਗ੍) ਲੱਗਕੇ, ਨਾਲ ਲਗਣ ਕਰਕੇ, ਛੁਹਣ ਕਰਕੇ । ੫੫੭.੨

4. ਲਗਿਆ ਭਾਵ ਅਸਰ ਪਿਆ, ਪ੍ਰਭਾਵ ਪਿਆ । ੫੭੫.੪

5. ਲਗਕੇ, ਭਾਵ ਪ੍ਰਭਾਵ ਨਾਲ, ਅਸਰ ਨਾਲ । ੫੯੬.੪, ੬੦੨.੪

6. ਲਗੀ ਹੋਈ, ਜੁੜੀ ਹੋਈ, ਲੀਨ ਹੋਈ ਹੋਈ । ੬੪੨.੨

**ਲਗਤ**—1. ਲਗਦਾ ਹੈ, ਜਾਪਦਾ ਹੈ, ਅਨੁਭਵ ਹੁੰਦਾ ਹੈ । ੩੯੮.੩

2. ਲਗਦਾ, ਬਤੀਤ ਹੁੰਦਾ । ੬੭੦.੧

**ਲਗਨ**—(ਸੰ. लग्न) 1. ਲਗਾਉ, ਲਿਵ । ੫੯.੨

2. ਕੋਈ ਸ਼ੁਭ ਕੰਮ ਕਰਨ ਲਈ ਜੋਤਿਸ਼ ਵਿਦਿਆ ਅਨੁਸਾਰ ਸਮਾਂ, ਮਹੂਰਤ । ੨੬੪.੪, ੩੪੫.੪, ੪੪੮.੩ ੪੫੦.੩, ੫੭੧.੩, ੫੮੭.੩, ੬੨੭.੨, ੬੫੮.੩

3. ਪਰੀਤ, ਪਰੇਮ ੩੦੨.੨ ।

**ਲਗਾਇ**—(ਸੰ.√ਲਗ੍) 1. ਲਗਾਕੇ, ਭਾਵ ਵੱਢਕੇ (ਚੁੰਢੀ) । ੫੨੩.੧

2. ਲਗਾਕੇ, ਮਲਕੇ (ਸਾਬਣ ਆਦਿ) । ੬੧੪.੧

3. ਲਗਾਕੇ, ਚਿਪਕਾਕੇ, ਚਮੋੜ ਕੇ । ੬੩੪.੩

4. ਲਗਾਕੇ, ਜੋੜਕੇ, ਮੇਲ਼ਕੇ । ੬੬੫.੩

**ਲਗਾਇਕੈ**—ਲਗਾਕੇ, ਉਗਾਕੇ (ਪੌਦੇ ਆਦਿ) । ੪੨੬.੧

**ਲਗਾਈਅਤ**—ਲਗਾਈਦੀ ਹੈ, ਚਮੋੜੀਦੀ ਹੈ, ਦੇਖੋ 'ਲਗਾਇ' (3) । ੩੬੫.੧

**ਲਗਾਈਐ**—1. ਲਗਾ ਦੇਈਏ, ਚਮੋੜ ਦੇਈਏ, ਚਿਪਕਾ ਦੇਈਏ, ਦੇਖੋ 'ਲਗਾਇ' (3) । ੩੩੨.੩

2. ਲਗਾ ਲਈਏ, ਭਾਵ ਲੇਪ ਆਦਿ ਕਰੀਏ, ਦੇਖੋ 'ਲਗਾਇ (3) । ੩੮੯.੩

**ਲਗਾਏ**—(ਸੰ.√ਲਗ੍) ਲਗਾਇਆਂ ਭਾਵ ਮਾਰਿਆਂ । ੬੧੦.੨

**ਲਗਾਵਈ**—(ਸੰ√ਲਗ੍) 1. ਲਗਾਉਂਦੇ/ਲਗਾਉਂਦਾ, ਅਨੁਰੁਕਤ ਹੁੰਦੇ/ਹੁੰਦਾ, ਪਰਵਿਰਤ ਹੁੰਦੇ/ਹੁੰਦਾ । ੧੦੨.੧, ੨੩੪.੩, ੨੩੫.੨

2. ਲਗਾ ਦਿੰਦਾ, ਪਹੁੰਚਾ ਦਿੰਦਾ । ੧੬੭.੩

3. ਲਗਾ ਦਏਗਾ, ਆਰੋਪਿਤ ਕਰ ਦਏਗਾ । ੪੧੨.੧, ੪੬੩.੩

4. ਲਗਾਉਂਦਾ, ਛੁਹਾਉਂਦਾ । ੫੯੪.੩

**ਲਗਾਵਹੀ**—(ਸੰ. √ਲਗ੍) 1. ਲਗਵਾ ਲੈਂਦਾ, ਮਲਵਾ ਲੈਂਦਾ । ੩੨੪.੧

2. ਲਗਾ ਦਿੰਦੇ ਹਨ, ਪਰਵਿਰਤ ਕਰ ਦਿੰਦੇ ਹਨ । ੩੭੦.੧

**ਲਗਾਵਤੇ**—ਲਾਉਂਦੇ ਸਨ, ਮੇਲਦੇ ਸਨ, ਜੋੜਦੇ ਸਨ, ਦੇਖੋ 'ਲਗਾਇ' (4) । ੫੭੬.੩

**ਲਗਾਵੈ**—ਲਗਾਉਂਦੀ ਹੈ, ਆਰੰਪਿਤ ਕਰਦੀ ਹੈ, ਦੇਖੋ 'ਲਗਾਵਈ' (3) । ੪੯੦.੨

**ਲਗਿ**—(ਸੰ. ਲਗ੍) ਲਗਕੇ, ਪਰਵਿਰਤ ਹੋਕੇ । ੧੧੮.੨, ੨੫੬.੪[2], ੩੧੩.੪, ੩੧੮.੧, ੪੫੧.੨, ੬੧੦.੪

2. ਲਗਕੇ, ਜੁੜਕੇ, ਮਿਲਕੇ । ੨੨੦.੪

3. ਲਗਾਕੇ, ਜੋੜਕੇ । ੨੮੮.੪

4. ਕਰਮਾਂ ਕਰਕੇ (ਭਾਵ) । ੫੦੪.੨

**ਲਗੁ**—ਤਕ, ਤੀਕਰ, ਤਾਈਂ । ੫੪੨.੩,੪

**ਲਘੁ**—(ਸੰ. ਲਘੁ) 1. ਛੋਟੀ/ਛੋਟੇ, ਵੱਡੀ/ਵੱਡੇ ਤੋਂ ਉਲਟ । ੧੧੭.੨, ੧੫੬.੩, ੬੩੬.੨

2. ਛੋਟਾ (ਗੁਣਾਂ ਆਦਿ ਵਿਚ) । ੪੦੭.੪

3. ਛੋਟੀ (ਉਮਰ ਵਿਚ) । ੫੪੭.੧

**ਲਛਨ**—(ਸੰ. लक्षण) ਗੁਣ, ਚੰਗਿਆਈਆਂ । ੫੯੬.੪, ੬੫੦.੩[2]

**ਲਛਨੁ**—(ਸੰ. लाञ्छन) ਕਲੰਕ, ਧੱਬਾ, ਬਦਨਾਮੀ ਕਰਾਉਣੀ । ੪੬੩.੩

**ਲਛਮਨ**—ਮਹਾਰਾਜਾ ਦਸ਼ਰਥ ਦੇ ਚਾਰ ਪੁੱਤਰਾਂ ਵਿਚੋਂ ਦੂਸਰੇ ਪੁੱਤਰ ਸ੍ਰੀ ਰਾਮ ਚੰਦਰ ਜੀ ਦਾ ਛੋਟਾ ਭਰਾ ਜੋ ਸੁਮਿਤਰਾਂ ਰਾਣੀ ਦੇ ਗਰਭ ਤੋਂ ਪੈਦਾ ਹੋਇਆ ਸੀ । ਇਹ ਸ੍ਰੀ ਰਾਮ ਚੰਦਰ ਦੇ ਨਾਲ ਹੀ ਬਨਵਾਸ ਚਲੇ ਗਏ । ਇਨ੍ਹਾਂ ਨੇ ਰਾਵਣ ਦੀ ਭੈਣ ਸਰੂਪਨਖਾ ਦੀ ਨੱਕ ਕੱਟ ਦਿੱਤੀ ਸੀ ਅਤੇ ਫਿਰ ਰਾਵਣ ਨਾਲ ਹੋਏ ਯੁੱਧ ਵਿਚ ਹਿੱਸਾ ਲਿਆ ਸੀ । ਪੁਰਾਣਾਂ ਅਨੁਸਾਰ ਇਹ ਸ਼ੇਸ਼ਨਾਗ ਦੇ ਅਵਤਾਰ ਸਨ । ੧੦੩.੨

**ਲਛਮੀ**—(ਸੰ. लक्ष्मी) 1. ਧਨ, ਦੌਲਤ, । ੩੭੩.੨

2. ਸਮੁੰਦਰ ਮੰਥਨ ਵੇਲੇ ਨਿਕਲੇ 14 ਰਤਨਾਂ ਵਿਚੋਂ ਇਕ ਜਿਸਨੂੰ ਵਿਸ਼ਨੂੰ ਨੇ ਗ੍ਰਹਿਣ ਕੀਤਾ । ਇਸਨੂੰ ਵਿਸ਼ਨੂੰ ਦੀ ਪਤਨੀ ਵੀ ਕਿਹਾ ਜਾਂਦਾ ਹੈ । ਇਹ ਸਵਰਣ ਵਰਣ ਦੀ, ਚਾਰ ਬਾਹਵਾਂ ਵਾਲੀ, ਸਦਾ ਜਵਾਨ ਤੇ ਸੁੰਦਰੀ ਦੇ ਰੂਪ ਵਿਚ ਵਿਦਮਾਨ ਰਹਿੰਦੀ ਹੈ । ਇਹ ਧਨ ਦੌਲਤ ਤੇ ਸੁਖ ਸੰਪਦਾ ਦੀ ਦੇਣਹਾਰੀ ਮੰਨੀ ਗਈ ਹੈ । ਇਸਦੀ ਦੀਵਾਲੀ ਤੇ ਧਨ-ਤੇਰਸ ਆਦਿ ਮੌਕਿਆਂ ਤੇ ਪੂਜਾ ਕੀਤੀ ਜਾਂਦੀ ਹੈ । ੬੧੨.੩

**ਲਜਤ**—(ਸੰ. लज्जित) ਲੱਜਾਵਾਨ ਹੁੰਦਾ, ਸ਼ਰਮਿੰਦਾ ਹੁੰਦਾ । ੧੩੬.੪

**ਲਜਾ**—ਸ਼ਰਮ, ਹਯਾ, ਲਾਜ, ਦੇਖੋ 'ਲਜਤ' । ੧੩੬.੪, ੧੬੪.੧, ੧੭੩.੨, ੬੫੦.੩[2]

**ਲਜਾਇ**—1. ਲੱਜਾਵਾਨ ਹੋ ਜਾਏਗਾ, ਭਾਵ ਸੰਕੋਚ/ਝਿਜਕ ਦਿਖਾਏਗਾ, ਦੇਖੋ 'ਲਜਤ' ੩੪੮.੪

2. ਲੱਜਾਵਾਨ ਹੁੰਦਾ, ਸ਼ਰਮਸਾਰ ਹੁੰਦਾ, ਦੇਖੋ 'ਲਜਤ' । ੬੫੭.੩

**ਲਜਾਇਮਾਨ**—ਲੱਜਾਵਾਨ, ਸ਼ਰਮਸਾਰ, ਸ਼ਰਮਿੰਦੀਆਂ, ਦੇਖੋ 'ਲਜਤ' । ੬੫੦.੩

**ਲਜਾਈਐ**—ਲੱਜਾਵਾਨ ਹੁੰਦਾ, ਸਰਮਸਾਰ ਹੁੰਦਾ, ਦੇਖੋ 'ਲਜਤ' । ੫੨੨.੩, ੬੪੧.੩

**ਲਜਾਨੀਐ**—ਲਜਾਇਮਾਨ ਹੋ ਜਾਂਦੀ ਹੈ, ਸ਼ਰਮਸਾਰ ਹੋ ਜਾਂਦੀ ਹੈ, ਲਜਾ ਜਾਂਦੀ ਹੈ, ਦੇਖੋ 'ਲਜਤ'। ੧੭੩.੨

**ਲਜਾਨੇ**—ਸ਼ਰਮਸਾਰ ਹੁੰਦੇ ਹਨ/ਹੁੰਦਾ ਹੈ, ਸ਼ਰਮਿੰਦੇ ਹੁੰਦੇ ਹਨ/ਹੁੰਦਾ ਹੈ, ਦੇਖੋ 'ਲਜਤ' । ੧੪.੩, ੨੩.੪, ੨੯੩.੩

**ਲਜਾਯੋ**—1. ਲੱਜਾਵਾਨ ਕਰ ਰਿਹਾ ਹੈ, ਸ਼ਰਮਸਾਰ ਕਰ ਰਿਹਾ ਹੈ, ਦੇਖੋ 'ਲਜਤ' । ੫੭੩.੪

2. ਲੱਜਾਵਾਨ ਕੀਤਾ ਹੈ, ਸ਼ਰਮਿੰਦਾ ਕੀਤਾ ਹੈ, ਦੇਖੋ 'ਲਜਤ' । ੬੬੭.੨

**ਲਜਾਵਈ**—ਲਾਜ ਲਗਾਉਂਦਾ, ਕਲੰਕਿਤ ਕਰਦਾ, ਦੇਖੋ 'ਲਜਤ' । ੪੬੩.੧, ੫੫੧.੨

**ਲਜਾਵਹੀ**—1. ਲਜਾਵਾਨ (ਨਹੀਂ) ਹੁੰਦੇ, ਸ਼ਰਮਸਾਰ (ਨਹੀਂ) ਹੁੰਦੇ, ਵੇਖੋ 'ਲਜਤ' । ੩੨੪.੩

2. ਲਾਜ ਲਗਾਉਂਦਾ, ਕਲੰਕਿਤ ਕਰਦਾ, ਵੇਖੋ 'ਲਜਤ' । ੪੪੨.੩

**ਲਜਾਵਾਨ**—(ਸੰ.√ਲਜ) ਸ਼ਰਮਾਉਂਦੀ ਹੈ, ਸੰਗਦੀ ਹੈ, ਸ਼ਰਮ ਕਰਦੀ ਹੈ । ੩੯੫.੩

**ਲਜਾਵੈ**—ਲੱਜਾਵਾਨ ਹੁੰਦਾ, ਸ਼ਰਮਸਾਰ ਹੁੰਦਾ, ਵੇਖੋ 'ਲਜਤ' ੫੨੭.੩

**ਲਟੂਆ**—(ਸੰ. ਲੁਠਨਸ) ਲਾਟੂ, ਲਕੜੀ ਦਾ ਬਣਿਆ ਇਕ ਗੋਲ ਖਿਡਾਉਣਾ ਜਿਸਨੂੰ ਰੱਸੀ ਲਪੇਟ ਕੇ ਘੁਮਾਇਆ ਜਾਂਦਾ ਹੈ । ੯੫.੨

**ਲਟੈ**—ਮਿਟੇ, ਸਮਾਪਤ ਹੋਵੇ ਅਥਵਾ ਘੱਟ ਹੋਵੇ । ੬੫੩.੧

**ਲਡਾਏ** — (ਸੰ. ਲਡ੍> ਪ੍ਰਾ. ਲਡਿਯ) ਲਾਡ ਲਡਾਉਂਦਾ ਹੈ, ਚਾਅ-ਮਲ੍ਹਾਰ ਕਰਦਾ ਹੈ । ੩੫.੩/
**ਲਡਾਵਈ** ) ੧੨੦.੧, ੪੮੧.੩

**ਲਪਟਾਇ**—(ਸੰ. ਲਿਕ੍) ਲਿਪਟ ਜਾਂਦਾ, ਲਗ ਜਾਂਦਾ, ਭਾਵ ਇਕਮਿਕ ਹੋ ਜਾਂਦਾ । ੧੫੬.੧

**ਲਪਟਾਇਕੈ**—ਪਹਿਨਕੇ, ਪਾਕੇ (ਭਾਵ) ਵੇਖੋ 'ਲਪਟਾਇ' । ੬੨੬.੪

**ਲਪਟਾਏ**—1. ਲਿਪਟੇ ਭਾਵ ਲਿਵਲੀਨ ਹੋਏ, ਵੇਖੋ 'ਲਪਟਾਇ' । ੩੬.੪

2. ਲਿਪਟ ਜਾਂਦਾ, ਚਿੰਬੜ ਜਾਂਦਾ, ਭਾਵ ਖਚਿਤ ਹੋ ਜਾਂਦਾ, ਵੇਖੋ 'ਲਪਟਾਇ' । ੪੯੮.੨

**ਲਪਟਾਹੀ**—ਲਿਪਟਿਆ ਰਹਿੰਦਾ, ਚਿੰਬੜਿਆ ਰਹਿੰਦਾ, ਵੇਖੋ 'ਲਪਟਾਇ' । ੨੨੩.੩

**ਲਪਟਾਤ**—1. ਲਿਪਟ ਜਾਂਦਾ, ਭਾਵ ਖਚਿਤ ਹੋ ਜਾਂਦਾ, ਪਰਵਿਰਤ ਹੋ ਜਾਂਦਾ, ਵੇਖੋ 'ਲਪਟਾਇ' । ੨੪੧.੩

2. ਜੁੜ ਜਾਂਦਾ, ਲਿਵਲੀਨ ਹੋ ਜਾਂਦਾ (ਭਾਵ) । ੩੧੧.੪

3. ਲਿਪਟਦੇ ਹਨ/ਲਿਪਟਦਾ ਹੈ, ਜੁੜਦੇ ਹਨ/ਜੁੜਦਾ ਹੈ, ਲਿਵ ਲਾਉਂਦੇ ਹਨ/ਲਾਉਂਦਾ ਹੈ, ਵੇਖੋ 'ਲਪਟਾਇ' । ੩੬੬.੪, ੫੮੯.੪

4. ਲਿਪਟ ਜਾਂਦੀ, ਚਿਬੰੜ ਜਾਂਦੀ । ੪੧੦.੧

5. ਲਿਪਟਦੀ ਹੈ, ਭਾਵ ਗਲੇ ਲਗਦੀ ਹੈ, ਅਥਵਾ ਪਿਆਰ ਕਲੋਲ ਕਰਦੀ ਹੈ । ੪੧੪.੩, ੬੦੫.੨

**ਲਪਟਾਨੇ**— ਲਿਪਟਿਆ ਰਹਿੰਦਾ, ਭਾਵ ਜੁੜਿਆ ਰਹਿੰਦਾ, ਲਿਵਲੀਨ ਰਹਿੰਦਾ, ਵੇਖੋ 'ਲਪਟਾਇ' । ੪੨੯.੧

**ਲਪਟਾਨੋ**—ਲਿਪਟਿਆ, ਚਿੰਬੜਿਆ, ਵੇਖੋ 'ਲਪਟਾਇ' । ੩੨੯.੩

**ਲਪਟਾਵਹੀ**—ਲਿਪਟਦੇ ਹਨ ਭਾਵ (ਪੈਰਾਂ ਨੂੰ) ਸਪਰਸ਼ਦੇ ਹਨ, ਛੂੰਹਦੇ ਹਨ । ੩੦੯.੧

**ਲਪਟੈ**—ਅੱਗ ਦੀਆਂ ਲਪਟਾਂ, ਅਗਨੀ ਦੀਆਂ ਲਾਟਾਂ । ੪੭੮.੨

**ਲਪੇਟ**—1. ਘੇਰੇ, ਘੁੰਮਣ-ਘੇਰੀ । ੫੬੫.੨

2. ਇਕਮਿਕ ਹੋਈਦਾ, ਲਿਵਲੀਨ ਹੋਈਦਾ (ਭਾਵ) । ੬੨੬.੪

**ਲਭਤ**—ਖੱਟਣਾ, ਕਮਾਉਣਾ (ਭਾਵ) । ੧੧੮.੨, ੫੫੨.੨

**ਲਭਤਿ**—1. ਖੱਟਦਾ, ਕਮਾਉਂਦਾ (ਭਾਵ) । ੬੭.੨

2. ਖੱਟਣਾ, ਕਮਾਉਣਾ, (ਭਾਵ) । ੩੭੦.੨

3. ਲਾਭ ਹੁੰਦਾ, ਫਾਇਦਾ ਹੁੰਦਾ (ਭਾਵ) । ੩੮੨.੧

**ਲਭ੍ਤ**—(ਸੰ. ਲੁਬ੍ਧ) ਲੁਭਾਇਮਾਨ, ਮਸਤ, ਮੁਗਧ । ੧੭੧.੨

**ਲਰਕੈ**—ਲੜ ਕੇ, ਝਗੜਾ ਕਰਕੇ । ੫੪੮.੩

**ਲਰਤ**—ਲੜਦੇ ਹਨ, ਝਗੜਾ ਕਰਦੇ ਹਨ । ੨੯੮.੨

**ਲਰਿਕਾ**—ਲੜਕਾ, ਪੁੱਤਰ, ਬੇਟਾ । ੫੪੮.੩

**ਲਲਚਾਈ** )— (ਸੰ. ਲਾਲਸਾ) ਲਲਚਾਉਂਦੀਆਂ ਹਨ/ਲਲਚਾਉਂਦਾ ਹੈ/ਲਲਚਾਉਂਦੀ ਹੈ
**ਲਲਚਾਤ** ) ਪ੍ਰਾਪਤੀ ਲਈ ਲਾਲਸਾ ਕਰਦੀਆਂ ਹਨ/ਕਰਦਾ ਹੈ/ਕਰਦੀ ਹੈ । ੨੦੪.੩/
**ਲਲਚਾਵਹੀ** ) ੩੬੬.੩/੩੯੭.੪

**ਲਲਨਾ**—(ਸੰ. ललना) ਇਸਤਰੀ, ਔਰਤ । ੩੫੮.੨

**ਲਲਾਰ**—(ਸੰ. ललाट) ਮੱਥਾ, ਮਸਤਕ । ੩੪੭.੧

**ਲਲੁਜਨ**—(ਸੰ. लालसा) ਲਾਲਚ ਵਿਚ ਗ੍ਰਸਤ, ਤ੍ਰਿਸ਼ਣਾ ਵਿਚ ਖਚਿਤ । ੧੮੨.੩

**ਲਵੰਗ**—ਲੌਂਗ, ਇਕ ਬਿਰਖ ਦਾ ਫਲ ਜੋ ਗਰਮ ਮਸਾਲੇ ਵਿਚ ਪੈਂਦਾ ਹੈ, ਹੋਰ ਦੇਖੋ 'ਲਉਂਗ' । ੫੧੧.੩

**ਲਾਇ**—ਲਗਾਉਣਾ, (ਚਰਨੀਂ, ਪੈਰੀਂ) ਭਾਵ ਸ਼ਰਨ ਵਿਚ ਥਾਂ ਦੇ ਦਿੰਦਾ । ੪੫੦.੨

**ਲਾਇਕੈ**—ਜੋੜ ਕੇ, ਇਕ ਸੁਰ ਕਰਕੇ (ਧਿਆਨ) । ੩੩੪.੪

**ਲਾਇਚੀ**—(ਸੰ. एला < ਪ੍ਰਾ. एला) ਇਲਾਇਚੀ, ਇਕ ਰੁੱਖ ਦਾ ਫਲ ਜਿਸ ਦੇ ਬੀਜ ਖੁਸ਼ਬੂਦਾਰ ਹੁੰਦੇ ਹਨ ਅਤੇ ਗਰਮ ਮਸਾਲੇ ਵਿਚ ਪੈਂਦੇ ਹਨ । ੫੧੧.੩

**ਲਾਈ**—ਜੋੜੀ, ਇਕਸੁਰ ਕੀਤੀ (ਲਿਵ) । ੪੭.੩, ੫੦.੧, ੨੮੩.੧, ੩੩੬.੪, ੪੫੫.੩

**ਲਾਈਅਤ**—ਲਗਾਈਦਾ ਭਾਵ ਖਰਚ ਕਰੀਦਾ । ੫੮੪.੨

**ਲਾਈਐ**—1. ਜੁੜਦਾ, ਟਿਕਦਾ, ਇਕਸੁਰ ਹੁੰਦਾ । ੨੦੬.੩
2. ਲਾਉਂਦਾ, ਟਿਕਾਉਂਦਾ, ਜੋੜਦਾ । ੧੧੭.੩, ੨੨੨.੩
3. ਲਾਉਣ ਨਾਲ, ਜੋੜਨ ਨਾਲ, ਇਕਸੁਰ ਕਰਨ ਨਾਲ । ੩੦੪.੩
4. ਲਾਏਗਾ, ਜੋੜੇਗਾ, ਇਕਸੁਰ ਕਰੇਗਾ (ਸੰਬੋਧਨਵਾਚੀ) । ੪੯੫.੪
5. ਲਗਾਈਏ, ਜੋੜੀਏ, ਇਕਸੁਰ ਕਰੀਏ । ੫੪੧.੩, ੬੨੮.੨
6. ਲਾਈਦੀ ਹੈ, ਜੋੜੀਦੀ ਹੈ, ਇਕਸੁਰ ਕਰੀਦੀ ਹੈ । ੫੬੨.੪
7. ਲਾਵਾਂਗੇ, ਜੋੜਾਂਗੇ, ਇਕਸੁਰ ਕਰਾਂਗੇ । ੫੦੦.੨
8. ਲਾ ਦਿਉ, ਜੋੜ ਦਿਉ, ਇਕਸੁਰ ਕਰ ਦਿਉ । ੬੨੨.੪

**ਲਾਖ**—(ਸੰ. लाक्षा) 1. ਲਾਹ, ਇਕ ਲਾਲ ਰੰਗ ਦਾ ਸਖ਼ਤ ਜਿਹਾ ਪਦਾਰਥ ਜਿਸ ਨੂੰ ਖ਼ਾਸ ਖ਼ਾਸ ਰੁੱਖਾਂ ਤੇ ਲਾਲ ਰੰਗ ਦੇ ਕੁਝ ਕੀੜੇ ਬਣਾਉਂਦੇ ਹਨ । ੩੯੦.੪
2. (ਸੰ. लक्ष) ਲੱਖ, ਸੌ ਹਜ਼ਾਰ ਦੀ ਸੰਖਿਆ । ੫੮੫.੧, ੬੧੮.੩

**ਲਾਖੀ**—ਲਖ ਲਿਆ, ਜਾਣ ਲਿਆ, ਅਨੁਭਵ ਕਰ ਲਿਆ, ਦੇਖੋ 'ਲਖਾਈ' । ੧੪੪.੩

**ਲਾਖੀਐ**—1. ਲਖ ਲਈਏ, ਜਾਣ ਲਈਏ, ਅਨੁਭਵ ਕਰ ਲਈਏ, ਦੇਖੋ 'ਲਖਾਈ' । ੫੮੫.੪
2. ਲਖ ਲਈਦਾ, ਜਾਣ ਲਈਦਾ, ਪਹਿਚਾਣ ਕਰ ਲਈਦੀ ਹੈ, ਦੇਖੋ 'ਲਖਾਈ' । ੫੯੬.੪

**ਲਾਗ**—1. ਲਗਕੇ, ਪਰਵਿਰਤ ਹੋਕੇ । ੫੬੬.੧
2. ਲਗਕੇ, ਪੈ ਕੇ, ਝੁਕ ਕੇ (ਪੈਰੀਂ) । ੫੭੫.੧[2]

**ਲਾਗਉ**—ਲਗ ਰਹੀ ਹਾਂ, ਪੈ ਰਹੀ ਹਾਂ, ਝੁਕ ਰਹੀ ਹਾਂ (ਪੈਰੀਂ) । ੬੬੪.੪

**ਲਾਗਈ**—ਲਗਦੀ ਹੈ, ਮਿਲਦੀ ਹੈ (ਸਜ਼ਾ) । ੪੭੬.੧

**ਲਾਗਤ**—1. ਲਗਦਾ ਹੈ, ਜੁੜਦਾ ਹੈ, ਟਿਕਦਾ ਹੈ, ਲੀਨ ਹੁੰਦਾ ਹੈ । ੨੩੪.੧
2. ਲਗਦਾ (ਚੁੰਗੀ ਕਰ ਆਦਿਕ) । ੨੮੮.੧
3. ਲਗਦਾ, ਮਹਿਸੂਸ ਹੁੰਦਾ, ਪਰਤੀਤ ਹੁੰਦਾ, ਜਾਪਦਾ । ੩੭੩.੨, ੩੭੪.੨, ੩੯੮.੧, ੫੫੩.੨
4. ਲਗਦਿਆਂ, ਪੈਦਾ ਹੁੰਦਿਆਂ, ਉਤਪੰਨ ਹੁੰਦਿਆਂ । ੪੦੫.੧

**ਲਾਗਿ**— 1. ਲੱਗਕੇ, ਪਰਵਿਰਤ ਹੋਕੇ, ਖਚਿਤ ਹੋ ਕੇ । ੧੬੪.੪, ੪੯੪.੨, ੬੧੭.੩
2. ਪਿਛੇ ਲਗਕੇ, ਮਗਰ ਦੌੜ ਕੇ । ੧੬੭.੨
3. ਲਗਦਾ, ਪਰਵਿਰਤ ਹੁੰਦਾ । ੧੭੯.੩
4. ਲਗਿਆ ਹੋਇਆ, ਪੈਦਾ ਹੋਇਆ ਹੋਇਆ, ਉਗਿਆ ਹੋਇਆ ੪੭੭.੨
5. ਲਗਦਾ, ਜਾਪਦਾ, ਮਹਿਸੂਸ ਹੁੰਦਾ । ੫੫੨.੧
6. ਲਗ ਜਾਂਦੀ ਹੈ, (ਭਿੱਟ ਆਦਿ) । ੬੩੭.੩

**ਲਾਗੀ**—1. ਲਗ ਗਈ, ਜੁੜ ਗਈ, ਇਕਸੁਰ ਹੋ ਗਈ । ੬੮.੧
2. ਲਗ ਗਈ, ਛੁਹ ਗਈ, ਸਪਰਸ਼ ਕਰ ਗਈ । ੧੯੩.੧
3. (ਮਾਇਆ ਆਦਿ) ਮਗਰ ਲਗੀ, ਪਿੱਛੇ ਲਗੀ । ੨੩੫.੪
4. (ਮਗਰ/ਪਿੱਛੇ) ਲਗੀ (ਸਹਾਇਕ ਕ੍ਰਿਆ) । ੩੯੩.੨
5. ਲਗ ਗਈ, ਹੋ ਗਈ, ਸਮੇਂ ਦੇ ਬਤੀਤ ਹੋਣ ਦਾ ਸੂਚਕ, (ਸਹਾਇਕ ਕ੍ਰਿਆ) । ੫੭੧.੪
6. ਲਗੀ, ਜੁੜੀ, ਲੀਨ । ੬੭੨.੪

**ਲਾਗੇ**—1. ਲਗਦੀ ਹੈ, ਜੁੜਦੀ ਹੈ, ਇਕਸੁਰ ਹੁੰਦੀ ਹੈ । ੫੭.੪
2. ਲਗ ਜਾਏ, ਪ੍ਰਜਵਲਿਤ ਹੋ ਜਾਏ । ੬੯.੨
3. ਲਗਿਆਂ ਹੋਇਆਂ, ਕਰਦਿਆਂ । ੬੯.੩
4. ਲਗਦੀ, ਭਾਵ ਪੁੱਜਦੀ । ੭੯.੨
5. ਲਗੇ, ਤੁਰਨ ਤੋਂ ਭਾਵ । ੪੧੩.੪

**ਲਾਗੈ**—1. ਲਗਦਾ, ਪੈਦਾ ਹੁੰਦਾ (ਘੁਣ ਆਦਿਕ) । ੧੨੧.੨
2. ਲਗ ਜਾਏ, ਪ੍ਰਜਵਲਿਤ ਹੋ ਜਾਏ । ੧੬੭.੧, ੪੯੫.੧, ੫੪੪ ੧
3. ਲਗਦਾ, ਜੁੜਦਾ, ਟਿਕਦਾ । ੨੩੫.੨
4. ਲਗਦੀ/ਲਗਦੇ, ਛੂੰਹਦੀ, ਸਪਰਸ਼ ਕਰਦੀ । ੩੬੧.੩, ੪੦੨.੧, ੨
5. ਲਗ ਜਾਂਦੀ ਹੈ (ਗੰਦਗੀ ਆਦਿ) । ੩੮੮.੨
6. ਲਗਦੀ, ਪਰਵਿਰਤ ਹੁੰਦੀ, ਖਚਿਤ ਹੁੰਦੀ । ੩੯੨.੩
7. ਲਗਦੀ ਹੈ/ਲਗਦਾ ਹੈ, ਪਰਤੀਤ ਹੁੰਦੀ ਹੈ/ਹੁੰਦਾ ਹੈ, ਜਾਪਦੀ ਹੈ/ਜਾਪਦਾ ਹੈ । ੩੯੩.੩, ੫੫੩.੧, ੫੭੪.੨, ੫੮੫.੧
8. ਲਗਦਾ, ਪੈਦਾ ਹੁੰਦਾ ਅਥਵਾ ਪ੍ਰਫੁਲਿਤ ਹੁੰਦਾ (ਫਲ ਆਦਿ) । ੩੯੩.੪
9. ਲਗੇਗੀ, ਸਪਰਸ਼ ਕਰੇਗੀ, ਛੁਹੇਗੀ । ੪੦੧.੧
10. ਲਗ ਜਾਣ, ਵਿਆਪ ਜਾਣ (ਦੁੱਖ ਆਦਿ) । ੪੦੩.੪
11. ਲਗਦਾ, ਪਹੁੰਚ ਜਾਂਦਾ, ਪੁੱਜ ਜਾਂਦਾ । ੪੧੮.੩
12. ਲਗ ਜਾਏ, ਛੁਹ ਜਾਏ, ਸਪਰਸ਼ ਕਰ ਜਾਏ । ੪੨੦.੪
13. ਲਗੇ ਹੋਏ ਨੇ, ਚੰਬੜੇ ਹੋਏ ਨੇ, ਜੁੜੇ ਹੋਏ ਨੇ । ੪੮੮.੪
14. ਲਗਦੀ ਹੈ/ਲਗਦੇ ਹਨ, ਮਹਿਸੂਸ ਹੁੰਦੀ ਹੈ/ਹੁੰਦੇ ਹਨ । ੫੪੮.੩, ੬੪੪.੧
15. ਲਗਣ ਨਾਲ, ਜੁੜਨ ਨਾਲ । ੫੬੫.੧
16. ਲਗਦੀ, ਸਮਾਂ ਬਤੀਤ ਹੋਣ ਦਾ ਸੂਚਕ, (ਸਹਾਇਕ ਕ੍ਰਿਆ) । ੫੯੨.੩
17. ਲਗਦਾ, ਵਜਦਾ । ੬੪੪.੨

**ਲਾਛਨ** )— (ਸੰ. लाञ्छनम्) ਕਲੰਕ, ਬਦਨਾਮੀ । ੪੧੨.੧/੪੯੦.੨
**ਲਾਛਨੁ** )

**ਲਾਜ**—1. (ਸੰ. लज्जा) ਲੱਜਾ, ਸ਼ਰਮ, ਮਾਣ-ਮਰਯਾਦਾ। ੩੭੯.੩, ੪੨੫.੧, ੪੯੪.੩, ੫੨੦.੩, ੫੩੬.੧
2. (ਸੰ. रज्जु) ਲੱਜ, ਖੂਹ ਵਿਚੋਂ ਪਾਣੀ ਕੱਢਣ ਲਈ ਬਣੀ ਲੰਬੀ ਰੱਸੀ। ੬੦੯.੩

**ਲਾਜਿ** –ਲੱਜਿਤ ਕੀਤਾ, ਕਲੰਕਿਤ ਕੀਤਾ ਭਾਵ ਮਾਣ ਮਰਿਯਾਦਾ ਅਥਵਾ ਪ੍ਰਤਿੱਸ਼ਠਾ ਨਸ਼ਟ ਕੀਤੀ। ੪੧੫.੪

**ਲਾਜੁ** –ਲੱਜ, ਹੋਰ ਦੇਖੋ 'ਲਾਜ' (2)। ੫੩੫.੩

**ਲਾਡਿਲੀ** -(ਸੰ. √लड् > ਪ੍ਰਾ. लडिय) ਪਿਆਰੀ, ਦੁਲਾਰੀ, ਜਿਸ ਨੂੰ ਲਾਡ-ਪਿਆਰ ਨਾਲ ਪਾਲਿਆ ਹੋਵੇ। ੧੧੮.੧

**ਲਾਤ**—(ਪ੍ਰਾ. लत्ता) ਲੱਤ, ਟੰਗ, ਲੱਕ ਤੋਂ ਲੈ ਕੇ ਪੈਰ ਤੱਕ ਦਾ ਸਰੀਰ ਦਾ ਅੰਗ। ੪੪੧.੧

**ਲਾਦਿ** –(ਪ੍ਰਾ. लद्द) ਲੱਦ ਕੇ, ਕਿਸੇ ਪਸ਼ੂ, ਵਿਅਕਤੀ ਜਾਂ ਵਾਹਨ ਨੂੰ ਭਾਰ-ਯੁੱਕਤ ਕਰਕੇ। ੫੧੧.੩

**ਲਾਭ** —(ਸੰ. लाभः) ਨਫ਼ਾ, ਮੁਨਾਫ਼ਾ, ਫ਼ਾਇਦਾ। ੬੭.੨, ੧੧੮.੨, ੧੨੬.੨, ੪, ੩੭੦.੨, ੪੭੫.੧, ੫੫੨.੨, ੫੮੪.੨

**ਲਾਲ** (ਫ਼ਾ. ਲਅਲ) ਪਿਆਰਾ ਪਤੀ ਦੇਵ, ਸੁਹਣਾ ਕੰਤ, ਪਤੀ ਅਥਵਾ ਗੁਰੂ ਲਈ ਵਰਤਿਆ ਵਿਸ਼ੇਸ਼ਣ। ੨੦੫.੨, ੫੭੧.੩, ੬੫੨.੪, ੬੬੫.੧

**ਲਾਲਸਾ** —(ਸੰ. लालसा) ਪ੍ਰਬਲ ਇੱਛਾ, ਕਾਮਨਾ, ਖ਼ਾਹਿਸ਼। ੧੪੮.੨

**ਲਾਲਚ** —ਲੋਭ, ਲਾਲਸਾ, ਤ੍ਰਿਸ਼ਨਾ, ਦੇਖੋ (ਲਾਲਸਾ)। ੩੫੦.੩

**ਲਾਲਚੀ** —ਲੋਭੀ, ਲਾਲਸਾ ਰਖਣ ਵਾਲਾ, ਤ੍ਰਿਸ਼ਨਾਲੂ, ਦੇਖੋ 'ਲਾਲਸਾ'। ੧੮੨.੩

**ਲਾਲਚੁ**—ਲੋਭ, ਲਾਲਚ (ਦੇਣ), ਭਾਵ ਪ੍ਰਲੋਭਨ ਦੇਣ, ਲਾਲਸਾ ਉਤਪੰਨ ਕਰਨ, ਦੇਖੋ 'ਲਾਲਸਾ'। ੩੫੯.੨

**ਲਾਲਨ**—1. ਪਿਆਰੇ ਕੰਤ ਨੂੰ, ਪਿਆਰੇ ਪਤੀਦੇਵ ਨੂੰ, ਦੇਖੋ 'ਲਾਲ'। ੬੪੦.੧, ੬੬੩.੪
2. ਪਿਆਰੇ ਪਤੀ ਦੇਵ, ਦੇਖੋ 'ਲਾਲ'। ੬੬੯.੨

**ਲਾਲੁ**—ਪਿਆਰੇ ਪਤੀਦੇਵ, ਦੇਖੋ 'ਲਾਲ'। ੩੫੮.੨

**ਲਾਵਈ** )— (ਸੰ. √ लग्) 1. ਲਾਉਂਦਾ ਹੈ, ਜੋੜਦਾ ਹੈ, ਲੀਨ ਕਰਦਾ ਹੈ। ੧੦.੩,
**ਲਾਵਹੀ** ) ੧੧.੩, ੧੦੨.੩, ੧੫੪.੩/੨੧੮.੩, ੩੦੯.੨, ੩੪੦.੨, ੩੪੧.੪, ੫੬੬.੪
2. ਲਾਉਂਦੇ ਹਨ, ਭਾਵ ਆਪਣੇ ਆਪ ਨੂੰ ਪੇਸ਼ ਕਰਦੇ ਹਨ, ਸਮਰਪਿਤ ਕਰਦੇ ਹਨ। ੮੭.੩

**ਲਾਵਤ**—ਲਿਆਉਂਦਾ, ਲੈ ਕੇ ਆਉਂਦਾ। ੩੦੯.੩

**ਲਾਵੈ**—ਲਾਉਂਦਾ, ਹੋਰ ਦੇਖੋ 'ਲਾਵਈ'। ੫੧੨.੩

**ਲਿਉਲੀਨ**—(ਸੰ. लय> ਪ੍ਰਾ. लउ) ਲਿਵਲੀਨ, ਧਿਆਨ ਮਗਨ। ੧੧੫.੨

**ਲਿਖ** —(ਸੰ. √ लिख्) 1. ਲਿਖਕੇ, ਭਾਵ ਨਕਲ ਉਤਾਰ ਕੇ। ੫੬੨.੪
2. ਲਿਖਕੇ, ਕਲਮ ਆਦਿ ਨਾਲ ਅੱਖਰਾਂ ਵਿਚ ਉਕਰ ਕੇ। ੬੨੭.੨

**ਲਿਖਤ**—(ਸੰ. √ लिख्) 1. ਲਿਖੀ ਹੋਈ, ਉਕਰੀ ਹੋਈ। ੧੫੬.੨
2. ਲਿਖਣ ਵਿਚ ਅੱਖਰਾ ਨਾਲ ਉਕਰਨ ਵਿਚ। ੨੩੪.੧
3. ਲਿਖਦਾ ਹੈ, ਅੱਖਰਾਂ ਵਿਚ ਉਕਰਦਾ ਹੈ। ੨੭੫.੨
4. ਲਿਖੇ ਹੋਏ, ਉਕਰੇ ਹੋਏ। ੩੩੧.੧
5. ਲਿਖਕੇ, ਉਕਰ ਕੇ। ੫੮੫.੧
6. ਲਿਖਦਿਆਂ ਲਿਖਦਿਆਂ, ਉਕਰਦਿਆਂ ਉਕਰਦਿਆਂ। ੫੮੮.੩[੨]

**ਲਿਖਨ**—(ਸੰ. लिख्) ਲਿਖਣਾ, ਉਕਰਨਾ । ੧੮੬.੧
**ਲਿਖਾਰੀ**— ਲਿਖਣ ਵਾਲਾ, ਲੇਖਕ, ਦੇਖੋ 'ਲਿਖਨ' । ੪੫੫.੨
**ਲਿਖਿ**—1. ਲਿਖਕੇ, ਉਕਰ ਕੇ, ਦੇਖੋ 'ਲਿਖਨ' । ੨੭੫.੨, ੫੦੦.੪
2. ਲਿਖਦੇ ਹਨ, ਦੇਖੋ 'ਲਿਖਨ' । ੫੩੦.੪

**ਲਿਖੀਐ**— ਲਿਖਦੀ ਹੈ, ਦੇਖੋ 'ਲਿਖਨ' । ੨੧੦.੧
**ਲਿਖੇ**—ਲਿਖਿਆਂ, ਲਿਖਣ ਨਾਲ, ਲਿਖਣ ਕਰਕੇ, ਦੇਖੋ 'ਲਿਖਨ' । ੯੧.੩, ੫੮੫.੪
**ਲਿਖੈ**—ਲਿਖਦੀ ਹੈ, ਦੇਖੋ 'ਲਿਖਨ' । ੨੧੦.੩
**ਲਿਪਤ**—(ਸੰ. लिप्त) ਲਪਾਇਮਾਨ, ਖਚਿਤ । ੬੧੮.੪
**ਲਿਲਾਰ**—(ਸੰ. ललाट) ਮੱਥਾ, ਮਸਤਕ, ਹੋਰ ਦੇਖੋ 'ਲਲਾਰ' । ੫੯੫.੩, ੬੧੩.੨
**ਲਿਵ**—(ਸੰ. लय > ਪ੍ਰਾ. लउ) ਬਿਰਤੀ, ਧਿਆਨ, ਲਗਨ । ੧੦.੩, ੧੧.੩, ੧੩.੨, ੧੮.੨, ੨੨.੩, ੨੮.੧, ੨੯.੧, ੪੭.੩, ੫੦.੧, ੫੧.੧, ੨, ੫੭.੪, ੬੧.੧, ੪, ੬੨.੨, ੪², ੬੩.੧, ੨, ੬੫.੩, ੬੮.੧, ੭੭.੧, ੨, ੩, ੪, ੮੫.੧, ੮੭.੩, ੯੪.੩, ੧੦੭.੨², ੧੧੭.੩, ੧੨੦.੪, ੧੨੮.੪, ੧੩੭.੧, ੧੫੪.੩, ੧੬੯.੧, ੧੭੮.੩, ੧੮੩.੩, ੧੯੦.੪, ੧੯੪.੨, ੩, ੧੯੯.੪, ੨੦੬.੩, ੨੧੧.੨, ੨੧੭.੧, ੨੧੮.੩, ੨੨੨.੩, ੨੫੦.੪, ੨੫੧.੧, ੨੫੪.੨, ੨੫੭.੪, ੨੫੯.੩, ੨੭੧.੩, ੨੭੮.੧, ੨੮੩.੧, ੨੯੩.੨, ੨੯੪.੪, ੩੦੦.੧, ੨, ੩੦੪.੩, ੩੦੯.੨, ੩੧੪.੨, ੩੩੪.੪, ੩੩੬.੪, ੩੪੦.੨, ੩੪੧.੪, ੩੫੪.੪, ੩੯੬.੪, ੪੨੭.੩, ੪੪੮.੩, ੪੫੫.੩, ੪੯੫.੪, ੪੯੯.੧, ੫੦੦.੨, ੫੧੨.੩, ੫੪੧.੩, ੫੫੦.੩, ੪, ੫੬੨.੪, ੫੬੫.੧, ੫੬੬.੪, ੬੨੨.੪, ੬੨੮.੨, ੬੭੨.੪
2. ਲੀਨ ਕਰਕੇ, ਮਗਨ ਕਰਕੇ, ਜੋੜਕੇ । ੫੦.੧, ੧੯੦.੧
3. ਲਿਵਲੀਨ ਹੋ ਕੇ, ਮਗਨ ਹੋ ਕੇ । ੮੧.੨
4. ਲੀਨ ਹੋ ਜਾਂਦਾ, ਸਮਾ ਜਾਂਦਾ । ੮੮.੨
5. ਲਿਵਲੀਨ ਹੋਇਆਂ, ਮਗਨ ਹੋਇਆਂ । ੮੯.੩, ੯੯.੨, ੨੨੫.੧, ੨੫੨.੨, ੪੫੭.੪

**ਲਿਵਲੀਨ** )— 1. ਧਿਆਨ ਮਗਨ, ਇਕਾਗਰ, ਇਕ ਰਸ ਜੁੜੇ ਹੋਣ ਤੋਂ ਭਾਵ । ੩੩.੨,
**ਲਿਵਲੀਨੇ** ) ੫੮.੨, ੬੧.੩, ੯੭.੧, ੧੪੭.੧, ੨, ੩, ੪, ੧੮੯.੨, ੧੯੪.੩, ੨੧੫.੪, ੨੭੬.੨, ੨੯੧.੧, ੩੦੨.੪, ੩੧੮.੩, ੫੮੮.੪/੩੩੮.੪
2. ਡੁੱਬਿਆ ਹੋਇਆ, ਮਗਨ ਹੋਇਆ ਹੋਇਆ । ੩੦੬.੩/—
**ਲੀਓ**— ਲੈਣਾ, ਪ੍ਰਾਪਤ ਕਰਨਾ । ੧੦੯.੧
**ਲੀਏ**—1. ਲੈਕੇ, ਚੁੱਕਕੇ, ਉਠਾਕੇ । ੩੯੩.੨
2. ਲਿਜਾਣਾ, ਇਕ ਥਾਂ ਤੋਂ ਦੂਸਰੀ ਥਾਂ ਕੋਈ ਵਸਤੂ ਲਿਜਾਣ ਤੋਂ ਭਾਵ । ੫੫੮.੧
**ਲੀਕ**—(ਸੰ. √ लिख्) ਨਿਸ਼ਾਨ, ਦਾਗ । ੪੧੯.੧
**ਲੀਕਨ** – ਲੀਹ, ਗੱਡੇ ਆਦਿ ਦੇ ਪਹੀਆਂ ਨਾਲ ਪਹਿਲਾਂ ਤੋਂ ਹੀ ਬਣਿਆ ਰਸਤਾ । ੪੦੪.੨
**ਲੀਜੀਅਤ** )— ਲਈਦੀ ਹੈ, ਪ੍ਰਾਪਤ ਕਰੀਦੀ ਹੈ, ਹਾਸਲ ਕਰੀਦੀ ਹੈ । ੫੪੪.੨,
**ਲੀਜੀਅਤਿ** ) ੬੦੯.੧/੫੩੫.੧
**ਲੀਜੀਐ** )— 1. ਲਉ, ਲਵੋ (ਸਹਾਇਕ ਕ੍ਰਿਆ) । ੨੫੨.੧/੪੯੮.੪/੩੯੯.੪
**ਲੀਜੀਏ** ) 2. ਲਈਦਾ (ਸਹਾਇਕ ਕ੍ਰਿਆ) । ੩੦੫.੩, ੪੯੪.੩/—/—
**ਲੀਜੈ** ) 3. ਲਈਦੀ, ਪ੍ਰਾਪਤ ਕਰੀਦੀ, ਗ੍ਰਹਿਣ ਕਰੀਦੀ । ੫੩੩.੨/—/੬੧੫.੩

4. ਲਈਏ, ਪ੍ਰਾਪਤ ਕਰੀਏ (ਪ੍ਰਸ਼ਨਵਾਚਕ) । ੫੪੫.੪
5. ਲਵੈ, ਲਏ (ਸਹਾਇਕ ਕ੍ਰਿਆ) । —/—/ ੫੪੪.੨
6. —/—/ ਲਈਦਾ (ਸਹਾਇਕ ਕ੍ਰਿਆ) । ੬੨੬.੪

**ਲੀਨ**—ਲੈ ਲੈਂਦੀ/ਲੈ ਲੈਂਦਾ, ਧਾਰਨ ਕਰ ਲੈਂਦੀ/ਕਰ ਲੈਂਦਾ । ੬੫.੧, ੪੪੯.੧

**ਲੀਨੀ**—ਲਈ ਹੈ (ਸਹਾਇਕ ਕ੍ਰਿਆ) । ੬੪੯.੩

**ਲੀਨੇ**—1. (ਸੰ. लीन) ਤਲੀਨ, ਧਿਆਨ ਮਗਨ, ਲਿਵਲੀਨ । ੨੪.੪
2. ਲਏ ਹਨ (ਸਹਾਇਕ ਕ੍ਰਿਆ) । ੪੮੪.੧
3. ਲੈ ਕੇ, ਪ੍ਰਾਪਤ ਕਰਕੇ । ੪੯੮.੧

**ਲੀਨੋ**—1. ਲਿਆ, ਚੁੱਕਿਆ, ਉਠਾਇਆ । ੪੨੮.੩
2. ਲਿਆ, ਧਾਰਣ ਕੀਤਾ, ਗ੍ਰਹਿਣ ਕੀਤਾ । ੪੮੫.੨

**ਲੀਪੈ**—(ਸੰ. √ लिप्) ਲਿਖਦਾ ਹੈ, ਲਿੰਬਦਾ ਹੈ, ਗਾਰੇ ਆਦਿ ਦਾ ਲੇਪ ਕਰਨ ਤੋਂ ਭਾਵ । ੫੯੩.੨

**ਲੀਲਾ**—1. ਕੌਤਕ, ਅਦਭੁਤ, ਅਸਚਰਜ ਅਥਵਾ ਅਧਿਆਤਮਕ ਰਹਸਮਈ ਚੋਜ । ੫੪.੩, ੪੦੦.੪, ੬੬੯.੨
2. ਖੇਡਾਂ, ਖੇਲਾਂ । ੪੦੫.੩, ੬੦੪.੨

**ਲੀਲੈ**—ਨਿਗਲ ਲਵੇ, ਮੂੰਹ ਅੰਦਰ ਲੰਘਾ ਲਵੇ । ੫੧੭.੩

**ਲੁੰਜ**—(ਸੰ. लुञ्च्) ਲੂਲ੍ਹਾ-ਲੰਗੜਾ, ਹਥ-ਬਾਂਹ ਅਥਵਾ ਲੱਤ-ਪੈਰ ਆਦਿ ਤੋਂ ਹੀਣ ਅਪਾਹਜ ਵਿਅਕਤੀ । ੩੧੪.੪, ੩੧੫.੩

**ਲੁਡਾਵੈ**—(ਸੰ. √ लड) ਲਾਡ-ਪਿਆਰ ਕਰਦਾ, ਦੁਲਾਰਦਾ । ੧੦੧.੪

**ਲੁਡੇ**—ਲਾਡ-ਪਿਆਰ, ਦੇਖੋ 'ਲੁਡਾਵੈ' । ੪੮੧.੩

**ਲੁਨਤ**—(ਸੰ. लवन) ਵੱਢੀਦਾ, ਕੱਟੀਦਾ (ਫਸਲ ਆਦਿ) । ੬੬੪.੩

**ਲੁਨੇ**—ਕੱਟਦਾ, ਵੱਢਦਾ, ਦੇਖੋ 'ਲੁਨਤ' । ੫੯੩.੧

**ਲੁਭਤ** )— 1. ਮੁਗਧ, ਭਾਵ ਲਿਵਲੀਨ, ਧਿਆਨ ਮਗਨ । ੩੫੦.੩, ੪੨੯.੧/
**ਲੁਭਤਿ** ) ੧੪੦.੩
2. ਮੁਗਧ, ਲੁਭਾਇਮਾਨ, ਲੋਭਗ੍ਰਸਤ । ੩੬੭.੩, ੪੩੩.੩, ੬੦੬.੨/—

**ਲੁਭਾਇ**—ਲਾਲਚ ਵਿਚ ਆਕੇ, ਲੋਭ ਵਿਚ ਫਸਕੇ । ੩੫੦.੩

**ਲੁਭਾਨਿ**—ਚਾਹਵਾਨ, ਇੱਛਾਵਾਨ, ਭਾਵ ਚਾਹੁੰਦੀਆਂ ਹਨ । ੧੭੧.੨

**ਲੁਭਾਨੇ**—ਲੁਭਾ ਸਕਦੇ, ਮੋਹ ਸਕਦੇ, ਲੁਭਾਇਮਾਨ ਕਰ ਸਕਦੇ । ੧੯.੩

**ਲੁਭਿਤ**—ਲੁਭਾਇਮਾਨ, ਮੁੱਗਧ, ਮੋਹਿਤ । ੬੮.੧,੨,੩,੪, ੯੨.੧, ੧੭੧.੨, ੧੯੪.੪, ੨੧੬.੧, ੨੬੬.੩, ੨੭੧.੧, ੨੯੩.੧, ੨੯੪.੪, ੩੪੮.੩

**ਲੂਟਈ**—ਲੁੱਟ ਰਹੀ ਹੈ, ਭਾਵ ਬਰਬਾਦ ਕਰ ਰਹੀ ਹੈ, ਨਾਸ਼ ਕਰ ਰਹੀ ਹੈ । ੫੯੧.੪

**ਲੂਟਿ**—ਲੁੱਟ (ਲਵੇ), ਭਾਵ ਮਾਰ ਧਾੜ (ਕਰੇ) । ੫੪੪.੨

**ਲੂਲੇ**—(ਸੰ. लून) ਲੁੰਜੇ ਨੂੰ, ਹਥਾਂ ਅਥਵਾ ਪੈਰਾਂ ਤੋਂ ਅਪਹਾਜ ਨੂੰ । ੩੧੪.੨

**ਲੇ**—ਲੈ ਕੇ, ਪ੍ਰਾਪਤ ਕਰਨ ਅਥਵਾ ਗ੍ਰਹਿਣ ਕਰਨ ਤੋਂ ਭਾਵ । ੫੬੪.੨, ੫੮੯.੩

**ਲੇਹਿ**—1. ਲੈਂਦਾ, ਗ੍ਰਹਿਣ ਕਰਦਾ । ੪੩੫.੪
2. ਲੈਂਦੇ (ਸਹਾਇਕ ਕ੍ਰਿਆ) । ੬੦੭.੧

**ਲੇਹੁ**—ਲੈਂਦੀ, ਪ੍ਰਾਪਤੀ ਕਰਦੀ ਭਾਵ ਮਾਣਦੀ, ਭੋਗਦੀ । ੬੬੦.੧

੨੧੯.੩, ੨੭੩.੨, ੩੩੨.੨, ੩੭੭.੩, ੩੮੯.੩, ੪੨੫.੨, ੪੯੮.੧, ੫੦੭ ੪, ੫੮੪.੪, ੬੩੯.੪, ੬੭੨.੨

3. ਲੈ ਕੇ ਭਾਵ ਅਪਨਾ ਕੇ, ਆਪਣੀ ਬਣਾ ਕੇ । ੨੦੯.੪

4. ਲੈਂਦਾ, ਪ੍ਰਾਪਤ ਕਰਦਾ, ਗ੍ਰਹਿਣ ਕਰਦਾ । ੩੨੪.੧

5. ਧਾਰਣ ਕੀਤੇ ਹੋਏ, ਗ੍ਰਹਿਣ ਕੀਤੇ ਹੋਏ ੪੭੮.੨

6. ਲਿਆ ਹੈ, ਧਾਰਿਆ ਹੈ ੪੮੫.੧

**ਲੈ ਜਾਇ**—1. ਲਿਜਾ ਕੇ । ੩੩੨.੧, ੫੧੦ ੧

2. ਲੈਕੇ ਜਾਵੇ । ੫੧੧.੧, ੨, ੩

**ਲੈ ਜਾਤਿ**—ਲਿਜਾਂਦੇ ਹਨ, ਲੈ ਕੇ ਜਾਂਦੇ ਹਨ । ੫੧੫.੩

**ਲੈਨ**—ਲੈਣਾ, ਪ੍ਰਾਪਤ ਕਰਨਾ । ੪੫੪.੧,੪

**ਲੋਇਨ**—(ਸੰ. लोचन) ਅੱਖਾਂ, ਨੇਤ੍ਰ, ਸਰੀਰ ਦੇ ਦੇਖਣ ਵਾਲੇ ਅੰਗ । ੬੪੦.੧

**ਲੋਸਟ**—(ਸੰ. लोष्टम्) 1. ਲੋਹਾ, ਇਕ ਪ੍ਰਕਾਰ ਦੀ ਧਾਤ । ੯੦.੪, ੧੦੪ ੧, ੧੬੨.੩, ੨੯੮.੪

2. ਲੋਹੇ ਦੀਆਂ ਕਿਲਾਂ ਆਦਿਕ । ੩੮੧.੩, ੪੨੬.੩

**ਲੋਸਟਹਿ**—ਲੋਹੇ ਨੂੰ, ਦੇਖੋ 'ਲੋਸਟ' । ੩੮੧.੩

**ਲੋਸ੍ਟ**—(ਸੰ लोष्टः) ਖ਼ਾਸ ਪ੍ਰਕਾਰ ਦੀ ਮਿੱਟੀ ਦੇ ਢੇਲੇ ਜਿਸ ਤੋਂ ਕੱਚ ਬਣਦਾ ਹੈ । ੫੮੦.੩

**ਲੋਹ** )—(ਸੰ. लोह्) 1. ਲੋਹਾ, ਇਕ ਪ੍ਰਕਾਰ ਦੀ ਧਾਤ । ੧੦੭.੨, ੩੭੫ ੨/੩੮੫.੧
**ਲੋਹਾ** )

2. ਲੋਹੇ ਨੂੰ । ੩੧੭.੨/—

**ਲੋਹੂ**—(ਸੰ. लोह्) ਲਹੂ, ਖ਼ੂਨ, ਰੱਤ, ਸਰੀਰ ਦੀਆਂ ਰੱਗਾਂ ਵਿਚ ਫਿਰਨ ਵਾਲਾ ਲਾਲ ਰੰਗ ਦਾ ਤਰਲ ਪਦਾਰਥ । ੩੩੨.੨

**ਲੋਹੇ**—ਲੋਹਾ, ਹੋਰ ਦੇਖੋ 'ਲੋਹ' (1) । ੫੬੧.੩

**ਲੋਕ**—(ਸੰ. लोक) 1. ਸੰਸਾਰ, ਜਗਤ, ਪ੍ਰਿਥਵੀ ਤੇ ਇਸਥਿਤ ਦ੍ਰਿਸ਼ਟਮਾਨ ਪਸਾਰਾ । ੧੧੯.੩, ੧੮੭.੪, ੩੨੪.੪, ੩੮੮.੪, ੪੭੬.੪, ੪੭੯.੩

2. ਲੋਗ, ਆਦਮੀ, ਜਨਸਮੂਹ । ੩੬੬.੪, ੬੨੪ ੧

3. ਲੌਕਿਕ (ਗਿਆਨ) । ੬੬੪.੩

**ਲੋਕਨ**—ਲੋਕਾਂ, ਲੋਗਾਂ, ਲੋਕ ਦਾ ਬਹੁ ਵਚਨ, ਦੇਖੋ 'ਲੋਕ' (2) । ੫੯੯.੪

**ਲੋਕਾਚਾਰ**—ਲੋਕ ਲਾਜ ਨੂੰ ਮੁੱਖ ਰਖਕੇ ਕੀਤੇ ਜਾਣ ਵਾਲੇ ਕੰਮ । ੫੯੯.੪

**ਲੋਗ**—1. ਲੋਕ ਰੀਤੀ, ਲੌਕਿਕ ਗਿਆਨ । ੮.੭, ੨੯.੨, ੬੦.੧, ੯੦.੩, ੧੫੭.੨, ੧੯੩ ੩, ੧੯੭.੨, ੨੪੯.੪, ੪੦੪.੪, ੪੨੦.੪, ੪੮੨.੧, ੪੮੬.੨, ੪੯੦.੧, ੫੫੩.੩

2. ਲੋਕ/ਲੋਕਾਂ, ਹੋਰ ਦੇਖੋ 'ਲੋਕ' (2) । ੮੪.੧, ੧੧੭.੩, ੩੨੩.੩, ੩੫੦.੪, ੩੫੧.੪, ੩੫੪.੨, ੪੩੮.੩, ੫੦੯.੧, ੫੨੬.੪, ੬੭੪.੨

3. ਲੋਕਾਚਾਰੀ । ੨੪੩.੪, ੨੬੭.੩

4. ਸੰਸਾਰ, ਹੋਰ ਦੇਖੋ 'ਲੋਕ' (1) । ੩੧੬.੩

**ਲੋਗਚਾਰ**—1. ਲੋਕਾਚਾਰੀ, ਹੋਰ ਦੇਖੋ 'ਲੋਕਾਚਾਰ' । ੪੮੩.੧

2. ਲੋਕ ਰਿਵਾਜ, ਲੋਕ ਰੀਤੀ । ੪੮੪.੨

**ਲੋਗਨ**—ਲੋਕਾਂ, ਹੋਰ ਦੇਖੋ 'ਲੋਕਨ' । ੩੯.੪, ੪੦.੪, ੪੧.੪, ੬੦.੧, ੧੧੪.੩, ੧੮੮.੧, ੪੮੪.੨

**ਲੋਗਾਚਾਰ**—1. ਲੋਕਾਚਾਰੀ, ਹੋਰ ਦੇਖੋ 'ਲੋਕਾਚਾਰ' । ੩੯.੪, ੪੩੮.੩
2. ਲੋਕ ਲਾਜ ਅਨੁਸਾਰ ਕੰਮ ਕਰਨ ਵਾਲਾ । ੪੦.੪, ੪੧.੪, ੬੦.੧, ੧੧੪.੩, ੧੮੮.੧

**ਲੋਗੁ**—ਲੋਕਾਂ, ਲੋਕ ਦਾ ਬਹੁਵਚਨ, ਹੋਰ ਦੇਖੋ 'ਲੋਕ' (2) । ੩੩੪.੧

**ਲੋਚਨ**—(ਸੰ. लोचन) ਅੱਖਾਂ, ਨੇਤਰ, ਨੈਣ, ਸਰੀਰ ਦੇ ਦੇਖਣ ਵਾਲੇ ਅੰਗ । ੧੭.੨, ੫੨.੩, ੫੩.੨, ੯੧.੨, ੧੦੪.੧, ੧੦੭.੨, ੧੦੮.੩, ੧੭੬.੧, ੨੦੪.੨, ੨੦੫.੨, ੨੩੨.੨, ੨੪੫.੧, ੨੭੭.੨, ੨੮੯.੧, ੩੫੨.੧, ੩੯੭.੨, ੩, ੪$^{2}$, ੪੩੧.੧, ੫੩੩.੧, ੬੨੦.੧, ੬੨੧.੧, ੬੨੬.੧, ੬੨੮.੧, ੬੪੨.੪, ੬੬੫.੧, ੬੬੬.੧

**ਲੋਟਤ**—(ਸੰ. लोठ:) ਲੇਟਦਾ, ਗਲੋਟਣੀਆ ਖਾਂਦਾ, ਜ਼ਮੀਨ ਤੇ ਲੰਮਾ ਪੈਕੇ ਉਲਟ ਪੁਲਟ ਹੁੰਦਾ। ੩੮੬.੩

**ਲੋਟਪੋਟ**—1. ਬੇਸੁੱਧ, ਬੇਹੋਸ਼, ਬੇਸੁਰਤ । ੧੪੦.੩, ੨੧੩.੨
2. ਸਦਕੇ, ਬਲਿਹਾਰ, ਨਿਛਾਵਰ । ੧੭੧.੩, ੨੯੪.੩, ੫੯੦.੧

**ਲੋਧਾ**—ਜੁਲਾਹਾ, ਇਕ ਜਾਤ ਜੋ ਕਪੜੇ ਬੁਣਨ ਦਾ ਕੰਮ ਕਰਦੀ ਹੈ । ੫੧੮.੧

**ਲੋਨ** )—(ਸੰ, लवण > ਪ੍ਰਾ. लूण) 1. ਲੂਣ, ਨਮਕ, ਇਕ ਖਾਰਾ ਪਦਾਰਥ ਜੋ ਸਬਜ਼ੀ
**ਲੋਨੇ** ) ਆਦਿ ਵਿਚ ਪਾਉਣ ਦੇ ਕੰਮ ਆਉਂਦਾ ਹੈ । ੫੧੮.੧, ੫੯੭.੧/੫੩੭.੩
2. ਸਲੋਨੇ, ਸੁੰਦਰ । —/੬੪੦.੧

**ਲੋਭ**—(ਸੰ. लोभ) ਲਾਲਚ, ਲਾਲਸਾ/ਲਾਲਸਾਵਾਂ । ੧੪੦.੩, ੧੭੧.੨, ੧੭੭.੨, ੧੯੪.੪, ੨੦੪.੩, ੨੭੨.੧, ੨੮੭.੧, ੨੯੩.੩, ੩੫੯.੨, ੩੬੭.੩, ੫੨੧.੨, ੬੦੬.੨, ੬੧੭.੧, ੬੨੩.੪

**ਲੋਭੀ**—ਲਾਲਚੀ, ਹਿਰਸੀ, ਲੋਭ ਕਰਨ ਵਾਲਾ, ਦੇਖੋ 'ਲੋਭ' । ੩੫੯.੨

**ਲੋੜੈ**—ਲੋੜਦਾ, ਵੇਲਦਾ, ਵੇਲਣੇ ਨਾਲ ਕਪਾਹ ਆਦਿ ਵੇਲਣ ਦੀ ਕ੍ਰਿਆ ਕਰਨ ਤੋਂ ਭਾਵ । ੫੯੩.੩

**ਲੌ**—1. ਵਲ, ਪਾਸੇ, ਤਰਫ਼ । ੪੦੬.੧, ੫੭੮.੩
2. ਤੱਕ, ਤੀਕ, ਤੀਕਰ, ਤੋੜੀ । ੫੮੫.੨, ੪, ੫੮੭.੧$^{2}$, ੨$^{2}$, ੫੮੭.੩$^{2}$, ੪, ੫੯੧.੩, ੫੯੫.੧

## ਵ

**ਵਟ**—ਸਮਾਨ, ਦੀ ਤਰ੍ਹਾਂ, ਵਾਂਗ । ੩੪੨.੨, ੫੭੯.੪

**ਵਡਭਾਗਿ**—ਵਡੇ ਭਾਗਾਂ ਵਾਲੇ, ਅਤਿਅੰਤ ਭਾਗਸ਼ਾਲੀ, ਵਡਭਾਗੀ । ੫੪੩.੪

**ਵਰਨ**—(ਸੰ. वर्ण) ਰੰਗ, ਲਾਲ, ਪੀਲਾ, ਨੀਲਾ ਆਦਿਕ ਵੱਖੋ ਵੱਖਰੇ ਰੰਗਾਂ ਤੋਂ ਭਾਵ । ੬੦੦.੧

**ਵਾਸ**—1. (ਸੰ. वासना) ਵਾਸ਼ਨਾਵਾਂ, ਇੱਛਾਵਾਂ, ਲਾਲਸਾਵਾਂ । ੨੧੯.੪
2. ਵਾਸਾ, ਰਿਹਾਇਸ਼, ਨਿਵਾਸ । ੪੦੨.੩

**ਵਾਸਨਾ**—(ਸੰ. वास) ਖੁਸ਼ਬੂ, ਸੁਗੰਧੀ । ੨੧੮.੪

**ਵਾਸੀ**—ਵਸਨੀਕ, ਰਹਿਣ ਵਾਲਾ, ਨਿਵਾਸ ਕਰਣ ਵਾਲਾ । ੩੧.੧, ੧੧੬.੧, ੧੬੮.੧

**ਵਾ ਹੀ** )— 1. ਉਸ ਨੂੰ, ਉਸੇ ਨੂੰ । ੨੦.੪, ੧੯੫.੪/੪੩੬.੨
**ਵਾ ਹੂ** ) 2. ਉਸੇ ਦੇ । ੧੨੦.੨, ੩੭੧.੧/—
3. ਉਸੇ । ੫੭੭.੨, ੬੩੨.੨/—
4. ਉਹੀ, ਉਹੋ ਹੀ । ੫੭੮.੧/—

**ਵਾਂਕੀ**—ਉਸ ਦੀ, ਉਹਦੀ । ੧੯੫.੪

**ਵਾਕੇ**—ਉਸ ਦਾ, ਉਹਦਾ । ੫੮੪.੩

**ਵਾਂਤ**—ਮੁਖ, ਮੂੰਹ । ੪੮੩.੧

**ਵਾਰ**—(ਸੰ. वार) 1. ਨਦੀ ਆਦਿ ਦਾ ਸਾਹਮਣੇ ਦਾ ਕਿਨਾਰਾ/ਤੱਟ । ੫੬.੩, ੧੬੬.੧, ੧੬੭.੩, ੨੭੭.੨
2. ਹਫ਼ਤੇ ਦਾ ਕੋਈ ਦਿਨ । ੧੫੯.੨
3. ਵਾਰਨਾ, ਨਿਛਾਵਰ ਕਰਨਾ । ੬੪੬.੨, ੬੫੦.੨

**ਵਾਰਉ**—ਵਾਰ ਦੇਈਏ/ਦੇਵਾਂ, ਨਿਛਾਵਰ ਕਰ ਦੇਈਏ/ਦੇਵਾਂ, ਕੁਰਬਾਨ ਕਰ ਦੇਈਏ/ਦੇਵਾਂ । ੨੪੨.੨, ੪੨੧.੧

**ਵਾਰਪਾਰ**—ਅੰਦਰੋਂ ਬਾਹਰੋਂ ਭਾਵ ਪੂਰੀ ਤਰ੍ਹਾਂ । ੩੨੯.੨

**ਵਾਰਿ**—ਕੁਰਬਾਨ, ਨਿਛਾਵਰ, ਦੇਖੋ 'ਵਾਰ' (3)। ੨੫੫.੪

**ਵਾਰੀਐ**—ਵਾਰ ਦੇਈਏ, ਸਦਕੇ ਕਰ ਦੇਈਏ, ਨਿਛਾਵਰ ਕਰ ਦੇਈਏ । ੬੫੦.੧, ੬੭੨.੧

**ਵਿਖੈ**—ਵਿਚ, ਅੰਦਰ । ੫੬੭.੩

**ਵੇਸ**—(ਸੰ. वेश:) (ਵਿਚ) ਪਰਵੇਸ਼ ਕੀਤਿਆਂ ਭਾਵ ਧਾਰਨ ਕੀਤਿਆਂ । ੫੭.੩

**ਵੇਚੇ**—(ਸੰ. विक्रय) ਵੇਚਦਾ ਹੈ, ਫਰੋਖ਼ਤ ਕਰਦਾ ਹੈ । ੫੦੫.੩

**ਵੈ**—(ਫ਼ਾ. वे) ਉਹ । ੪੦੦.੧, ੨², ੩², ੪², ੬੪੨.੩

**ਵੈਸੀਐ** )— ਉਸੇ ਤਰ੍ਹਾਂ/ਵਾਂਗ, ਉਸੇ ਪ੍ਰਕਾਰ, ਤਿਵੇਂ । ੩੯੮.੩/੬੪੫.੧, ੬੫੫.੧, ੨, ੪
**ਵੈਸੇ** ) /੩੯੮.੧, ੨
**ਵੈਸੋ** )